# ਪੂਰਬ ਅਤੇ ਪੱਛਮ



ਕਰਤਾ

ਡਾਕਟਰ ਹਰਦਿੱਤ ਸਿੰਘ ਢਿੱਲੋਂ
ਐਮ. ਏ., ਪੀ-ਐਚ. ਡੀ.
ਪ੍ਰੋਫੈਸਰ, ਖ਼ਾਲਸਾ ਕਾਲਜ,
ਅੰਮ੍ਰਿਤਸਰ



ਪਹਿਲੀ ਵਾਰ, ੧੧੦੦

ਭੇਟਾ ੧॥)

# ਤਤਕਰਾ

# ਭੂਮਿਕਾ

ਇਸ ਪੁਸਤਕ ਦੇ ਲਿਖਾਰੀ ਨੂੰ ਆਪਣੀ ਦਸ ਸਾਲਾ ਅਮਰੀਕਾ ਦੀ ਲੰਮੀ ਯਾਤਰਾ ਦੇ ਸਮੇਂ ਵਿਚ ਪੱਛਮੀ ਸੁਸਾ-ਇਟੀ ਵਿਚ ਰਹਿੰਦਿਆਂ ਹੋਇਆਂ ਉਨ੍ਹਾਂ ਦੇ ਜੀਵਨ ਨੂੰ ਨਿਕਟ ਵਰਤੀ ਹੋ ਕੇ ਵਿਚਾਰਨ ਦਾ ਅਵਸਰ ਮਿਲਿਆ। ਪੱਛਮੀ ਜੀਵਨ ਦੇ ਕਈ ਉੱਤਮ ਗੁਣਾਂ ਨੇ ਉਸ ਤੇ ਬੜਾ ਡੂੰਘਾ ਅਸਰ ਪਾਇਆ ਅਤੇ ਉਸ ਸਮੇਂ ਤੋਂ ਹੀ ਉਸ ਦੇ ਦਿਲ ਵਿਚ ਇਹ ਤਾਂਘ ਲਗ ਗਈ ਕਿ ਇਸ ਜੀਵਨ ਦੇ ਉਨ੍ਹਾਂ ਗੁਣਾਂ ਨੂੰ ਜੋ ਹਰ ਮੁਲਕ ਦੇ ਕੌਮੀ ਜੀਵਨ ਨੂੰ ਉੱਚਾ ਕਰਨ ਵਿਚ ਸਹਾਇਤਾ ਕਰ ਸਕਦੇ ਹਨ ਉਹ ਕਦੀ ਆਪਣੇ ਦੇਸ ਵਾਸੀਆਂ ਦੀ ਸੇਵਾ ਵਿਚ ਭੇਟਾ ਕਰੇਗਾ। ਇਹ ਪੁਸਤਕ ਲਿਖਾਰੀ ਦੀ ਇਸੇ ਤਾਂਘ ਦਾ ਸਿੱਟਾ ਹੈ।

ਪੱਛਮੀ ਜੀਵਨ ਦੇ ਗੁਣਾਂ ਦੀ ਅਸਲੀਅਤ ਨੂੰ ਚੰਗੀ ਤਰ੍ਹਾਂ ਦਰਸਾਉਣ ਲਈ ਜ਼ਰੂਰੀ ਭਾਸਿਆ ਕਿ ਆਪਣੇ ਜੀਵਨ ਵਲ ਭੀ ਨਾਲ ਦੀ ਨਾਲ ਅੰਦਰ-ਝਾਤੀ ਮਾਰੀ ਜਾਵੇ ਤਾਕਿ ਪਤਾ ਲਗ ਸਕੇ ਕਿ ਸਭਯ ਜ਼ਿੰਦਗੀ ਦੇ ਵਖੋ ਵਖਰੇ ਪਹਿਲੂਆਂ ਵਿਚ ਪੱਛਮੀ ਲੋਕਾਂ ਦੇ ਮੁਕਾਬਲੇ ਅਸੀਂ ਕਿਥੇ ਖਲੋਤੇ ਹਾਂ। ਇਸ ਲਈ ਪੁਸਤਕ ਦਾ ਨਾਉਂ "ਪੂਰਬ ਅਤੇ ਪੱਛਮ" ਰਖਿਆ ਗਿਆ ਹੈ; ਇਸਦੇ ਹਰ ਇਕ ਕਾਂਡ ਵਿਚ ਪੂਰਬੀ ਅਤੇ ਪੱਛਮੀ ਜੀਵਨ ਦੋਹਾਂ ਤੇ ਵਿਚਾਰ ਕੀਤੀ ਗਈ ਹੈ ਅਤੇ ਵਰਤਮਾਨ ਪ੍ਰਚਲਤ ਹਾਲਾਤ ਦੇ ਅਧਾਰ ਤੇ ਆਪਣੇ ਭਵਿੱਖਤ ਜੀਵਨ ਨੂੰ ਉੱਚਾ ਕਰਨ ਲਈ ਯੋਗ ਯਤਨ ਦਸੇ

ਗਏ ਹਨ। ਜੇਕਰ ਕਿਸੇ ਪਾਠਕ ਨੂੰ ਇਹ ਪੁਸਤਕ ਆਦ-
ਰਸ਼ਕ ਜੀਵਨ-ਕਣੀ ਦੀ ਅੰਸ਼ ਦੇ ਸਕੇ ਤਾਂ ਲਿਖਾਰੀ
ਆਪਣੇ ਧੰਨ ਭਾਗ ਸਮਝਦਾ ਹੋਇਆ ਆਪਣੀ ਮੇਹਨਤ ਨੂੰ
ਸਫਲ ਸਮਝੇਗਾ।

ਲਿਖਾਰੀ ਸ: ਜੋਧ ਸਿੰਘ ਜੀ ਐਮ. ਏ., ਪ੍ਰਿੰਸੀਪਲ,
ਖ਼ਾਲਸਾ ਕਾਲਜ ਅੰਮ੍ਰਿਤਸਰ ਦਾ ਹਾਰਦਿਕ ਧੰਨਵਾਦੀ ਹੈ
ਜਿਨ੍ਹਾਂ ਨੇ ਆਪਣੇ ਅਤਿ ਰੁਝੇਵੇਂ ਦੇ ਸਮੇਂ ਵਿਚ ਪੁਸਤਕ
ਦੇ ਖਰੜੇ ਨੂੰ ਪੜ੍ਹਕੇ ਮੁਖ-ਬੰਧ ਲਿਖਣ ਦੀ ਕ੍ਰਿਪਾਲਤਾ
ਕੀਤੀ ਤੇ ਲਿਖਾਰੀ ਦਾ ਹੌਸਲਾ ਵਧਾਇਆ। ਗਿਆਨੀ
ਹਰਿਭਜਨ ਸਿੰਘ ਜੀ ਮਾਲਕ "ਗਜਾਨੀ ਪ੍ਰੈਸ" ਅਮ੍ਰਿਤਸਰ
ਦਾ ਭੀ ਲਿਖਾਰੀ ਸਚੇ ਦਿਲੋਂ ਧੰਨਵਾਦੀ ਹੈ ਕਿਉਂਕਿ
ਇਨ੍ਹਾਂ ਦੀ ਸਹਾਇਤਾ ਤੋਂ ਬਿਨਾਂ ਇਹ ਪੁਸਤਕ ਇਤਨੀ
ਛੇਤੀ ਤਿਆਰ ਹੋ ਕੇ ਪਬਲਕ ਦੇ ਸਾਹਮਣੇ ਨਹੀਂ ਆ ਸਕਦੀ
ਸੀ। ਲਿਖਾਰੀ ਦੀ ਸਪੁਤ੍ਰੀ, ਬੀਬੀ ਗੁਰਬਚਨ ਕੌਰ, ਨੇ
ਪਰੂਫ ਪੜ੍ਹਨ ਦਾ ਭਾਰ ਵੰਡਾਇਆ ਹੈ ਜਿਸ ਲਈ ਉਹ
ਉਸਦਾ ਭੀ ਰਿਣੀ ਹੈ।

ਖ਼ਾਲਸਾ ਕਾਲਜ, ਅੰਮ੍ਰਿਤਸਰ
੧੩ ਫਰਵਰੀ ੧੯੪੧

ਹਰਦਿੱਤ ਸਿੰਘ ਢਿੱਲੋਂ

# ਮੁਖ-ਬੰਧ

ਪੁਸਤਕ "ਪੂਰਬ ਅਤੇ ਪੱਛਮ" ਵਿਚ ਡਾਕਟਰ ਹਰਦਿੱਤ ਸਿੰਘ ਜੀ ਐਮ.ਏ.,ਪੀ–ਐਚ.ਡੀ.,ਪ੍ਰੋਫੈਸਰ ਔਫ ਈਕੋ-ਨਾਮਿਕਸ ਖ਼ਾਲਸਾ ਕਾਲਜ ਨੇ ਪੂਰਬੀ ਤੇ ਪੱਛਮੀ ਸਭਤਾ ਦੇ ਮੋਟੇ ਮੋਟੇ ਗੁਣ ਅਤੇ ਔਗੁਣ, ਦੋਹਾਂ ਪ੍ਰਾਤਾਂ ਦੇ ਰਸਮੋ-ਰਿਵਾਜਾਂ ਤੇ ਸਦਾਚਾਰਾਂ ਦੀ ਤਸਵੀਰ ਖਿੱਚ ਕੇ ਭਲੀ ਪ੍ਰਕਾਰ ਦਰਸਾਣ ਦਾ ਜਤਨ ਕੀਤਾ ਹੈ। ਆਪਣੇ ਦੇਸ ਵਾਸੀਆਂ ਨੂੰ ਸੁਧਾਰ ਲਈ ਸਲਾਹਾਂ ਵੀ ਦਿਤੀਆਂ ਹਨ । ਜੋ ਜੋ ਸਿੱਟੇ ਆਪ ਨੇ ਕੱਢੇ ਹਨ ਅਤੇ ਜਿਸ ਪਾਸੇ ਵਲ ਉਨ੍ਹਾਂ ਦੇ ਦੱਸੇ ਸੁਧਾਰਾਂ ਦਾ ਰੁਖ਼ ਹੈ ਮੈਂ ਉਨ੍ਹਾਂ ਦੀ ਪ੍ਰੋੜ੍ਹਤਾ ਲਈ ਇਹ ਸਤਰਾਂ ਨਹੀਂ ਲਿਖ ਰਿਹਾ । ਉਨ੍ਹਾਂ ਵਿਚ ਰਾਵਾਂ ਦਾ ਵਖੇਵਾਂ ਹੋ ਸਕਦਾ ਹੈ । ਪਰ ਮੈਂ ਉਸ ਉੱਦਮ ਦੀ ਸ਼ਲਾਘਾ ਕਰਦਾ ਹਾਂ ਜਿਸ ਦੇ ਅਸਰ ਹੇਠਾਂ ਡਾਕਟਰ ਸਾਹਿਬ ਨੇ ਆਪਣੇ ਤਜਰਬੇ ਦੇ ਨਿਚੋੜ ਸੌਖੀ ਪੰਜਾਬੀ ਬੋਲੀ ਵਿਚ ਲਿਖ ਕੇ ਪੰਜਾਬੀਆਂ ਵਿਚ ਜਾਗ੍ਰਿਤ ਪੈਦਾ ਕਰਨ ਦਾ ਜਤਨ ਕੀਤਾ ਹੈ. ਜੇ ਅਸਾਂ ਉੱਨਤੀ ਕਰਨੀ ਹੈ ਤਾਂ ਅਵੱਸ਼ ਸਾਨੂੰ ਆਪਣੀ ਵਰਤਮਾਨ ਡਿੱਗੀ ਹੋਈ ਹਾਲਤ ਦੀ ਪੜਚੋਲ ਕਰਨੀ ਪਵੇਗੀ ਅਤੇ ਉਨ੍ਹਾਂ ਕਾਰਨਾਂ ਨੂੰ, ਜਿਨ੍ਹਾਂ ਦੁਆਰਾ ਅਸੀਂ ਇਸ ਹਾਲਤ ਨੂੰ ਪੁੱਜੇ ਅਤੇ ਜੋ ਹੁਣ ਸਾਡੇ ਰਾਹ ਵਿਚ ਰੋੜਾ ਬਣ ਰਹੇ ਹਨ, ਹਟਾਣ ਦਾ ਸਿਰਤੋੜ ਜਤਨ ਕਰਨਾ ਪਵੇਗਾ । ਆਸ ਹੈ ਇਹ ਪੁਸਤਕ ਜਿਸ ਭਾਵ ਨੂੰ ਮੁਖ ਰਖ ਕੇ ਲਿਖੀ ਗਈ ਹੈ ਉਸਦੇ ਪੂਰਾ ਕਰਨ ਵਿਚ ਕਾਮਯਾਬ ਹੋਵੇਗੀ ।

ਜੋਧ ਸਿੰਘ

# ਕਾਂਡ ਪਹਿਲਾ

## ਸਭਯਤਾ

ਇਸ ਦੁਨੀਆ ਤੇ ਆਦਮੀ ਆਪਣੀ ਜ਼ਿੰਦਗੀ ਸਦਾ ਹੀ ਵਰਤਮਾਨ ਤ੍ਰੀਕੇ ਅਨੁਸਾਰ ਵਤੀਤ ਨਹੀਂ ਕਰਦਾ ਰਿਹਾ। ਪਹਿਲਿਆਂ ਸਮਿਆਂ ਵਿਚ ਇਸ ਦੀ ਜ਼ਿੰਦਗੀ ਬੜੀ ਸਾਦਾ ਤੇ ਕੁਦਰਤੀ ਤ੍ਰੀਕਿਆਂ ਅਨੁਸਾਰ ਹੁੰਦੀ ਸੀ । ਇਹ ਜੰਗਲੀ ਜਾਨਵਰਾਂ ਵਾਂਗ ਨੰਗਾ ਹੀ ਜੰਗਲਾਂ ਵਿਚ ਵਿਚਰਦਾ ਸੀ ਅਤੇ ਆਪਣੀ ਉਦਰ ਪੂਰਤਾ ਲਈ ਕੰਦ, ਮੂਲ ਜਾਂ ਸ਼ਿਕਾਰ ਜੋ ਕੁਝ ਭੀ ਮਿਲ ਜਾਂਦਾ ਭਖ ਕਰ ਲੈਂਦਾ ਸੀ । ਭੁਖ ਤ੍ਰੇਹ ਲਗਣ ਤੇ ਜੇਕਰ ਇਸਦੇ ਆਪਣੇ ਪਾਸ ਕੁਝ ਨ ਹੋਵੇ ਤਾਂ ਗਵਾਂਢੀ ਪਾਸੋਂ ਹਿੱਕ ਦੇ ਧੱਕੇ ਨਾਲ ਖਾਣ ਪੀਣ ਦੀਆਂ ਚੀਜ਼ਾਂ ਲੈ ਲੈਣ ਵਿਚ ਇਹ ਕੋਈ ਸੰਕੋਚ ਨਹੀਂ ਸੀ ਕਰਦਾ। ਇਸਦੀ ਬੋਲੀ ਬੜੀ ਅਖੜ ਸੀ ਅਤੇ ਬੋਲ ਚਾਲ ਦਾ ਤ੍ਰੀਕਾ ਬੜਾ ਕੋਝਾ । ਬੁੱਧੀ ਮੋਟੀ ਹੋਣ ਦੇ ਕਾਰਨ ਇਸਦੇ ਵਿਚਾਰ ਭੀ ਬੜੇ ਮੋਟੇ ਹੀ ਸਨ; ਜ਼ਿੰਦਗੀ ਦੀਆਂ ਸੂਖਮ ਤ੍ਰੰਗਾਂ ਵਲ ਹਾਲਾਂ ਇਹ ਝਾਤੀ ਮਾਰਨ ਦੇ ਯੋਗ ਨਹੀਂ ਸੀ।

ਪ੍ਰੰਤੂ ਸਨੇ ਸਨੇ ਜਿਉਂ ਜਿਉਂ ਸਮਾਂ ਵੀਤਦਾ ਗਿਆ ਇਹ ਆਪਣੀ ਜ਼ਿੰਦਗੀ ਦੇ ਹਰ ਇਕ ਪਹਿਲੂ ਵਿਚ ਉਨਤੀ ਕਰਦਾ ਗਿਆ। ਕਈ ਹਜ਼ਾਰਾਂ ਸਾਲ ਵਤੀਤ ਹੋਣ ਤੇ ਇਹ ਮਾਨਸਕ ਜ਼ਿੰਦਗੀ ਦੇ ਵਰਤਮਾਨ ਮਿਆਰ ਤੇ

ਪੁਜਾ ਹੈ ਜਿਥੇ ਕਿ ਇਸਦੇ ਦਿਮਾਗ਼ ਦੀ ਪ੍ਰਫੁਲਤਾ ਦੇ ਕਾਰਨ ਇਸ ਨੂੰ ਹਰ ਪ੍ਰਕਾਰ ਦੀ ਸੋਝ ਪਈ ਹੈ। ਇਸਦਾ ਵਰਤਮਾਨ ਸਮੁਚਾ ਜੀਵਨ ਇਸਦੇ ਪ੍ਰਾਚੀਨ ਜੀਵਨ ਨਾਲੋਂ ਹਰ ਪਹਿਲੂ ਵਿਚ ਬਹੁਤ ਉਚਾ ਹੈ। ਇਸੇ ਲਈ ਹੁਣ ਇਹ ਸਭਯ ਅਖਵਾਉਂਦਾ ਹੈ ਅਤੇ ਦੁਨੀਆ ਦੇ ਵਖੋ ਵਖ ਹਿਸਿਆਂ ਵਿਚ ਵਖੋ ਵਖਰੀ ਸਭਯਤਾ ਪੈਦਾ ਕਰੀ ਬੈਠਾ ਹੈ।

## ੧—ਸਭਯਤਾ ਕੀ ਹੈ ?

ਸਭਯਤਾ ਕੀ ਹੈ ? ਕਿਸੇ ਮੁਲਕ ਦੇ ਵਸਨੀਕਾਂ ਦੀਆਂ ਵਖੋ ਵਖ ਸੰਪ੍ਰਦਾਵਾਂ, ਆਸ਼੍ਰਮਾਂ, ਸੰਸਕਾਰਾਂ, ਰਵਾਇਤਾਂ ਅਤੇ ਰਿਵਾਜਾਂ ਦਾ ਸਮੁਚਾ ਨਾਉਂ ਸਭਯਤਾ ਹੈ।

ਤਾਂ ਤੇ ਸਾਡੀ ਸਭਯਤਾ ਵਿਚ ਸਾਡੀ ਸੁਸਾਇਟੀ ਦੀ ਸਮਾਜਕ, ਆਰਥਕ, ਰਾਜਸੀ, ਧਾਰਮਕ, ਆਦਿ, ਸਭ ਪ੍ਰਕਾਰ ਦੀ ਬਣਤਰ ਆ ਜਾਂਦੀ ਹੈ। ਯਾ ਇਉਂ ਕਹੋ ਕਿ ਕਿਸੇ ਦੇਸ਼ ਦੀ ਸਭਯਤਾ ਤੋਂ ਅਸਲ ਭਾਵ ਇਹ ਹੈ ਕਿ ਉਸ ਦੇਸ਼ ਦੇ ਵਸਨੀਕਾਂ ਦਾ ਸਮੁਚਾ ਜੀਵਨ ਕਿਸ ਮਿਆਰ ਤੇ ਹੈ ਤੇ ਉਹ ਆਪਣੇ ਜੀਵਨ ਦੇ ਹਰ ਇਕ ਪਹਿਲੂ ਵਿਚ ਕਿਸ ਪਰਕਾਰ ਵਿਚਰਦੇ ਹਨ।

ਮਨੁਖ ਜਾਤੀ ਅਤੇ ਪਸ਼ੂ ਜਾਤੀ ਵਿਚ ਫਰਕ ਕੇਵਲ ਇਹੀ ਹੈ ਕਿ ਵਾਹਿਗੁਰੂ ਨੇ ਮਨੁਖ ਨੂੰ ਵਿਚਾਰ ਸ਼ਕਤੀ ਬਖਸ਼ੀ ਹੋਈ ਹੈ ਜੋ ਕਿ ਪਸ਼ੂਆਂ ਵਿਚ ਆਮ ਤੌਰ ਤੇ ਨਹੀਂ ਪਾਈ ਜਾਂਦੀ। ਮਨੁਖ ਵਿਚ ਇਹ ਸ਼ਕਤੀ ਹੈ ਕਿ ਉਹ ਆਪਣੇ ਕਰਮਾਂ (ਕੰਮਾਂ) ਸਬੰਧੀ ਵਿਚਾਰ ਸਕਦਾ

ਹੈ ਕਿ ਅਮਕੇ ਕਰਮ ਕਰਕੇ ਮੈਨੂੰ ਇਹ ਲਾਭ ਹੋਵੇਗਾ ਅਤੇ ਅਮਕੇ ਕਰਮ ਕਰਕੇ ਮੈਨੂੰ ਇਹ ਨੁਕਸਾਨ ਪੁਜੇਗਾ। ਮਨੁਖ ਆਪਣੀਆਂ ਹਰਕਤਾਂ ਦੇ ਅਸਰ ਨੂੰ ਭਲੀ ਪ੍ਰਕਾਰ ਅਨਭਵ ਕਰ ਸਕਦਾ ਹੈ। ਉਹ ਇਹ ਵਿਚਾਰ ਸਕਦਾ ਹੈ ਕਿ ਕੌੜੇ ਬਚਨ ਬੋਲਨ ਨਾਲ ਦੂਸਰੇ ਦਾ ਦਿਲ ਦੁਖੇਗਾ ਅਤੇ ਸਾਡੇ ਵਿਚ ਵਿਤਕਰਾ ਪੈਣ ਦਾ ਕਾਰਨ ਬਣਕੇ ਮੈਨੂੰ ਉਸ ਤੋਂ ਦੂਰ ਸੁਟੇਗਾ ਅਤੇ ਸ਼ੀਰੀਂ ਕਲਾਮੀ ਮੈਨੂੰ ਉਸਦੇ ਨੇੜ ਲੈ ਜਾਵੇਗੀ। ਜੋ ਆਦਮੀ ਆਪਣੇ ਨਿਤਾ ਪ੍ਰਤੀ ਜੀਵਨ ਵਿਚ ਅਜੇਹੀ ਵਿਚਾਰ ਅਨੁਸਾਰ ਵਿਚਰਦਾ ਹੈ ਓਸਨੂੰ ਸਭਯ ਕਿਹਾ ਜਾ ਸਕਦਾ ਹੈ ਅਤੇ ਜੋ ਸੋਚ ਵਿਚਾਰ ਤੋਂ ਕੰਮ ਨਾ ਲਵੇ ਅਤੇ ਇਹ ਪਰੀਖਿਆ ਕਰਨ ਤੋਂ ਅਸਮਰਥ ਹੋਵੇ ਕਿ ਉਸਦੇ ਕਰਮਾਂ ਦਾ ਅਸਰ ਉਸਦੇ ਗਵਾਂਢੀਆਂ ਤੇ ਕੀ ਪਵੇਗਾ ਅਤੇ ਉਸ ਲਈ ਇਨ੍ਹਾਂ ਦਾ ਸਿਟਾ ਕੀ ਨਿਕਲੇਗਾ ਉਹ ਅਸਭਯ ਪੁਰਸ਼ ਹੈ। ਅਜੇਹੇ ਪੁਰਸ਼ ਤੇ ਪਸ਼ੂ ਵਿਚ ਕੋਈ ਭਿੰਨ ਭੇਦ ਨਹੀਂ, ਕੇਵਲ ਜਾਮੇ ਦਾ ਹੀ ਫਰਕ ਹੈ।

## ੨—ਸਭਯ ਕੋਮਾਂ ਦੇ ਲਛਣ

ਕਿਸੇ ਦੇਸ਼ ਦੀ ਸਭਯਤਾ ਦੇ ਮਿਆਰ ਦਾ ਅਨੁਮਾਨ ਉਸਦੇ ਵਸਨੀਕਾਂ ਦੀ ਆਮ ਜ਼ਿੰਦਗੀ ਤੋਂ ਹੀ ਲਗਦਾ ਹੈ। ਜਦ ਅਸੀਂ ਕਹਿੰਦੇ ਹਾਂ ਕਿ ਅਮਕੇ ਮੁਲਕ ਦੀ ਸਭਯਤਾ ਧਮਕੇ ਮੁਲਕ ਦੀ ਸਭਯਤਾ ਤੋਂ ਉਚੀ ਹੈ ਤਾਂ ਸਾਡਾ ਅਸਲ ਭਾਵ ਇਹੀ ਹੁੰਦਾ ਹੈ ਕਿ ਇਸ ਮੁਲਕ ਦੇ ਵਸ-

ਨੀਕਾਂ ਦੀ ਜ਼ਿੰਦਗੀ ਹਰ ਪਹਿਲੂ ਵਿਚ ਦੂਸਰੇ ਮੁਲਕਾਂ ਦੇ ਵਸਨੀਕਾਂ ਦੀ ਜ਼ਿੰਦਗੀ ਦੇ ਮੁਕਾਬਲੇ ਤੇ ਬਹੁਤ ਸਾਫ ਹੈ, ਸੁਥਰੀ ਹੈ, ਪਵਿਤ੍ਰ ਹੈ ਅਤੇ ਇਸ ਲਈ ਸਮੁਚੇ ਤੌਰ ਤੇ ਉਚੀ ਹੈ। ਉਦਾਹਰਣ ਦੇ ਤੌਰ ਤੇ ਅਫਰੀਕਾ ਦੇ ਹਬਸ਼ੀ ਇਲਾਕੇ ਦੀ ਸੁਸਾਇਟੀ ਦਾ ਉਥੋਂ ਦੇ ਫਰੰਗੀ ਇਲਾਕੇ ਦੀ ਸੁਸਾਇਟੀ ਨਾਲ ਮੁਕਾਬਲਾ ਕਰੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਹਬਸ਼ੀ ਲੋਕ ਜੰਗਲੀ ਜ਼ਿੰਦਗੀ ਬਸਰ ਕਰਦੇ ਹਨ। ਬਦਨ ਕੱਜਨ ਲਈ ਉਨ੍ਹਾਂ ਪਾਸ ਕਪੜਾ ਨਹੀਂ, ਇਸ ਲਈ ਨੰਗੇ ਵਿਚਰਦੇ ਹਨ; ਦਿਮਾਗ ਪਰਫੁਲਤ ਨਹੀਂ ਹੋਇਆ, ਇਸ ਲਈ ਉਨ੍ਹਾਂ ਦੀ ਅਕਲ ਮੋਟੀ ਹੈ; ਅਕਲ ਮੋਟੀ ਹੋਣ ਕਰਕੇ ਉਨ੍ਹਾਂ ਦੀ ਪਰਸਪਰ ਗਲ ਬਾਤ ਵਿਚ ਉਹ ਸਤਿਕਾਰ ਅਤੇ ਸਨਮਾਨ ਨਹੀਂ ਜੋ ਸਭਯ ਲੋਕਾਂ ਦੀ ਗਲ ਬਾਤ ਵਿਚ ਹੋਣਾ ਜ਼ਰੂਰੀ ਹੈ। ਅਕਲ ਹੀਣ ਹੋਣ ਕਰਕੇ ਹੀ ਜ਼ਿੰਦਗੀ ਦੇ ਆਮ ਮਾਮਲਿਆਂ ਸਬੰਧੀ ਉਨ੍ਹਾਂ ਦੇ ਵਿਚਾਰ ਬਿਲਕੁਲ ਮੋਟੇ ਹਨ। ਧਰਮ, ਈਮਾਨ ਯਾ ਮਜ਼੍ਹਬ ਸਬੰਧੀ ਉਨ੍ਹਾਂ ਦੇ ਕੋਈ ਖਾਸ ਖਿਆਲ ਨਹੀਂ; ਆਰਥਕ ਅਤੇ ਰਾਜਸੀ ਗਲਾਂ ਨੇ ਹਾਲਾਂ ਉਨ੍ਹਾਂ ਦੇ ਦਿਮਾਗ਼ ਵਿਚ ਜਨਮ ਹੀ ਨਹੀਂ ਲੀਤਾ; ਅਤੇ ਤਵਾਰੀਖ ਦੀ ਅਹਿਮੀਅਤ ਤੋਂ ਉਹ ਕੇਵਲ ਬਿਲਕੁਲ ਅਨਜਾਣ ਹੀ ਨਹੀਂ ਬਲਕਿ ਲਿਖਤੀ ਤਵਾਰੀਖ ਰਚਨ ਲਈ ਹਾਲਾਂ ਉਨ੍ਹਾਂ ਨੇ ਆਪਣੀ ਭਾਸ਼ਾ ਨੂੰ ਲਿਖਤ ਵਿਚ ਪਰਗਟ ਹੀ ਨਹੀਂ ਕੀਤਾ। ਇਸਦੇ ਮੁਕਾਬਲੇ ਫਰੰਗੀ ਸੁਸਾਇਟੀ ਨੂੰ ਲਵੋ ਤਾਂ ਤੁਸੀਂ ਦੇਖੋਗੇ ਕਿ ਉਨ੍ਹਾਂ ਦੀ

ਜ਼ਿੰਦਗੀ ਦਾ ਮਿਆਰ ਹਰ ਇਕ ਪਹਿਲੂ ਤੋਂ ਬਹੁਤ ਉੱਚਾ ਹੈ:—ਸਭਯ ਆਦਮੀਆਂ ਵਾਂਗ ਉਹ ਪਿੰਡਾਂ ਜਾਂ ਸ਼ਹਿਰਾਂ ਵਿਚ ਘਰ ਬਣਾਕੇ ਰਹਿੰਦੇ ਹਨ ਅਤੇ ਕਪੜੇ ਪਹਿਨਦੇ ਹਨ; ਉਨ੍ਹਾਂ ਦਾ ਦਿਮਾਗ਼ ਇਤਨਾ ਪਰਫੁਲਤ ਹੈ ਕਿ ਹਰ ਇਕ ਗਲ ਦੀ ਛਾਨ ਬੀਨ ਬੜੇ ਗਹੁ ਨਾਲ ਕਰ ਸਕਦੇ ਹਨ; ਅਕਲਮੰਦ ਹੋਣ ਕਰਕੇ ਉਨ੍ਹਾਂ ਦੀ ਪਰਸਪਰ ਬਾਤ ਚੀਤ ਵਿਚ ਬੜਾ ਸਤਿਕਾਰ ਅਤੇ ਮਾਣ ਹੈ; ਉਹ ਇਕ ਦੂਸਰੇ ਦੇ ਅਹਿਸਾਸ ਨੂੰ ਅਨਭਵ ਕਰਦੇ ਹਨ ਅਤੇ ਯੋਗ ਵਰਤਾਓ ਕਰਦੇ ਹਨ; ਜ਼ਿੰਦਗੀ ਦੇ ਹੋਰ ਮਾਮਲਿਆਂ ਸਬੰਧੀ ਭੀ ਉਨ੍ਹਾਂ ਦੇ ਵਿਚਾਰ ਬੜੇ ਦੀਰਘ ਹਨ; ਕੋਈ ਮਸਲਾ ਲੈ ਲਵੋ ਉਸ ਤੇ ਇਤਨੀਆਂ ਪੁਸਤਕਾਂ ਲਿਖੀਆਂ ਹੋਈਆਂ ਮਿਲਣਗੀਆਂ ਕਿ ਲਾਇਬ੍ਰੇਰੀਆਂ ਭਰੀਆਂ ਜਾ ਸਕਦੀਆਂ ਹਨ। ਉਨ੍ਹਾਂ ਦੀਆਂ ਸਮਾਜਕ, ਰਾਜਸੀ, ਆਰਥਕ ਅਤੇ ਧਾਰਮਕ ਸਰਗਰਮੀਆਂ ਬੜੀਆਂ ਡੂੰਘੀਆਂ ਅਤੇ ਉੱਚੇ ਦਰਜੇ ਦੀਆਂ ਹਨ। ਇਸ ਲਈ ਭਾਵੇਂ ਹਬਸ਼ੀ ਅਤੇ ਫਰੰਗੀ ਇਕੋ ਦੇਸ ਵਿਚ ਰਹਿੰਦੇ ਹਨ ਪ੍ਰੰਤੂ ਉਨ੍ਹਾਂ ਵਿਚ ਉਪ੍ਰੋਕਤ ਭਿੰਨ ਭੇਦ ਹੋਣ ਦੇ ਕਾਰਨ ਅਸੀਂ ਹਬਸ਼ੀਆਂ ਨੂੰ ਸਭਯਤਾ ਹੀਣ ਅਤੇ ਫਰੰਗੀਆਂ ਨੂੰ ਸਭਯਤਾ—ਪੂਰਬਕ ਕਹਾਂਗੇ।

ਇਸੇ ਪਰਕਾਰ ਦੂਸਰੇ ਮੁਲਕਾਂ ਦਾ ਹਾਲ ਹੈ। ਹਰ ਇਕ ਮੁਲਕ ਦੀ ਸਭਯਤਾ ਦੂਸਰਿਆਂ ਨਾਲੋਂ ਕੁਝ ਨਿਰਾਲੀ ਹੈ ਅਤੇ ਸਮੇਂ ਸਮੇਂ ਅਨੁਸਾਰ ਸਭਯਤਾ ਦਾ ਦੌਰ ਬਦਲਦਾ ਰਹਿੰਦਾ ਹੈ। ਤਾਂ ਤੇ ਵਰਤਮਾਨ ਜ਼ਮਾਨੇ ਵਿਚ, ਪੁਰਾਣੇ ਜ਼ਮਾਨਿਆਂ ਦੀ ਤਰ੍ਹਾਂ ਦੁਨੀਆਂ ਦੇ ਸਾਰੇ ਮੁਲਕਾਂ

ਦੀ ਸਭਯਤਾ ਦਾ ਮਿਆਰ ਇਕੋ ਜਿਹਾ ਨਹੀਂ ਅਤੇ ਨਾ ਹੀ ਇਨ੍ਹਾਂ ਦੀਆਂ ਸਭਯਤਾਵਾਂ ਨੂੰ ਪਰਖਣ ਲਈ ਇਕੋ ਜਿਹੇ ਪੈਮਾਨੇ ਵਰਤੇ ਜਾ ਸਕਦੇ ਹਨ। ਇਕ ਦੇਸ ਵਿਚ ਇਕ ਗਲ ਉਥੋਂ ਦੀ ਸਭਯਤਾ ਅਨੁਸਾਰ ਚੰਗੀ ਗਿਣੀ ਜਾਂਦੀ ਹੈ; ਦੂਸਰੇ ਮੁਲਕ ਵਿਚ ਉਹੀ ਗਲ ਉਥੋਂ ਦੀ ਸਭਯਤਾ ਦੇ ਅਨਕੂਲ ਨਹੀਂ ਗਿਣੀ ਜਾਂਦੀ। ਪਛਮੀਂ ਦੇਸਾਂ ਵਿਚ ਨੌਜਵਾਨ ਮੁੰਡੇ ਕੁੜੀਆਂ ਦਾ ਆਪੋ ਵਿਚੀ ਜਾਂ ਉਮਰ ਰਸੀਦਾ ਆਦਮੀਆਂ ਦਾ ਅੱਲ੍ਹੜ ਕੁੜੀਆਂ ਨਾਲ ਰਲ ਮਿਲਕੇ ਨੱਚਣਾ ਇਕ ਸਾਧਾਰਨ ਸਮਾਜਕ ਰਿਵਾਜ ਸਮਝਿਆ ਜਾਂਦਾ ਹੈ, ਜਿਸਨੂੰ ਉਹ ਲੋਕ ਦਿਲ ਪਰਚਾਵੇ ਤੋਂ ਬਿਨਾਂ ਕਸਰਤ ਕਰਨ ਦਾ ਵਧੀਆ ਤਰੀਕਾ ਸਮਝਦੇ ਹਨ। ਪ੍ਰੰਤੂ ਸਾਡੇ ਦੇਸ ਵਿਚ ਅਜੇਹਾ ਦ੍ਰਿਸ਼ਯ ਘਿਰਣਾ ਭਰੀਆਂ ਨਜ਼ਰਾਂ ਨਾਲ ਦੇਖਿਆ ਜਾਵੇਗਾ ਅਤੇ ਇਸ ਨੂੰ ਸਭਯਤਾ ਹੀਣ ਕਰਾਰ ਦਿਤਾ ਜਾਵੇਗਾ। ਇਸੇ ਤਰ੍ਹਾਂ ਉਨ੍ਹਾਂ ਦੇਸਾਂ ਵਿਚ ਵਿਆਹ ਤੋਂ ਪਹਿਲਾਂ ਮੁੰਡੇ ਕੁੜੀ ਦਾ ਇਕਠੇ ਖੁਲ੍ਹੇ ਵਿਚਰਨਾ ਵਿਆਹ ਕਰਵਾਉਣ ਦਾ ਜ਼ਰੂਰੀ ਹਿੱਸਾ ਸਮਝਿਆ ਜਾਂਦਾ ਹੈ, ਪ੍ਰੰਤੂ ਸਾਡੇ ਦੇਸ ਵਿਚ ਹਾਲਾਂ ਇਸ ਗਲ ਦੀ ਪ੍ਰੋੜਤਾ ਨਹੀਂ ਕੀਤੀ ਜਾਂਦੀ।

ਭਾਵੇਂ ਦੁਨੀਆ ਦੇ ਸਾਰੇ ਦੇਸਾਂ ਦੇ ਪ੍ਰਚਲਤ ਰਿਵਾਜ ਜਾਂ ਰਵਾਇਤਾਂ ਇਕ ਦੂਸਰੇ ਨਾਲ ਕਾਫੀ ਭਿੰਨ ਭੇਦ ਰਖਦੀਆਂ ਹਨ (ਅਸੀਂ ਇਨ੍ਹਾਂ ਦਾ ਅਸਲ ਵਰਨਣ ਆਉਣ ਵਾਲੇ ਕਾਂਡਾਂ ਵਿਚ ਵਿਸਥਾਰ ਨਾਲ ਕਰਾਂਗੇ) ਪ੍ਰੰਤੂ ਸਮੁਚੇ ਤੌਰ ਤੇ ਸਭਯਤਾ ਦੇ ਮੁਢਲੇ ਅਸੂਲ ਹਰ ਮੁਲਕ

ਵਿਚ ਸਮਾਨ ਹੀ ਹਨ—ਯਥਾ, ਧਰਮ ਦੀ ਕਿਰਤ; ਸਤਿ ਕਮਾਉਣਾ; ਮਿੱਠਾ ਬੋਲਣਾ; ਆਪਣੇ ਸਾਥੀਆਂ ਦੇ ਪ੍ਰਭਾਵਾਂ ਦਾ ਅਹਿਸਾਸ; ਆਮ ਜਨਤਾਂ ਨਾਲ ਹਮਦਰਦੀ; ਦੂਸਰਿਆਂ ਦਾ ਦੁਖ ਵੰਡਾਉਣਾ; ਵਡਿਆਂ ਅਤੇ ਪ੍ਰਾਇਆਂ ਦਾ ਆਦਰ ਤੇ ਸਤਿਕਾਰ; ਆਪਣੇ ਮੁਲਕ, ਮਜ਼ਹਬ ਅਤੇ ਸਸਾਇਟੀ ਦੇ ਮੰਨੇ ਪਰਮੰਨੇ ਆਗੂਆਂ ਦੇ ਕਾਰਨਾਮਿਆਂ ਤੇ ਫੁਲ ਚੜ੍ਹਾਉਣੇ, ਅਥਵਾ ਉਨ੍ਹਾਂ ਦੇ ਦਸੇ ਹੋਏ ਰਸਤਿਆਂ ਤੇ ਚਲਣ ਦੀ ਕੋਸ਼ਿਸ਼ ਕਰਨੀ, ਆਦਿ; ਇਹ ਸਭ ਸਭਯਤਾ ਦੇ ਗੁਣ ਗਿਣੇ ਜਾਂਦੇ ਹਨ। ਜੇਹੜਾ ਦੇਸ ਇਨ੍ਹਾਂ ਗੁਣਾਂ ਨਾਲ ਭਰਪੂਰ ਹੈ ਉਹ ਸਭਯਤਾ ਦੀ ਸਿਖਰਲੀ ਪੌੜੀ ਤੇ ਚੜ੍ਹਿਆ ਹੋਇਆ ਹੈ ਅਤੇ ਜਿਸ ਦੇਸ਼ ਵਿਚ ਇਨ੍ਹਾਂ ਗੁਣਾਂ ਦੀ ਊਣਤਾਈ ਜਾਂ ਅਣਹੋਂਦ ਹੈ ਉਹ ਸਭਯਤਾ ਦੀ ਪੌੜੀ ਦੇ ਵਿਚਕਾਰ ਲੜਖੜਾ ਰਿਹਾ ਹੈ ਜਾਂ ਉਸਨੇ ਹਾਲਾਂ ਇਸ ਪੌੜੀ ਤੇ ਚੜ੍ਹਨਾ ਅਰੰਭ ਹੀ ਨਹੀਂ ਕੀਤਾ।

## ੩—ਸਭਯਤਾ ਦੀ ਪਛਾਣ

ਪ੍ਰੰਤੂ ਅਸੀਂ ਇਹ ਕਿਸ ਤਰਾਂ ਮਲੂਮ ਕਰ ਸਕਦੇ ਹਾਂ ਕਿ ਸਾਡੇ ਮੁਲਕ ਦੀ ਸਭਯਤਾ ਕਿਸੇ ਦੂਸਰੇ ਮੁਲਕ ਦੀ ਸਭਯਤਾ ਨਾਲੋਂ ਉਚੀ ਹੈ ਜਾਂ ਨੀਵੀਂ ? ਇਸ ਪ੍ਰਸ਼ਨ ਦਾ ਸੁਖੱਲਾ ਜਿਹਾ ਉਤਰ ਤਾਂ ਇਹੀ ਹੈ ਕਿ ਦੋਹਾਂ ਮੁਲਕਾਂ ਵਿਚ ਸਭਯਤਾ ਦੇ ਉਪ੍ਰੋਕਤ ਗੁਣਾਂ ਦੀ ਹੋਂਦ ਜਾਂ ਅਣਹੋਂਦ ਦਾ ਮੁਕਾਬਲਾ ਕੀਤਿਆਂ ਪਤਾ ਲਗ ਸਕੇਗਾ ਕਿ ਕਿਹੜੇ ਮੁਲਕ ਦੀ ਸਭਯਤਾ ਉੱਚੀ ਅਤੇ ਕਿਹੜੇ ਦੀ

ਨੀਵੀਂ ਹੈ । ਪ੍ਰੰਤੂ ਇਸ ਪ੍ਰਥਾਇ ਮੈਂ ਆਪਣਾ ਇਕ ਜ਼ਾਤੀ ਤਜਰਬਾ ਬਿਆਨ ਕਰਨ ਲਈ ਮਜਬੂਰ ਹਾਂ ਜਿਸ ਤੋਂ ਚੰਗੀ ਤਰਾਂ ਪਤਾ ਲਗ ਜਾਵੇਗਾ ਕਿ ਸਭਯਤਾ ਦੇ ਮਿਆਰ ਦਾ ਅਨੁਮਾਨ ਕਿਸ ਤਰਾਂ ਲਗ ਸਕਦਾ ਹੈ । ਮੇਰਾ ਜ਼ਾਤੀ ਤਜਰਬਾ ਇਸ ਪ੍ਰਕਾਰ ਹੈ:—

੧੯੨੩ ਵਿਚ ਅਮਰੀਕਾ ਨੂੰ ਜਾ ਰਹੇ ਸਾਂ । ਹਾਂਗ ਕਾਂਗ ਤੋਂ ਅਸੀਂ ਚਾਰ ਸਿਖ ਵਿਦਿਆਰਥੀ ਇਕ ਜਹਾਜ਼ ਵਿਚ ਇਕਠੇ ਹੀ ਚੜ੍ਹ ਗਏ ਸਾਂ । ਜਦ ਜਹਾਜ਼ ਯੋਕੋਹਾਮਾਂ ਲਗਾ ਤਾਂ ਦੇਖਿਆ ਕਿ ਯੋਕੋਹਾਮੇਂ ਦਾ ਸ਼ਹਿਰ ਭੁਚਾਲ ਤੇ ਤੁਫਾਨ ਨੇ ਕੋਇਟੇ ਵਾਂਗ ਬਰਬਾਦ ਕੀਤਾ ਹੋਇਆ ਸੀ। ਉਥੇ ਕੋਈ ਖਾਸ ਰੌਣਕ ਨਹੀਂ ਸੀ । ਕੇਵਲ ਜਾਪਾਨੀ ਕਿਰਤੀ ਹੀ ਬਹੁਤੀ ਗਿਣਤੀ ਵਿਚ ਦਿਸਦੇ ਸਨ ਜੋ ਕਿ ਬਰਬਾਦ ਹੋਏ ਘਰਾਂ ਦਾ ਮਲਬਾ ਸੋਧ ਰਹੇ ਸਨ। ਭਾਂਵੇ ਇਨ੍ਹਾਂ ਕਿਰਤੀਆਂ ਨੂੰ ਉਸ ਭੁਚਾਲ ਤੋਂ ਕੋਈ ਖਾਸ ਜ਼ਾਤੀ ਨੁਕਸਾਨ ਨਹੀਂ ਪੁਜਾ ਸੀ, ਕਿਉਂਕਿ ਇਹ ਯੋਕੋਹਾਮਾਂ ਦੇ ਆਸ ਪਾਸ ਦੀਆਂ ਬਸਤੀਆਂ ਦੇ ਵਸਨੀਕ ਸਨ ਅਤੇ ਭੁਚਾਲ ਦਾ ਬਹੁਤਾ ਅਸਰ ਯੋਕੋਹਾਮਾਂ ਤੇ ਹੀ ਪਿਆ ਸੀ, ਪ੍ਰੰਤੂ ਇਨ੍ਹਾਂ ਦੇ ਚਿਹਰੇ ਇਸ ਤਰ੍ਹਾਂ ਮੁਤਝਾਏ ਹੋਏ ਸਨ ਮਾਨੋਂ ਇਨ੍ਹਾਂ ਦੇ ਦਿਲਾਂ ਤੇ ਬਹੁਤੀ ਭਾਰੀ ਸੱਟ ਵੱਜੀ ਹੈ। ਯੋਕੋਹਾਮਾਂ ਤੇ ਵਾਪਰੀ ਕੁਦਰਤੀ ਆਫਤ ਤੇ ਇਹ ਦਰਦ ਦੇ ਹੰਝੂ ਇਸ ਤਰ੍ਹਾਂ ਵਰ੍ਹਾ ਰਹੇ ਸਨ ਕਿ ਇਨ੍ਹਾਂ ਦੇ ਦਰਦ-ਭਿੰਨੇ ਦਿਲਾਂ ਦੀ ਹਵਾੜ ਨੇ ਇਨ੍ਹਾਂ ਦੇ ਚਿਹਰਿਆਂ ਦੀ ਖੁਸ਼ੀ ਨੂੰ ਕਾਫੂਰ ਬਣਾਕੇ ਉਡਾ ਦਿਤਾ ਸੀ ਅਤੇ ਇਨ੍ਹਾਂ ਦੇ

ਚਿਹਰਿਆਂ ਤੋਂ ਕੌਮੀ ਦਰਦ ਫੁਟ ਫੁਟ ਕੇ ਇਸ ਪਰਕਾਰ ਨਿਕਲ ਰਿਹਾ ਸੀ ਕਿ ਸਾਡੇ ਵਰਗੇ ਰਾਹ ਜਾਂਦੇ ਪਾਂਧੀ ਭੀ ਇਨ੍ਹਾਂ ਨਾਲ ਹਮਦਰਦੀ ਜ਼ਾਹਰ ਕਰਨੋਂ ਨਹੀਂ ਰਹਿ ਸਕਦੇ ਸਨ। ਪ੍ਰੰਤੂ ਸਾਡੀ ਇਹ ਹਮਦਰਦੀ ਓਪਰੀ ਓਪਰੀ ਜਿਹੀ ਸੀ, ਕਿਉਂਕਿ ਸਾਨੂੰ ਜਾਪਾਨੀ ਸ਼ਹਿਰ ਤੇ ਸ਼ਹਿਰਾਂ ਦੀ ਰੌਣਕ ਵੇਖਣ ਦੀ ਲੌ ਲਗੀ ਹੋਈ ਸੀ। ਇਸ ਲਈ ਅਸੀਂ ਬਜਾਏ ਯੋਕੋਹਾਮਾਂ ਵਿਚ ਠਹਿਰਨ ਅਤੇ ਉਥੋਂ ਦਾ ਦਰਦ ਵੰਡਾਉਣ ਦੇ, ਇਹ ਫੈਸਲਾ ਕੀਤਾ ਕਿ ਇਹ ਸ਼ਹਿਰ ਤਾਂ ਖਸਤਾ ਹੈ, ਚਲੋ ਟੋਕੀਓ, ਜੋ ਜਾਪਾਨ ਦੀ ਰਾਜਧਾਨੀ ਹੈ, ਦੀ ਸੈਰ ਕਰ ਆਈਏ।

ਉਪਰੋਕਤ ਫੈਸਲੇ ਅਨੁਸਾਰ ਅਸੀਂ ਰੇਲਵੇ ਤੇ ਗਏ ਤੇ ਟਿਕਟ ਖਰੀਦ ਲਏ। ਸਟੇਸ਼ਨ ਤੇ ਭੀੜ ਬਿਲਕੁਲ ਨਹੀਂ ਸੀ, ਇਸ ਕਰਕੇ ਟਿਕਟ ਖਰੀਦਣ ਵਿਚ ਸਾਨੂੰ ਕੋਈ ਖਾਸ ਔਕੜ ਪੇਸ਼ ਨ ਆਈ। ਟਿਕਟ ਲੈ ਕੇ ਅਸੀਂ ਟੋਕੀਓ ਨੂੰ ਜਾਣ ਵਾਲੀ ਗੱਡੀ ਤੇ ਸਵਾਰ ਹੋ ਗਏ। ਉਥੇ ਜਾਕੇ ਸਾਂਰਾ ਦਿਨ ਖੂਬ ਸੈਰ ਕੀਤੀ ਅਤੇ ਤਿਰਕਾਲਾਂ ਪੈਣ ਤੇ ਵਾਪਸੀ ਦਾ ਖਿਆਲ ਕੀਤਾ। ਇਸ ਵੇਲੇ ਟੋਕੀਓ ਦੇ ਕਾਰਖਾਨੇ ਅਤੇ ਦਫਤਰ ਸਭ ਬੰਦ ਹੋ ਚੁਕੇ ਸਨ। ਸ਼ਹਿਰ ਵਿਚ ਖੂਬ ਗਹਿਮਾ ਗਹਿਮ ਸੀ, ਭੀੜ ਇਤਨੀ ਸੀ ਕਿ ਤਿਲ ਸੁਟਣ ਨੂੰ ਥਾਂ ਨਹੀਂ ਸੀ। ਜਿਧਰ ਨਜ਼ਰ ਮਾਰਦੇ ਖੁਦਾ ਦੀ ਖਲਕਤ ਦਾ ਸਮੁੰਦਰ ਠਾਠਾਂ ਮਾਰ ਰਿਹਾ ਦਿਖਾਈ ਦਿੰਦਾ ਸੀ। ਔਖੇ ਸੌਖੇ ਹੋ, ਮੋਢੇ ਨਾਲ ਮੋਢਾ ਮਾਰ, ਡਿਗਦੇ ਢਹਿੰਦੇ ਅਸੀਂ ਸਟੇਸ਼ਨ ਤੇ ਪੁਜੇ ਤਾਂ ਤੇ ਝਟ

ਪਟ ਟਿਕਟ ਲੈਕੇ ਯੋਕੋਹਾਮਾਂ ਨੂੰ ਵਾਪਸ ਹੋ ਜਾਈਏ। ਪ੍ਰੰਤੂ ਉਥੇ ਇਕ ਹੋਰ ਹੀ ਅਲੌਕਿਕ ਦ੍ਰਿਸ਼ਅ ਬਝਿਆ ਹੋਇਆ ਸੀ। ਪੰਜ ਛੇ ਬਾਰੀਆਂ ਤੋਂ ਟਿਕਟ ਮਿਲ ਰਹੇ ਸਨ ਅਤੇ ਹਰ ਇਕ ਬਾਰੀ ਅਗੇ ਤੀਵੀਆਂ ਪੁਰਸ਼ ਦੋ ਦੋ ਤਿੰਨ ਤਿੰਨ ਕਿਊ ਅਰਥਾਤ ਕਤਾਰਾਂ ਫਰਲਾਂਗ ਫਰਲਾਂਗ ਲੰਮੀਆਂ ਬੰਨੀ ਖੜੇ ਸਨ ਅਤੇ ਇਕ ਇਕ ਕਰਕੇ ਆਪੋ ਆਪਣੇ ਟਿਕਟ ਲੈ ਰਹੇ ਸਨ। ਟਿਕਟ ਲੈਣ ਵਾਲਿਆਂ ਦੀ ਗਿਣਤੀ ਕਈ ਹਜ਼ਾਰ ਹੋਵੇਗੀ ਪ੍ਰੰਤੂ ਰੌਲੇ ਗੌਲੇ ਦਾ ਨਾਮ ਨਿਸ਼ਾਨ ਭੀ ਨਹੀਂ ਸੀ, ਇਉਂ ਜਾਪਦਾ ਸੀ ਕਿ ਉਥੇ ਕਿਸੇ ਪ੍ਰਕਾਰ ਦਾ ਇਕੱਠ ਹੀ ਨਹੀਂ। ਇਸ ਤੋ ਵਧ ਹੈਰਾਨੀ ਦੀ ਗਲ ਇਹ ਸੀ ਕਿ ਪੁਲਸ ਦਾ ਕੋਈ ਆਦਮੀ ਸਟੇਸ਼ਨ ਦੇ ਲਾਗੇ ਸ਼ਾਗੇ ਭੀ ਫਿਰਦਾ ਨਜ਼ਰ ਨਹੀਂ ਆਉਂਦਾ ਸੀ। ਹਾਂ, ਇਹ ਹਜ਼ਾਰਾਂ ਦੀ ਗਿਣਤੀ ਵਿਚ ਜਾਪਾਨੀ ਆਦਮੀ ਅਤੇ ਤ੍ਰੀਮਤਾਂ ਆਪਣੀ ਆਦਤ ਅਨੁਸਾਰ ਚੁਪ ਕੀਤੀ ਖੜੇ ਸਨ।

ਸਾਨੂੰ ਪਤਾ ਤਾਂ ਲਗ ਗਿਆ ਕਿ ਇਨ੍ਹਾਂ ਕਤਾਰਾਂ ਦਾ ਕੀ ਮਤਲਬ ਹੈ ਪ੍ਰੰਤੂ ਇਹ ਖਿਆਲ ਕੀਤਾ ਕਿ ਜੇਕਰ ਅਸੀਂ ਆਪਣੀ ਵਾਰੀ ਅਨੁਸਾਰ ਟਿਕਟ ਲਿਆ ਤਾਂ ਘੰਟਾ ਡੇਢ ਘੰਟਾ ਜ਼ਰੂਰ ਉਥੇ ਉਡੀਕਣਾ ਪਵੇਗਾ। ਇਸ ਲਈ ਅਸੀਂ ਚਾਰੇ ਸਾਰੀਆਂ ਕਤਾਰਾਂ ਨੂੰ ਪਿਛੇ ਛਡਕੇ ਇਕ ਬਾਰੀ ਦੇ ਸਾਹਮਣੇ ਜਾ ਖਲੋਤੇ ਅਤੇ ਉਥੇ ਜੋ ਆਦਮੀ ਟਿਕਟ ਲੈ ਰਿਹਾ ਸੀ ਉਸ ਦੇ ਨਾਲ ਹੀ ਮੈਂ ਭੀ ਆਪਣਾ ਹੱਥ ਅਗੇ ਨੂੰ ਪਸਾਰਕੇ 'ਯੋਕੋ ਹਾਮਾਂ ਦੇ ਚਾਰ ਟਿਕਟ' ਦੀ ਸਦਾ ਗਜਾ ਦਿਤੀ। ਬਾਰੀ ਵਿਚ ਇਕੱਠੇ ਦੋ ਹਥ ਦੇਖਕੇ ਟਿਕਟ ਦੇਣ

ਵਾਲੀ ਜਪਾਨਣ ਮੁਟਿਆਰ, ਜੋ ਕਿ ਆਪਣੇ ਧਿਆਨ ਦਬਾ ਦਬ ਟਿਕਟ ਦੇ ਰਹੀ ਸੀ, ਕੁਝ ਠਠਿੰਬਰ ਜਿਹੀ ਗਈ ਅਤੇ ਨਜ਼ਰ ਚੁਕਕੇ ਬਾਰੀ ਵਲ ਤਕਿਆ। ਪ੍ਰੰਤੂ ਜਦ ਉਸ ਨੇ ਬਾਹਰ ਇਹ ਅਜਨਬੀ ਆਦਮੀ ਖੜੇ ਵੇਖੇ ਤਾਂ ਝਟ ਹੀ ਸਤਿਕਾਰ ਵਜੋਂ ਸਿਰ ਨੀਵਾਂ ਕੀਤਾ ਤੇ ਮੇਰੇ ਹੱਥ ਤੋਂ ਪੈਸੇ ਚੁਕਕੇ ਯੋਕੋ ਹਾਮਾ ਦੇ ਚਾਰ ਟਿਕਟ ਮੇਰੇ ਹਵਾਲੇ ਕੀਤੇ। ਟਿਕਟਾਂ ਵਾਲੀ ਬਾਰੀ ਵਿਚ ਦੋ ਇਕੱਠੇ ਹੱਥ ਦੇਖਕੇ ਉਸ ਜਪਾਨਣ ਕੁੜੀ ਦੇ ਦਿਲ ਵਿਚ ਤਾਂ ਪਤਾ ਨਹੀਂ ਕੀ ਖਿਆਲ ਗਿਆ ਹੋਵੇ, ਪ੍ਰੰਤੂ ਮੈਂ ਉਦੋਂ ਆਪਣੇ ਦਿਲ ਵਿਚ ਹੀ ਮੁਕਾਬਲਾ ਕਰ ਰਿਹਾ ਸਾਂ ਫੀਰੋਜ਼ਪੁਰ ਜੰਕਸ਼ਨ ਦਾ ਅਤੇ ਦਬਾ ਦਬ ਖਿਆਲ ਦੌੜ ਰਹੇ ਸਨ ਕਿ ਜੇਕਰ ਉਥੇ (ਫੀਰੋਜ਼ ਪੁਰ ਛਾਉਣੀ ਜੰਕਸ਼ਨ) ਟਿਕਟ ਲੈਣ ਵਾਲਿਆਂ ਦੀ ਇਤਨੀ ਭੀੜ ਹੋਵੇ ਤਾਂ ਟਿਕਟਾਂ ਵਾਲੀ ਬਾਰੀ ਵਿਚ ਦੋ ਕੀ ਦਸ ਹਥ ਫਸਾਏ ਹੋਏ ਹੋਣ ਤੇ ਮੁਸਾਫਰਾਂ ਦਾ ਟਿਕਟ ਬਾਰੀਆਂ ਅਗੇ ਇਤਨਾ ਇਕੱਠ ਹੋਵੇ ਕਿ ਕਈ ਨਿਰਬਲ ਮੁਸਾਫਰ ਭੀੜ ਦੀ ਭਰਮਾਰ ਵਿਚ ਚੀਥੜੀ ਦੇ ਪ੍ਰਲੋਕ ਗਮਨ ਕਰ ਗਏ ਹੋਣ।

ਖੈਰ ! ਇਥੋਂ ਟਿਕਟ ਲੈ ਅਸੀਂ ਝਟ ਪਟ ਪਲੈਟ-ਫਾਰਮ ਤੇ ਪੁਜ ਅਤੇ ਉਥੇ ਜਾਕੇ ਗਡੀ ਦਾ ਇਕ ਛੋਟਾ ਜਿਹਾ ਡੱਬਾ ਖਾਲੀ ਦੇਖਕੇ ਉਸ ਵਿਚ ਬੈਠ ਗਏ। ਹੌਲੀ ਹੌਲੀ ਹੋਰ ਮੁਸਾਫਰ ਆਉਂਦੇ ਗਏ ਅਤੇ ਸਾਰੀਆਂ ਸੀਟਾਂ ਭਰ ਗਈਆਂ। ਸਾਡਾ ਖਿਆਲ ਸੀ ਕਿ ਡੱਬੇ ਦੇ ਦਰ-ਵਾਜ਼ੇ ਦੇ ਨੇੜੇ ਬੈਠਾ ਮੁਸਾਫਰ ਹੁਣ ਦਰਵਾਜ਼ਾ ਬੰਦ ਕਰ ਦੇਵੇਗਾ। ਪ੍ਰੰਤੂ ਉਸ ਅਜੇਹਾ ਨ ਕੀਤਾ ਅਤੇ ਮੁਸਾਫਰ

ਦਬਾ ਦਬ ਅੰਦਰ ਆਉਂਦੇ ਰਹੇ। ਪਹਿਲਾਂ ਤਾਂ ਜੇਹੜੇ ਮੁਸਾਫਰ ਵਿਚ ਬੈਠੇ ਸਨ ਉਹ ਇਕ ਦੂਸਰੇ ਨਾਲ ਇਸ ਤਰਾਂ ਲਗਦੇ ਗਏ ਜਿਵੇਂ ਇੱਟਾਂ ਦਾ ਚੱਕਾ ਲਾਈਦਾ ਹੈ ਅਤੇ ਇਸ ਪਰਕਾਰ ਨਵੇਂ ਆਏ ਮੁਸਾਫਰਾਂ ਵਾਸਤੇ ਜਗ੍ਹਾ ਨਿਕਲਦੀ ਰਹੀ। ਪ੍ਰੰਤੂ ਜਦ ਬੈਠਣ ਲਈ ਬਿਲਕੁਲ ਕੋਈ ਗੁੰਜਾਇਸ਼ ਨ ਰਹੀ ਤਾਂ ਨਵੇਂ ਮੁਸਾਫਰ ਆ ਕੇ ਸੀਟ ਦੇ ਵਿਚਕਾਰ ਖਾਲੀ ਜਗ੍ਹਾ ਤੇ ਆਕੇ ਖੜੇ ਹੋਣ ਲਗ ਪਏ। ਮਿੰਟਾਂ ਵਿਚ ਹੀ ਡੱਬਾ ਖਚਾ ਖੱਚ ਭਰ ਗਿਆ ਅਤੇ ਇਤਨਾ ਭਰਿਆ ਕਿ ਬੈਠੇ ਹੋਏ ਮੁਸਾਫਰਾਂ ਲਈ ਸਾਹ ਲੈਣਾ ਔਖਾ ਹੋ ਗਿਆ। ਮੁਸਾਫਰਾਂ ਦੀ ਗਿਣਤੀ ਅਜੇ ਵਧਦੀ ਜਾ ਰਹੀ ਸੀ ਆਖਰਕਾਰ ਸੌਖਾ ਸਾਹ ਲੈਣ ਲਈ ਬੈਠੇ ਮੁਸਾਫਰ ਉਠ ਖਲੋਤੇ ਅਤੇ ਉਨ੍ਹਾਂ ਦੇ ਨਾਲ ਹੀ ਅਸੀਂ ਭੀ ਉਠ ਖਲੋਤੇ। ਅਸੀਂ ਡੱਬੇ ਦੇ ਇਕ ਕੋਨੇ ਵਿਚ ਬਾਰੀ ਦੇ ਸਾਹਮਣੇ ਥਾਂ ਮੱਲੀ ਹੋਈ ਸੀ। ਖੜੇ ਹੋ ਕੇ ਬਾਰੀ ਵਿਚਦੀ ਸਿਰ ਕਢਕੇ ਦੇਖਿਆ ਤਾਂ ਪਤਾ ਲਗਾ ਕਿ ਅਜੇ ਬਹੁਤ ਸਾਰੇ ਮੁਸਾਫਰ ਪਲੈਟਫਾਰਮ ਤੇ ਦੌੜੇ ਫਿਰਦੇ ਹਨ ਅਤੇ ਗਡੀ ਤੇ ਚੜ੍ਹਣ ਲਈ ਥਾਂ ਦੀ ਤਲਾਸ਼ ਕਰ ਰਹੇ ਹਨ। ਚੂੰਕਿ ਗਡੀ ਦੇ ਸਾਰੇ ਡੱਬੇ ਭਰੇ ਹੋਏ ਜਾਪਦੇ ਸਨ ਅਸੀਂ ਖਿਆਲ ਕੀਤਾ ਕਿ ਇਨ੍ਹਾਂ ਵਾਧੂ ਮੁਸਾਫਰਾਂ ਲਈ ਹੋਰ ਡੱਬਾ ਲਾਉਣ ਦਾ ਪਰਬੰਧ ਹੋ ਰਿਹਾ ਹੋਵੇਗਾ। ਪ੍ਰੰਤੂ ਥੋੜੀ ਦੇਰ ਬਾਦ ਸਾਡੇ ਡੱਬੇ ਵਿਚ ਜੋ ਮੁਸਾਫਰ ਦਰਵਾਜ਼ੇ ਦੇ ਨੇੜੇ ਖਲੋਤੇ ਸਨ, ਉਨ੍ਹਾਂ ਵਲੋਂ ਪਿਛਾਂਹ ਨੂੰ ਧੱਕਾ ਵੱਜਾ ਅਤੇ ਨਾਲ ਲਗਦੇ ਹਰ ਇਕ ਮੁਸਾਫਰ ਨੇ ਗਡੀ ਦੇ ਅੰਦਰਵਾਰ ਨੂੰ

ਖ੍ਰਿਸਕਣ ਲਈ ਜ਼ੋਰ ਲਾਇਆ। ਬੱਸ ਕੀ ਸੀ, ਦਸ ਮੁਸਾ-
ਫਰ ਹੋਰ ਚੜ੍ਹ ਆਏ ! ਇਸੇ ਤਰ੍ਹਾਂ ਦੂਸਰੇ ਡੱਬਿਆਂ ਦਾ
ਹਾਲ ਹੋਵੇਗਾ । ਜਦ ਭੀ ਕੋਈ ਨਵਾਂ ਮੁਸਾਫਰ ਆਉਂਦਾ
ਤਾਂ ਦਰਵਾਜ਼ੇ ਵਿਚ ਖੜੇ ਮੁਸਾਫਰ 'ਸਾਂਝੀਵਾਲ ਸਦਾਇਨ'
ਦੀ ਸਪਿਰਟ ਅਨੁਸਾਰ ਪਿਛੇ ਨੂੰ ਧੱਕਾ ਮਾਰਦੇ ਤੇ ਇਸ
ਨੂੰ ਆਪਣੇ ਨਾਲ ਖੜਾ ਹੋਣ ਲਈ ਥਾਂ ਦੇ ਦਿੰਦੇ। ਅਖੀਰ
ਨੂੰ ਸਾਰੇ ਮੁਸਾਫਰ ਉਨ੍ਹਾਂ ਹੀ ਡੱਬਿਆਂ ਵਿਚ ਸਮਾਏ ਗਏ
ਅਤੇ ਗਡੀ ਨੇ ਰਮਕੇ ਰਮਕੇ ਚਾਲੇ ਪਾਏ।

ਗਡੀ ਚੱਲੀ ਤਾਂ ਕੁਝ ਤਾਜ਼ਾ ਹਵਾ ਲਗਣ ਲਗੀ
ਅਤੇ ਸਭ ਦੀ ਜਾਨ ਵਿਚ ਜਾਨ ਆਈ । ਭੀੜ ਦਾ ਕੋਈ
ਅੰਤ ਨਹੀਂ ਸੀ,ਜਿਸ ਡੱਬੇ ਵਿਚ ਤੀਹ ਪੈਂਤੀ ਆਦਮੀਆਂ ਦੀਆਂ
ਸੀਟਾਂ ਸਨ ਉਸ ਵਿਚ ਦੋ ਸੌ ਦੇ ਕਰੀਬ ਮੁਸਾਫਰ ਤੂੜੀ
ਵਾਂਗ ਭਰੇ ਪਏ ਸਨ। (ਪ੍ਰੰਤੂ ਯਾਦ ਰਹੇ ਕਿ ਇਤਨੀ
ਭੀੜ ਰੇਲਵੇ ਅਫਸਰਾਂ ਜਾਂ ਪੁਲਸ ਦੇ ਜ਼ੋਰ ਦੇਣ ਤੇ ਨਹੀਂ
ਹੋਈ ਸੀ) ਬਲਕਿ ਇਹ ਜਾਪਾਨੀ ਮੁਸਾਫਰਾਂ ਨੇ ਆਪਣੇ
ਸਾਥੀਆਂ ਨਾਲ ਹਮਦਰਦੀ ਦੇ ਕਾਰਨ ਆਪ ਹੀ ਕੀਤੀ
ਹੋਈ ਸੀ । ਅਤੇ ਸਾਨੂੰ ਬਲੈਕ ਹੋਲ ਦੀ ਯਾਦ ਤਾਜ਼ਾ ਹੋ
ਰਹੀ ਸੀ । ਪ੍ਰੰਤੂ ਬਾਵਜੂਦ ਇਤਨੀ ਭੀੜ ਦੇ ਰੌਲਾ
ਬਿਲਕੁਲ ਨਹੀਂ ਸੀ ਅਤੇ ਨਾਂ ਹੀ ਕੋਈ ਕਿਸੇ ਨਾਲ
ਝਗੜਦਾ ਸੀ । ਝਗੜਨਾ ਤਾਂ ਇਕ ਪਾਸੇ ਰਿਹਾ ਕੋਈ
ਕਿਸੇ ਨੂੰ ਬੁਰਾ ਬਚਨ ਭੀ ਨਹੀਂ ਬੋਲਦਾ ਸੀ । ਮਾਨੋ
ਇਉਂ ਮਲੂਮ ਹੁੰਦਾ ਸੀ ਕਿ ਇਨ੍ਹਾਂ ਜਪਾਨੀਆਂ ਨੇ 'ਮੰਦਾ
ਕਿਸੇ ਨ ਆਖਿ ਝਗੜਾ ਪਾਵਣਾ' ਦੇ ਵਾਕ ਨੂੰ ਕੇਵਲ

ਵਿਚਾਰਿਆ ਹੀ ਨਹੀਂ ਬਲਕਿ ਇਸ ਨੂੰ ਆਪਣੀ ਜ਼ਿੰਦਗੀ ਦਾ ਹਿੱਸਾ ਬਣਾਇਆ ਹੋਇਆ ਹੈ।

ਥੋੜੀ ਦੂਰ ਹੀ ਗਏ ਸਾਂ ਕਿ ਗਡੀ ਖਲੋ ਗਈ। ਬਾਹਰ ਮੂੰਹ ਕਢਿਆ ਤਾਂ ਪਤਾ ਲਗਾ ਕਿ ਸਟੇਸ਼ਨ ਹੈ ਅਤੇ ਦਿਲ ਨੂੰ ਕੁਛ ਢਾਰਸ ਬੱਝੀ ਕਿ ਇਥੇ ਕਾਫੀ ਮੁਸਾਫਰ ਉਤਰ ਜਾਣਗੇ ਅਤੇ ਕੁਛ ਆਰਾਮ ਹੋ ਜਾਵੇਗਾ। ਪ੍ਰੰਤੂ ਤਜਰਬੇ ਤੋਂ ਪਤਾ ਲਗਾ ਕਿ ਉਤਰਨ ਵਾਲੇ ਥੋੜੇ ਤੇ ਚੜ੍ਹਨ ਵਾਲੇ ਬਹੁਤੇ ਸਨ। ਬਸ! ਉਹੀ ਖਿਚਾ ਖਿਚੀ ਫੇਰ ਅਰੰਭ ਹੋਈ। ਨਵੇਂ ਮੁਸਾਫਰਾਂ ਲਈ ਥਾਂ ਕਰਨ ਵਾਸਤੇ ਦਰਵਾਜ਼ੇ ਵਲ ਦੇ ਮੁਸਾਫਰਾਂ ਵਲੋਂ ਕਈ ਧੱਕੇ ਵੱਜੇ ਤੇ ਉਨ੍ਹਾਂ ਦੇ ਧੱਕੇ ਦਾ ਅਸਰ ਅਖੀਰੀ ਕੋਨਿਆਂ ਤੱਕ ਡਬਲ ਫੋਰਸ (ਦੋਹਰੀ ਤਾਕਤ) ਨਾਲ ਪੁਜਿਆ ਅਤੇ ਅਸੀਂ ਇਸ ਫੋਰਸ (ਤਾਕਤ) ਨੂੰ ਡੱਬੇ ਦੀ ਲਕੜੀ ਜਾਂ ਦੀਵਾਰ ਦੇ ਸਪੁਰਦ ਕੀਤਾ ਜੋ ਕਿ ਮੋਟੇ ਕਿੱਲਾਂ ਨਾਲ ਜੜੀ ਹੋਈ ਹੋਣ ਦੇ ਕਾਰਨ ਆਪਣੀ ਅਸਲੀ ਥਾਂ ਤੋਂ ਪਰੇ ਨ ਹੋ ਸਕੀ, ਨਹੀਂ ਤਾਂ ਸ਼ਾਇਦ ਕੁਝ ਥੋੜਾ ਬਹੁਤਾ ਹੋਰ ਥਾਂ ਭੀ ਬਣ ਜਾਂਦਾ। ਇਸੇ ਤਰ੍ਹਾਂ ਹੋਰ ਕਈ ਸਟੇਸ਼ਨ ਆਏ ਜਿਥੇ ਉਤਾਰੂ ਥੋੜੇ ਤੇ ਚੜ੍ਹਾਊ ਬਹੁਤੇ ਸਨ ਅਤੇ ਹਰ ਇਕ ਸਟੇਸ਼ਨ ਤੇ ਪਹਿਲਾਂ ਵਾਂਗ ਹੀ ਪਿਛਾਂਹ ਨੂੰ ਧੱਕੇ ਵਜਦੇ ਅਤੇ ਨਵੇਂ ਚੜ੍ਹਾਊਆਂ ਵਾਸਤੇ ਥਾਂ ਕੀਤਾ ਜਾਂਦਾ। ਛੇ ਸੱਤ ਸਟੇਸ਼ਨ ਗੁਜ਼ਰਨ ਦੇ ਬਾਦ ਮੁਸਾਫਰਾਂ ਦੀ ਰੌ ਉਲਟੀ ਅਥਵਾ ਚੜ੍ਹਣ ਵਾਲੇ ਥੋੜੇ ਤੇ ਉਤਰਨ ਵਾਲੇ ਬਹੁਤੇ ਹੋਣ ਲਗੇ ਅਤੇ ਡੱਬੇ ਵਿਚਲੇ ਮੁਸਾਫਰਾਂ ਨੂੰ ਕੁਛ ਸੁਖ ਦਾ ਸਾਹ

ਆਉਣ ਲਗਾ। ਜਿਉਂ ਜਿਉਂ ਯੋਕੋਹਾਮਾਂ ਦੇ ਨੇੜੇ ਪੁਜਦੇ
ਗਏ ਕਾਫ਼ੀ ਛੀੜ ਹੁੰਦੀ ਗਈ। ਯੋਕੋਹਾਮਾਂ ਤੋਂ ਇਕ ਦੋ
ਸਟੇਸ਼ਨ ਦੇ ਫਾਸਲੇ ਤੇ ਮੁੜ ਬੈਠਣ ਲਈ ਜਗ੍ਹਾ ਹੋ ਗਈ
ਅਤੇ ਆਰਾਮ ਨਾਲ ਯੋਕੋਹਾਮਾਂ ਪੁਜ ਗਏ।

ਇਸ ਨਿੱਕੇ ਜਿਹੇ ਸਫਰ ਵਿਚ ਸਾਨੂੰ ਤਕਲੀਫ ਤਾਂ ਬਹੁਤ ਹੋਈ, ਪ੍ਰੰਤੂ ਜਪਾਨੀਆਂ ਦੇ ਪਿਆਰ ਭਰੇ ਪਰਸਪਰ ਵਤੀਰੇ ਦਾ ਅਮੋਲਕ ਸਬਕ ਜ਼ਰੂਰ ਮਿਲਿਆ। ਜਪਾਨੀਆਂ ਦੀ ਪਰਸਪਰ ਹਮਦਰਦੀ ਵੇਖਕੇ ਸਾਡੀ ਹੈਰਾਨੀ ਦੀ ਕੋਈ ਹੱਦ ਨ ਰਹੀ ਅਤੇ ਸਾਨੂੰ ਅਵਸ਼ ਹੀ ਇਹ ਕਹਿਣਾ ਪਿਆ ਕਿ 'ਸਭੇ ਸਾਂਝੀਵਾਲ ਸਦਾਇਨ' ਦਾ ਪਵਿਤ੍ਰ ਗੁਰਵਾਕ ਅਸੀਂ ਤਾਂ ਕੇਵਲ ਪੜ੍ਹਕੇ ਬੁਲ੍ਹਾਂ ਤੋਂ ਹੀ ਤਾਰ ਛਡਿਆ ਹੈ ਅਤੇ ਇਨਹਾਂ ਲੋਕਾਂ ਨੂੰ ਸ਼ਾਇਦ ਇਸ ਵਾਕ ਦਾ ਤਾਂ ਪਤਾ ਤਕ ਭੀ ਨਹੀਂ ਪ੍ਰੰਤੂ ਇਨ੍ਹਾਂ ਇਸ ਦੇ ਇਕ ਇਕ ਅਖਰ ਨੂੰ ਆਪਣੇ ਜੀਵਨ ਦਾ ਅੰਗ ਬਣਾਇਆ ਹੋਇਆ ਹੈ।

ਮੇਰਾ ਉਪਰੋਕਤ ਜ਼ਾਤੀ ਤਜਰਬਾ ਕਿਸੇ ਪਰਕਾਰ ਦੀ ਟੀਕਾ ਟਿਪਣੀ ਦਾ ਖਾਸ ਮੁਥਾਜ ਨਹੀਂ। ਇਨਹਾਂ ਹੀ ਹਾਲਤਾਂ ਵਿਚ ਜੋ ਹਾਲਾਤ ਸਾਡੇ ਮੁਲਕ ਵਿਚ ਗੁਜ਼ਰਦੇ ਹਨ, ਸਾਨੂੰ ਸਭ ਨੂੰ ਚੰਗੀ ਤਰਾਂ ਮਲੂਮ ਹਨ। "ਕਮਲਾ ਅਕਾਲੀ" ਜੀ ਆਪਣੇ ਵਲਾਇਤੀ ਸਫਰਨਾਮੇ ਵਿਚ ਲਿਖਦੇ ਹਨ ਕਿ "ਜਿਸ ਦਿਨ ਅਸੀਂ ਕਿਯੂ(ਕਤਾਰ) ਬੰਨ੍ਹ ਕੇ ਖਲੋਣ ਦਾ ਵੱਲ ਸਿਖ ਲਿਆ ਤਾਂ ਉਸ ਦਿਨ ਸ੍ਵੈਰਾਜ ਸਾਡੇ ਪੈਰ ਚੁਮੇਂਗਾ।" ਜੇ ਕਰ ਨਾਲ ਲਗਦੀ ਗਲ ਇਹ ਭੀ ਕਹੀ

ਜਾਵੇ ਤਾਂ ਸਚਾਈ ਤੋਂ ਦੂਰ ਨਹੀਂ ਕਿ ਜਿਸ ਦਿਨ ਅਸੀਂ ਦੇਸ ਪਿਆਰ, ਪਰਸਪਰ ਮੁਹਬਤ, ਸਹਿਨ ਸੀਲਤਾ ਸੁਹਿਰਦਤਾ, ਮਿੱਠ ਬੋਲੀ ਅਤੇ ਦਰਦ ਵੰਡਾਉਣ ਦੀਆਂ ਯੁਕਤੀਆਂ ਦਾ ਵੱਲ ਸਿਖ ਲਿਆ ਉਸ ਦਿਨ ਤੋਂ ਸਾਡਾ ਦੇਸ਼ ਸਭਯਤਾ ਪੂਰਬਕ ਦੇਸਾਂ ਵਿਚ ਗਿਣਿਆ ਜਾਵੇਗਾ । ਸਭਯਤਾ ਕਿਸੇ ਜਾਨਵਰ ਦਾ ਨਾਉਂ ਨਹੀਂ, ਇਹ ਕੇਵਲ ਆਪਸ ਵਿਚ ਮੇਲ ਮਿਲਾਪ, ਬੋਲਣ ਚਲਣ ਦੇ ਢੰਗ ਅਤੇ ਦੂਸਰਿਆਂ ਦੇ ਭਾਵਾਂ ਨੂੰ ਮਹਿਸੂਸ ਕਰਕੇ ਉਨ੍ਹਾਂ ਨੂੰ ਆਪਣੇ ਦਿਲ ਵਿਚ ਯੋਗ ਥਾਉਂ ਦੇਣ ਦਾ ਹੀ ਨਾਉਂ ਹੈ ।

ਇਸ ਕਾਂਡ ਵਿਚ ਕੇਵਲ ਇਹੀ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਸਭਯਤਾ ਕੀ ਹੈ ? ਆਸ ਹੈ ਕਿ ਪਾਠਕਾਂ ਨੇ ਸਭਯਤਾ ਦੇ ਅਸਲੀ ਅਰਥ ਸਮਝ ਲਏ ਹੋਣਗੇ । ਦੂਸਰੇ ਕਾਂਡ ਵਿਚ ਅਸੀਂ ਸਭਯਤਾ ਦੇ ਵਿਕਾਸ਼ ਸਬੰਧੀ ਵਿਚਾਰ ਕਰਾਂਗੇ ਅਤੇ ਦੁਨੀਆਂ ਦੀ ਵਰਤਮਾਨ ਸਭਯਤਾ ਦਾ ਅੰਦਾਜ਼ਾ ਲਾਵਾਂਗੇ ।

---

# ਕਾਂਡ ਦੂਸਰਾ

## ਸਭਯਤਾ ਦਾ ਵਿਕਾਸ਼

ਵਰਤਮਾਨ ਸਭਯਤਾ ਕਿਸ ਤਰ੍ਹਾਂ ਹੋਂਦ ਵਿਚ ਆਈ ? ਇਹ ਪ੍ਰਸ਼ਨ ਬੜਾ ਡੂੰਘਾ ਹੈ। ਇਸਦਾ ਉਤਰ ਦੇਣ ਲਗਿਆਂ ਵਿੱਦਵਾਨਾਂ ਨੇ ਵੱਡੀਆਂ ਵੱਡੀਆਂ ਪੋਥੀਆਂ ਲਿਖ ਦਿਤੀਆਂ ਹਨ ਅਤੇ ਹਾਲਾਂ ਭੀ ਉਨ੍ਹਾਂ ਨੂੰ ਇਹ ਨਿਸਚਾ ਨਹੀਂ ਕਿ ਉਨ੍ਹਾਂ ਦਾ ਉਤ੍ਰ ਬਿਲਕੁਲ ਠੀਕ ਹੈ । ਤਾਂ ਤੇ ਇਥੇ ਇਸ ਛੋਟੇ ਜਿਹੇ ਕਾਂਡ ਵਿਚ ਅਸੀਂ ਇਸ ਪ੍ਰਸ਼ਨ ਦਾ ਉਤਰ ਬਹੁਤ ਸੰਖੇਪ ਤੌਰ ਤੇ ਹੀ ਦੇ ਸਕਦੇ ਹਾਂ ।

ਸ੍ਰਿਸ਼ਟੀ ਦੀ ਉਤਪਤੀ ਸੰਬੰਧੀ ਵਿੱਦਵਾਨਾਂ ਦੀਆਂ ਵਖੋ ਵਖ ਰਾਵਾਂ ਹਨ । ਕੋਈ ਕਹਿੰਦਾ ਹੈ ਕਿ ਵਾਹਿਗੁਰੂ ਨੇ "ਕੁਨ" (ਹੋਜਾ) ਦਾ ਇਕ ਸ਼ਬਦ ਕਹਿਣ ਨਾਲ ਸਾਰਾ ਬ੍ਰਹਿਮੰਡ ਰਚ ਦਿਤਾ ਅਤੇ ਜਦ ਚਾਹੇ ਇਸ ਨੂੰ ਮਲੀਆ ਮੇਟ ਕਰ ਸਕਦਾ ਹੈ (ਕੁਨ ਕੇ ਕਹਿਨੇ ਸੇ ਕੀਆ ਆਲਮ ਬਪਾ, ਔਰ ਜਬ ਚਾਹੇ ਕਰੇ ਇਸ ਕੋ ਫ਼ਨਾਹ)। ਕੋਈ ਕਹਿੰਦਾ ਹੈ ਕਿ ਵਾਹਿਗੁਰੂ ਨੇ ਇਹ ਸਾਰੀ ਰਚਨਾ ਛੇਆਂ ਦਿਨਾਂ ਵਿਚ ਰਚਕੇ ਸਤਵੇਂ ਦਿਨ ਆਰਾਮ ਕੀਤਾ । ਇਸੇ ਲਈ ਹਫਤੇ ਦੇ ਸਤ ਦਿਨ ਬਣ ਗਏ ਹਨ ਅਤੇ ਐਤਵਾਰ ਦਾ ਦਿਨ ਸਭ ਲਈ ਆਰਾਮ ਕਰਨ ਦਾ ਦਿਨ ਸਮਝਿਆ ਜਾਂਦਾ ਹੈ । ਕੋਈ ਕਹਿੰਦਾ ਹੈ ਕਿ ਸ੍ਰਿਸ਼ਟੀ ਦੀ ਉਤਪਤੀ ਕਈ ਹਜ਼ਾਰਾਂ ਕਰੋੜਾਂ ਸਾਲਾਂ ਵਿਚ ਹੋਈ । ਇਹ ਕੰਮ ਹੀ

ਅਜੇਹਾ ਹੈ ਜੋ ਝਟ ਪਟ ਕਦਾਚਿਤ ਨਹੀਂ ਹੋ ਸਕਦਾ। ਗਲ ਕੀ "ਆਪ ਆਪਣੀ ਬੁਧ ਹੈ ਜੇਤੀ ਬਰਣਤ ਭਿੰਨ ਭਿੰਨ ਤੋਹਿ ਤੇਤੀ" ਪ੍ਰੰਤੂ "ਤੁਮਰਾ ਲਖਾ ਨ ਜਾਇ ਪਸਾਰਾ, ਕਹਿ ਬਿਧ ਰਚਾ ਪ੍ਰਿਥਮ ਸੰਸਾਰਾ" ਭਾਵੇਂ ਕਈ ਲੋਕਾਂ ਨੇ ਸ੍ਰਿਸ਼ਟੀ ਉਤਪਤ ਹੋਣ ਦਾ ਦਿਨ ਤੇ ਘੜੀਆਂ ਤਕ ਵਕਤ ਦਸਿਆ ਹੈ ਪ੍ਰੰਤੂ ਸਚ ਇਹੀ ਹੈ ਕਿ "ਥਿਤ ਵਾਰ ਨ ਜੋਗੀ ਜਾਣੈ ਰੁਤ ਮਾਹੁ ਨ ਕੋਈ । ਜਾ ਕਰਤਾ ਸਿਰਠੀ ਕੋ ਸਾਜੈ ਆਪੇ ਜਾਣੈ ਸੋਈ"

ਪ੍ਰੰਤੂ ਸਾਨੂੰ ਇਥੇ ਇਨੀਆਂ ਬਰੀਕੀਆਂ ਵਿਚ ਜਾਣ ਦੀ ਲੋੜ ਨਹੀਂ । ਸਾਡੇ ਲਈ ਸਵਾਲ ਇਹ ਹੈ ਕਿ ਇਸ ਧਰਤੀ ਤੇ ਆਦਮੀ ਨੇ ਜੋ ਰਚਨਾਂ ਰਚੀ ਹੈ ਉਸ ਦਾ ਵਿਕਾਸ ਕਿਸ ਪ੍ਰਕਾਰ ਹੋਇਆ ? ਇਸ ਲਈ ਅਸੀਂ ਆਦਮ ਰਚਿਤ ਸਭਯਤਾ ਦੀ ਪੜਚੋਲ ਵਿਚ ਹਾਂ।

## ੧—ਪ੍ਰਾਚੀਨ ਸਭਯਤਾ

ਦੁਨੀਆਂ ਦਾ ਇਤਹਾਸ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਪ੍ਰਾਚੀਨ ਸਭਯਤਾ ਉਥੇ ਪ੍ਰਫੁਲਤ ਹੋਈ ਜਿਥੇ ਕੁਦਰਤ ਨੇ ਆਦਮੀ ਦੀ ਉਪਜੀਵਕਾ ਲਈ ਲੋੜੀਦੀਆਂ ਚੀਜ਼ਾਂ ਪੈਦਾ ਕਰਨ ਵਿਚ ਖਾਸ ਮਦਦ ਦਿਤੀ। ਜਿਥੋਂ ਮਾਮੂਲੀ ਮੇਹਨਤ ਨਾਲ ਖਾਣ ਪੀਣ ਦੀਆਂ ਚੀਜ਼ਾਂ ਸੁਖੱਲੀਆਂ ਪੈਦਾ ਕੀਤੀਆਂ ਜਾ ਸਕਦੀਆਂ ਸਨ ਅਤੇ ਜਿਥੋਂ ਦਾ ਹਵਾ ਪਾਣੀ ਇਸ ਪ੍ਰਕਾਰ ਦਾ ਸੀ ਕਿ ਉਥੇ ਨ ਬਹੁਤੀ ਸਰਦੀ ਤੇ ਨਾਂ ਹੀ ਬਹੁਤੀ ਗਰਮੀ ਹੁੰਦੀ ਸੀ । ਸਭਯਤਾ ਜੇਹੀ ਕੋਮਲ ਚੀਜ਼

ਦਾ ਅਜੇਹੇ ਥਾਂ ਜਨਮ ਧਾਰਨਾ ਅਵਸ਼ ਸੀ ਕਿਉਂਕਿ ਇਸ ਦੀ ਪ੍ਰਫੁਲਤਾ ਤਦ ਹੀ ਹੋ ਸਕਦੀ ਸੀ ਜੇਕਰ ਆਦਮੀ ਨੂੰ ਆਪਣੀ ਵਿਚਾਰ ਸ਼ਕਤੀ ਵਧਾਉਣ ਲਈ ਵਿਚਾਰ ਵਿਚ ਜੁਟਣ ਦਾ ਕਾਫੀ ਸਮਾਂ ਮਿਲਦਾ ਅਤੇ ਮਾਨੁਖੀ ਜੀਵਨ ਦੀਆਂ ਹੋਰ ਲੋੜਾਂ ਥੋੜੀ ਕਿਰਤ ਨਾਲ ਪੂਰੀਆਂ ਹੋ ਜਾਂਦੀਆਂ।

ਇਹੀ ਕਾਰਨ ਹੈ ਕਿ ਜਿਸ ਸਮੇਂ ਸਾਰੀ ਦੁਨੀਆਂ ਦੇ ਲੋਕ ਜੰਗਲੀ ਜਾਨਵਰਾਂ ਦੀ ਜ਼ਿੰਦਗੀ ਬਸਰ ਕਰਦੇ ਸਨ ਤਾਂ ਕਈ ਥਾਂਈਂ ਰੇਤਲੇ ਜੰਗਲਾਂ ਵਿਚ ਹਰਿਆਵਲੀਆਂ ਬਗੀਚੀਆਂ ਵਾਂਗ ਆਦਮੀ ਨੇ ਸਭਯ-ਜ਼ਿੰਦਗੀ ਵਿਤਾਉਣ ਦੇ ਸਾਧਨ ਧਾਰਨ ਕੀਤੇ। ਦੁਨੀਆਂ ਦੀ ਵਰਤਮਾਨ ਸਭਯਤਾ ਦਾ ਮੁਢ ਇਨ੍ਹਾਂ ਹੀ ਬਗੀਚੀਆਂ ਵਿਚ ਬੱਝਾ। ਇਹ ਬਗੀਚੀਆਂ ਕਿਥੇ ਸਨ, ਅਥਵਾ ਸਭਯਤਾ ਨੇ ਕਿਥੇ ਜਨਮ ਧਾਰਿਆ ?

ਪ੍ਰਾਚੀਨ ਸਭਯਤਾ ਦੇ ਛੇ ਸਤ ਕੇਂਦਰ ਸਾਰੀ ਦੁਨੀਆਂ ਵਿਚ ਸਨ ਅਤੇ ਇਹ ਸਾਰੇ ਇਕ ਦੂਸਰੇ ਤੋਂ ਬਹੁਤ ਦੁਰਾਡੇ ਸਨ-ਇਤਨੇ ਦੁਰਾਡੇ ਕਿ ਇਨ੍ਹਾਂ ਦੇ ਵਸਨੀਕਾਂ ਨੂੰ ਇਕ ਦੂਸਰੇ ਦੀ ਬਾਬਤ ਕੋਈ ਪਤਾ ਨਹੀਂ ਸੀ ਅਤੇ ਹਰ ਇਕ ਕੇਂਦਰ ਦੇ ਵਸਨੀਕ ਆਪਣੇ ਕੇਂਦਰ ਨੂੰ ਹੀ ਸਾਰੀ ਦੁਨੀਆਂ ਸਮਝਦੇ ਸਨ। ਮੈਸੋਪੋਟੇਮੀਆਂ, ਮਿਸਰ, ਈਰਾਨ (ਫਰਾਂਸ), ਹਿੰਦੁਸਤਾਨ, ਚੀਨ, ਮੈਕਸੀਕੋ ਅਤੇ ਪੇਰੂ ਦੇ ਮੁਲਕਾਂ ਵਿਚ ਪ੍ਰਾਚੀਨ ਸਭਯਤਾ ਦੇ ਇਹ ਕੇਂਦਰ ਸਥਾਪਤ ਸਨ। ਇਹ ਸਾਰੀਆਂ ਥਾਵਾਂ ਅਜੇਹੀਆਂ ਸਨ ਜਿਨ੍ਹਾਂ ਦੀਆਂ ਜ਼ਮੀਨਾਂ ਬਹੁਤ ਉਪਜਾਊ ਤੇ ਪਉਣ ਪਾਣੀ ਬੜਾ ਚੰਗਾ ਸੀ। ਇਨ੍ਹਾਂ

ਦੇ ਵਸਨੀਕਾਂ ਦੀ ਵਸੋਂ ਆਮ ਤੌਰ ਤੇ ਦਰਿਆਵਾਂ ਜਾਂ ਝੀਲਾਂ ਦੇ ਕੰਢਿਆਂ ਦੇ ਨਾਲ ਨਾਲ ਹੁੰਦੀ ਸੀ, ਯਥਾ ਮਿਸਰ ਵਿਚ ਦਰਿਆ ਨੀਲ ਦੇ ਆਸ ਪਾਸ, ਈਰਾਨ ਵਿਚ ਦਜਲਾ ਅਤੇ ਫਰਾਤ ਦਰਿਆਵਾਂ ਦੇ ਕੰਢਿਆਂ ਤੇ, ਹਿੰਦੁਸਤਾਨ ਵਿਚ ਗੰਗਾ, ਸਿੰਧ ਅਤੇ ਇਨ੍ਹਾਂ ਦੇ ਸਹਾਇਕ ਦਰਿਆਵਾਂ ਦੇ ਖਬੇ ਪਾਸੇ ਅਤੇ ਚੀਨ ਵਿਚ ਹਵਾਂਗਹੁ ਅਤੇ ਯੰਗਸੀਕਿਆਂਗ ਦਰਿਆਵਾਂ ਦੀਆਂ ਵਾਦੀਆਂ ਵਿਚ ।

ਇਨ੍ਹਾਂ ਦੇਸ਼ਾਂ ਵਿਚ ਪ੍ਰਾਚੀਨ ਸਭਯਤਾ ਦੇ ਮੁਢ ਬਝਣ ਦਾ ਸਮਾਂ ਵਰਤਮਾਨ ਸਮੇਂ ਤੋਂ ਪੰਜ ਛੇ ਹਜ਼ਾਰ ਸਾਲ ਪਿਛੇ ਦਸਿਆ ਜਾਂਦਾ ਹੈ । ਸਾਰੇ ਦੇਸਾਂ ਵਿਚ ਇਕੋ ਸਮੇਂ ਤਾਂ ਨਹੀਂ ਅਰੰਭ ਹੋਇਆ ਪ੍ਰੰਤੂ ਇਨ੍ਹਾਂ ਸਾਰਿਆਂ ਦਾ ਅਰੰਭ ਅਜ ਤੋਂ ਚਾਰ ਹਜ਼ਾਰ ਸਾਲ ਤੋਂ ਲੈ ਕੇ ਛੇ ਹਜ਼ਾਰ ਸਾਲ ਪਿਛੇ ਤਕ ਹੋਇਆ ਪ੍ਰਤੀਤ ਹੁੰਦਾ ਹੈ । ਮੈਸੋਪੋਟੇ-ਮੀਆਂ ਤੇ ਮਿਸਰ ਦੀਆਂ ਸਭਯਤਾਵਾਂ ਸਭ ਤੋਂ ਪੁਰਾਣੀਆਂ ਦਸੀਦੀਆਂ ਹਨ ਕਿਉਂਕਿ ਇਨ੍ਹਾਂ ਦੇ ਮੁਢ ਬਝੇ ਨੂੰ ਛੇ ਹਜ਼ਾਰ ਸਾਲ ਦੇ ਕਰੀਬ ਹੋ ਗਿਆ ਹੈ। ਹਿੰਦੁਸਤਾਨ ਦੀ ਸਭਯਤਾ ਦਾ ਮਢ ਆਮ ਤੌਰ ਤੇ ਅਜ ਤੋਂ ਚਾਰ ਹਜ਼ਾਰ ਸਾਲ ਪਿਛੇ ਮੰਨਿਆ ਜਾਂਦਾ ਹੈ ਪ੍ਰੰਤੂ ਪਿਛੇ ਜਿਹੇ ਹੜੱਪੇ ਆਦਿ ਥਾਵਾਂ ਵਿਚ ਜੋ ਨਵੀਆਂ ਨਿਸ਼ਾਨੀਆਂ ਪ੍ਰਾਚੀਨ ਸਭਯਤਾ ਦੀਆਂ ਨਿਕਲੀਆਂ ਹਨ ਉਨ੍ਹਾਂ ਤੋਂ ਮਲੂਮ ਹੁੰਦਾ ਹੈ ਕਿ ਸਾਡੀ ਸਭਯਤਾ ਭੀ ਪੰਜ ਛੇ ਹਜ਼ਾਰ ਸਾਲ ਤੋਂ ਘੱਟ ਉਮਰ ਦੀ ਨਹੀਂ ।

ਇਨ੍ਹਾਂ ਦੇਸਾਂ ਵਿਚ ਵਸੋਂ ਭੀ ਵਖੋ ਵਖ ਨਸਲਾਂ

(Races) ਦੇ ਆਦਮੀਆਂ ਦੀ ਸੀ। ਮੈਸੋਪੋਟੇਮੀਆ ਤੇ ਮਿਸਰ ਵਿਚ ਸਮੱਟਿਕ (Semitic) ਨਸਲ ਦੇ ਲੋਕ ਈਰਾਨ ਦੇ ਉਤ੍ਰੀ ਹਿੱਸੇ ਵਿਚ ਸਮੇਰੀਅਨ (Sumerian) ਲੋਕ ਤੇ ਉਤ੍ਰੀ ਹਿੱਸੇ ਵਿਚ ਆਰੀਅਨ (Aryans) ਹਿੰਦੁਸਤਾਨ ਵਿਚ ਪਹਿਲੋਂ ਦਰਾਵੜ (Dravidians) ਅਤੇ ਫੇਰ ਆਰੀਅਨ, ਚੀਨ ਵਿਚ ਮੰਗੋਲ (Mongol) ਨਸਲ ਦੇ ਆਦਮੀ ਅਤੇ ਮੈਕਸੀਕੋ ਤੇ ਪੇਰੂ ਵਿਚ ਭੀ ਇਹੋ ਜਿਹੇ (Mongoloid) ਆਦਮੀ ਵਸਦੇ ਸਨ। ਇਹ ਲੋਕ ਪਹਿਲਾਂ ਪਹਿਲਾਂ ਤਾਂ ਆਪਣੇ ਥਾਂਈ ਹੀ ਦਿਨ ਕਟੀ ਕਰਦੇ ਰਹੇ ਪ੍ਰੰਤੂ ਜਦ ਇਨ੍ਹਾਂ ਦੀ ਸੰਖਿਯਾ (ਆਬਾਦੀ) ਬਹੁਤੀ ਹੋ ਗਈ ਜਿਸ ਕਰਕੇ ਇਨ੍ਹਾਂ ਦਾ ਗੁਜ਼ਾਰਾ ਥੋੜੇ ਥਾਂ ਵਿਚ ਹੋਣਾ ਅਸੰਭਵ ਹੋ ਗਿਆ ਤਾਂ ਇਹ ਆਸੇ ਪਾਸੇ ਦੇ ਮੁਲਕਾਂ ਵਿਚ ਵਿਚਰਨ ਲਗ ਪਏ ਅਤੇ ਇਸ ਪ੍ਰਕਾਰ ਸਨੇ ਸਨੇ ਸਾਰੀ ਦੁਨੀਆਂ ਇਨ੍ਹਾਂ ਦੀ ਔਲਾਦ ਨੇ ਮੱਲ ਲਈ। ਨਵੇਂ ਮੁਲਕਾਂ ਵਿਚ ਜਾ ਕੇ ਇਨ੍ਹਾਂ ਨੂੰ ਉਥੋਂ ਦੇ ਵਸਨੀਕਾਂ ਨਾਲ ਲੜਾਈਆਂ ਕਰਨੀਆਂ ਪਈਆਂ ਅਤੇ ਉਨ੍ਹਾਂ ਨਾਲੋਂ ਪ੍ਰਬੀਨ ਹੋਣ ਦੇ ਕਾਰਨ ਇਨ੍ਹਾਂ ਨੇ ਅਜੇਹੀਆਂ ਸਭ ਲੜਾਈਆਂ ਵਿਚ ਸਫਲਤਾ ਪ੍ਰਾਪਤ ਕੀਤੀ। ਸਾਡੇ ਵਡ ਵਡੇਰੇ ਆਰੀਆ ਨਸਲ ਦੇ ਉਨ੍ਹਾਂ ਆਦਮੀਆਂ ਦੀ ਇਕ ਰੌ ਸਨ ਜੋ ਮਧ ਏਸ਼ੀਆ ਤੋਂ ਚਲਕੇ ਜਿਧਰ ਮੂੰਹ ਹੋਇਆ ਤੁਰ ਪਏ ਸਨ। ਉਨ੍ਹਾਂ ਵਿਚੋਂ ਇਕ ਰੌ ਈਰਾਨ ਤੇ ਅਰਬ ਵਲ, ਦੂਸਰੀ ਯੂਰਪੀਅਨ ਮੁਲਕਾਂ ਵਲ ਤੇ ਤੀਸਰੀ ਹਿੰਦੁਸਤਾਨ ਵਲ ਆਈ। ਹਿੰਦੁ-ਸਤਾਨ ਵਿਚ ਆਉਣ ਵਾਲੇ ਆਰੀਆਂ ਨੂੰ ਇਥੋਂ ਦੇ ਰਹਿਣ ਵਾਲੇ ਕੋਲ, ਦਰਾਵੜ ਆਦਿ ਲੋਕਾਂ ਨਾਲ ਮੁਕਾਬਲਾ

ਵਿਆਹ ਦਾ ਰਿਵਾਜ ਭੀ ਅਜੀਬ ਹੁੰਦਾ ਸੀ। ਆਪਣੇ ਸਕੇ ਭੈਣਾਂ ਭਰਾਵਾਂ ਨੂੰ ਛੱਡ ਕੇ ਹੋਰ ਹਾਣ ਪ੍ਰਵਾਣਾਂ ਦੀਆਂ ਜੋੜੀਆਂ ਸੁਤੇ ਸੁਭਾ ਹੀ ਬਣ ਜਾਂਦੀਆਂ ਸਨ। ਫੇਰੇ ਲੈਣ, ਅਨੰਦ ਪੜ੍ਹਾਉਣ ਜਾਂ ਨਕਾਹ ਦੀ ਕੋਈ ਰਸਮ ਨਹੀਂ ਸੀ। ਬਸ ਫਿਰਦਿਆਂ ਫਿਰਦਿਆਂ ਜੋੜੀਆਂ ਬਣ ਜਾਣੀਆਂ ਅਤੇ ਇਨ੍ਹਾਂ ਦੀ ਗੰਢ ਇਤਨੀ ਪੀਡੀ ਪੈਣੀ ਕਿ ਸਾਰੀ ਉਮਰ ਖੁੱਲ੍ਹਣੀ ਹੀ ਨਾ।

ਇਸ ਸਮੇਂ ਵਿਚ ਸੁਸਾਇਟੀ ਦੀ ਰਾਜਸੀ ਬਣਤਰ ਬੜੀ ਸਿਧੀ ਸਾਦੀ ਸੀ। ਹਰ ਇਕ ਪਿੰਡ ਆਪਣੇ ਆਪ ਵਿਚ ਸੁਤੰਤ੍ਰ ਹੁੰਦਾ ਸੀ ਅਤੇ ਪਿੰਡ ਦੀ ਆਜ਼ਾਦੀ ਵਾਸਤੇ ਹਰ ਇਕ ਪ੍ਰਾਣੀ ਜਾਨ ਤਕ ਕੁਰਬਾਨ ਕਰਨ ਜਾਂਦਾ ਸੀ। ਪਿੰਡ ਦੇ ਮੁਖੀਏ ਉਥੋਂ ਦੀ ਸਰਕਾਰ ਸਨ ਅਤੇ ਉਨ੍ਹਾਂ ਦਾ ਹੁਕਮ ਅਟੱਲ ਹੁੰਦਾ ਸੀ। ਕਈ ਦੇਸਾਂ ਵਿਚ ਰਾਜੇ ਦੀ ਚੋਣ ਹੁੰਦੀ ਸੀ ਤੇ ਜੇਕਰ ਰਾਜਾ ਪਰਜਾ ਦੀ ਮਰਜ਼ੀ ਅਨੁਸਾਰ ਰਾਜ ਨ ਕਰੇ ਤਾਂ ਉਸ ਨੂੰ ਗਦੀ ਤੋਂ ਉਤਾਰਕੇ ਕਿਸੇ ਹੋਰ ਯੋਗ ਆਦਮੀ ਨੂੰ ਇਹ ਉੱਚ ਪਦਵੀ ਦਿਤੀ ਜਾਂਦੀ ਸੀ। ਆਮ ਤੌਰ ਤੇ ਰਾਜੇ ਦੀ ਪਦਵੀ ਪੂਜਨੀਕ ਆਦਮੀ ਨੂੰ ਦਿਤੀ ਜਾਂਦੀ ਸੀ ਜੋ ਵਾਹਿਗੁਰੂ ਦਾ ਪਿਆਰਾ ਹੋਵੇ।

ਆਦਮੀ ਦੇ ਸੁਭਾਵ ਵਿਚ ਲੜਾਈ ਝਗੜਾ ਮੁਢ ਤੋਂ ਚਲਿਆ ਆਉਂਦਾ ਹੈ। ਪ੍ਰਾਚੀਨ ਜ਼ਮਾਨੇ ਵਿਚ ਭੀ ਲੜਾਈਆਂ ਹੋਇਆ ਕਰਦੀਆਂ ਸਨ। ਇਕ ਪਿੰਡ ਦੂਸਰੇ ਨੇੜ ਦੇ ਪਿੰਡ ਨਾਲ ਲੜਾਈ ਕਰਕੇ ਉਸ ਨੂੰ ਆਪਣੇ ਕਾਬੂ ਕਰਨ ਦੀ ਤਾਕ ਵਿਚ ਲਗਾ ਰਹਿੰਦਾ ਸੀ। ਕਈ ਵੇਰ

ਕਈ ਕਈ ਪਿੰਡ ਰਲ ਕੇ ਦੂਸਰੇ ਪਿੰਡਾਂ ਤੇ ਧਾਵਾ ਬੋਲਦੇ ਸ਼ਨ ਅਤੇ ਸਮਾਂ ਪੈਣ ਤੇ ਇਕ ਮੁਲਕ ਦਾ ਦੂਸਰੇ ਮੁਲਕ ਤੇ ਧਾਵਾ ਕਰਨਾ ਕੇਵਲ ਪੌੜੀ ਦਾ ਅਗਲਾ ਡੰਡਾ ਚੜ੍ਹਨ ਵਾਲੀ ਗੱਲ ਸੀ।

ਇਹ ਲੜਾਈਆਂ ਤੀਰ, ਕਮਾਨਾਂ ਅਤੇ ਢਾਲਾਂ, ਤਲ- ਵਾਰਾਂ ਨਾਲ ਹੋਇਆ ਕਰਦੀਆਂ ਸਨ। ਲੜਾਈ ਵਿੱਚ ਘੋੜੇ, ਖੱਚਰਾਂ ਤੋਂ ਬਿਨਾਂ ਰਥ ਗੱਡੀਆਂ ਭੀ ਵਰਤੇ ਜਾਂਦੇ ਸਨ। ਲੜਾਈ ਸਮੇਂ ਹਰ ਇਕ ਪਾਰਟੀ ਆਪਣੇ ਇਸ਼ਟ ਦੇਵਤਾ (ਅਰਥਾਤ ਉਸ ਦੇ ਬੁੱਤ) ਨੂੰ ਸਭ ਤੋਂ ਅਗੇ ਰਖਦੀ ਸੀ ਅਤੇ ਲੜਾਈ ਵਿਚ ਜੂਝਣ ਲਈ ਯੋਧਿਆਂ ਨੂੰ ਆਪਣੇ ਇਸ਼ਟ ਦੀ ਰਾਖੀ ਲਈ ਵੰਗਾਰ ਕੇ ਜੋਸ਼ ਵਿਚ ਲਿਆਂਦਾ ਜਾਂਦਾ ਸੀ। ਜਿਸ ਪਾਰਟੀ ਨੂੰ ਸਫਲਤਾ ਹੁੰਦੀ ਉਹ ਇਸ ਨੂੰ ਆਪਣੇ ਠਾਕਰ ਦੀ ਫਤੇਹ ਸਮਝਦੇ ਸਨ ਅਤੇ ਜੇਕਰ ਲੜਾਈ ਦੇ ਦੌਰਾਨ ਵਿਚ ਕਿਸੇ ਦਾ ਠਾਕਰ ਵਿਰੋਧੀ ਪਾਰਟੀ ਦੇ ਕਾਬੂ ਆ ਜਾਵੇ ਤਾਂ ਠਾਕਰ ਖੁਹਾਉਣ ਵਾਲੀ ਪਾਰਟੀ ਦੀ ਹਾਰ ਸਮਝੀ ਜਾਂਦੀ ਸੀ ਅਤੇ ਜਦ ਤਕ ਉਹ ਆਪਣੇ ਠਾਕਰ ਨੂੰ ਦੁਸ਼ਮਨ ਦੀ ਕੈਦ ਤੋਂ ਛੁਡਵਾ ਨਾ ਲੈਂਦੇ ਆਰਾਮ ਨਹੀਂ ਕਰਦੇ ਸਨ।

ਪ੍ਰਾਚੀਨ ਲੋਕਾਂ ਦੇ ਮਜ਼ਹਬ ਲੋਕਲ ਹਾਲਾਤ ਤੇ ਨਿਰਭਰ ਸਨ। ਜਿਸ ਪ੍ਰਕਾਰ ਦੇ ਹਾਲਾਤ ਹੁੰਦੇ ਉਹੋ ਜੇਹਾ ਹੀ ਉਨ੍ਹਾਂ ਦਾ ਮਜ਼ਹਬ ਬਣ ਜਾਂਦਾ। ਕੁਦਰਤੀ ਕਰਿਸ਼- ਮਿਆਂ ਨੂੰ ਦੇਖ ਕੇ ਅਤੇ ਉਨ੍ਹਾਂ ਦੀ ਸਮਝ ਨ ਪਾ ਕੇ ਉਹ ਲੋਕ ਇਨ੍ਹਾਂ ਦੀ ਪੂਜਾ ਕਰਨ ਲਗ ਪਏ। ਸਾਡੇ

ਦੇਸ ਵਿਚ ਜੇਕਰ ਮੀਂਹ ਦੀ ਲੋੜ ਪਈ ਤਾਂ ਇੰਦਰ ਦੇ
ਦੀ ਪੂਜਾ ਕੀਤੀ, ਜੇਕਰ ਅੱਗ ਜਲਾਉਣੀ ਹੈ ਤਾਂ ਅਗ
ਦੇਵਤਾ ਨੂੰ ਧਿਆਇਆ ਅਤੇ ਜੇਕਰ ਧੁੱਪ ਦੀ ਲੋੜ ਹੈ
ਸੂਰਜ ਅਗੇ ਹੱਥ ਜੋੜੇ ਕਿ ਮਹਾਰਾਜ ਜੀ ਛੇਤੀ ਉਦੇ
ਤੇ ਸਾਨੂੰ ਧੁੱਪ ਬਖਸ਼ ਕੇ ਗਰਮ ਕਰੋ । ਇਸੇ ਤਰਾਂ ਦੂ
ਮੁਲਕਾਂ ਦੇ ਵਸਨੀਕਾਂ ਦਾ ਹਾਲ ਹੈ । ਈਰਾਨ ਵਿਚ
ਅਗਨੀ ਦੇਵਤਾ ਦੀ ਪੂਜਾ ਬਹੁਤ ਹੁੰਦੀ ਰਹੀ ਹੈ ਤੇ ਹੁ
ਭੀ ਹੁੰਦੀ ਹੈ । ਯੂਨਾਨ ਤੇ ਰੂਮ ਵਿਚ ਲੋਕਾਂ ਨੇ ਆਪ
ਹਰ ਇਕ ਕੰਮ ਲਈ ਵਖੋ ਵਖਰਾ ਦੇਵਤਾ (god) ਮੰਨਿ
ਹੋਇਆ ਸੀ ਤਾਂਤੇ ਜੇਕਰ ਇਕ ਦੇਵਤਾ ਉਨ੍ਹਾਂ ਦੇ ਘਰ
ਰਾਖੀ ਕਰਦਾ ਹੈ ਤਾਂ ਦੂਸਰਾ ਇੱਜੜ ਮਗਰ ਫਿਰਦਾ ਹੈ
ਤੀਸਰਾ ਉਨ੍ਹਾਂ ਦੀ ਉੱਗਦੀ ਖੇਤੀ ਦੀ ਖਬਰਦਾਰੀ ਰਖ
ਹੈ ਅਤੇ ਚੌਥਾ ਖੇਤੀ ਪੱਕਣ ਵੇਲੇ ਆਪਣੀ ਡਿਉਟੀ ਤੇ ਅ
ਜਾਂਦਾ ਹੈ। ਅਜੇਹੇ ਅਨੇਕਾਂ ਦੇਵਤਿਆਂ ਦਾ ਹਰ ਇਕ ਪਿੰ
ਵਿਚ ਇਕ ਵੱਡਾ ਸਰਦਾਰ ਦੇਵਤਾ ਹੈ ਅਤੇ ਸਾਰੇ ਪੇਂ
ਸਰਦਾਰ ਦੇਵਤਿਆਂ ਦੇ ਉਪਰ ਦੀ ਇਕ ਸਭ ਤੋਂ ਵੱਡਾ ਕੌਮ
ਦੇਵਤਾ ਹੈ ਜਿਸ ਦੀ ਤਾਕਤ ਸਭ ਦੇ ਉਤੋਂ ਦੀ ਹੈ ਅਤੇ ਇਸ
ਲਈ ਉਹ ਵਾਹਿਗੁਰੂ ਹੈ ।

ਪ੍ਰਾਚੀਨ ਲੋਕਾਂ ਦਾ ਇਤਹਾਸ ਬਹੁਤ ਦੇਰ ਤਕ
ਪੁਸ਼ਤ ਦਰ ਪੁਸ਼ਤ ਜ਼ਬਾਨੀ ਚਲਾ ਆਇਆ ਜਦ ਤਕ ਕਿ
ਲਿਖਣ ਦੀ ਯੁਕਤੀ ਦੀ ਕਾਢ ਨ ਕੱਢੀ ਗਈ। ਲਿਖਾਈ
ਦਾ ਕੰਮ ਅਰੰਭ ਹੋਣ ਤੇ ਇਸ ਇਤਹਾਸ ਨੂੰ ਲਿਖਤ ਵਿਚ
ਲਿਆਂਦਾ ਗਿਆ ।

ਲਿਖਾਈ ਦੀ ਜਾਚ ਸਿੱਖਣ ਲਈ ਆਦਮੀ ਨੂੰ ਬੜੀ ਦਿਮਾਗ਼ੀ ਤਕਲੀਫ ਉਠਾਉਣੀ ਪਈ ਹੈ। ਵਰਤਮਾਨ ਟੈਪ ਦੇ ਛਾਪੇ ਦੇ ਦਿਨਾਂ ਵਿਚ ਅਸੀਂ ਆਪਣੇ ਵਡੇਰਿਆਂ ਦੀਆਂ ਤਕਲੀਫਾਂ ਨੂੰ ਅਨਭਵ ਨਹੀਂ ਕਰ ਸਕਦੇ । ਸਭ ਤੋਂ ਪਹਿਲਾਂ ਲਿਖਾਈ ਦਾ ਕੰਮ ਤਸਵੀਰਾਂ ਬਨਾਉਣ ਤੋਂ ਅਰੰਭ ਹੋਇਆ । ਜਿਸ ਪ੍ਰਕਾਰ ਦਾ ਭਾਵ ਆਦਮੀ ਨੇ ਪ੍ਰਗਟ ਕਰਨਾ ਹੁੰਦਾ ਉਸੇ ਪ੍ਰਕਾਰ ਦਾ ਚਿਤ੍ਰ ਉਹ ਰਚ ਦਿੰਦਾ । ਚੀਨ ਅਤੇ ਜਪਾਨ ਵਿਚ ਹਾਲਾਂ ਤਕ ਲਿਖਾਈ ਪੜ੍ਹਾਈ ਦਾ ਕੰਮ ਅਜੇਹੇ ਚਿਤ੍ਰਾਂ ਰਾਹੀਂ ਹੀ ਹੁੰਦਾ ਹੈ। ਭਾਵੇਂ ਚਿਤ੍ਰ ਬਨਾਉਣ ਵਿਚ ਉਨ੍ਹਾਂ ਨੇ ਕਾਫੀ ਉਨਤੀ ਕੀਤੀ ਹੈ ਪ੍ਰੰਤੂ ਆਪਣੀ ਬੋਲੀ ਨੂੰ ਸਿੱਧੇ ਸਾਦੇ ਪੂਰੇ ਅੱਖਰਾਂ ਵਿਚ ਲਿਖਣ ਦਾ ਢੰਗ ਢੂੰਢਣ ਵਿਚ ਹੁਣ ਤਕ ਇਹ ਲੋਕ ਅਸਮਰਥ ਰਹੇ ਹਨ । ਬਾਕੀ ਮੁਲਕਾਂ ਦੇ ਵਸਨੀਕਾਂ ਨੇ ਸਨੇ ਸਨੇ ਬਹੁਤ ਉਨਤੀ ਕਰ ਲਈ ਹੈ ਅਤੇ ਛਾਪੇ ਖਾਨੇ ਬਣਾ ਲਏ ਹਨ ।

ਪ੍ਰਾਚੀਨ ਸਭਯਤਾ ਦੀ ਇਹ ਸੰਖੇਪ ਜਿਹੀ ਵਾਕ-ਫੀਅਤ ਕਰਵਾ ਕੇ ਹੁਣ ਅਸੀਂ ਵਰਤਮਾਨ ਸਭਯਤਾ ਵਲ ਆਉਂਦੇ ਹਾਂ ।

## ੩—ਵਰਤਮਾਨ ਸਭਯਤਾ ਅਤੇ ਇਸਦੇ ਲੱਛਣ

ਵਰਤਮਾਨ ਸਭਯਤਾ ਦਾ ਸਮਾਂ ਈਸਵੀ ਸੰਨ ਤੋਂ ਚਾਰ ਪੰਜ ਸੌ ਸਾਲ ਪਹਿਲਾਂ ਤੋਂ ਉਪ੍ਰੰਤ ਗਿਣਿਆ ਜਾਂਦਾ ਹੈ । ਇਸ ਸਮੇਂ ਵਿੱਚ ਆਦਮੀ ਨੇ ਸਾਰੇ ਦੇ ਸਾਰੇ ਭੂਮੰਡਲ

ਤੇ ਆਪਣਾ ਕਬਜ਼ਾ ਕਰ ਲਿਆ ਹੈ ਅਰਥਾਤ ਸਾਰੀ ਧਰ
ਵਸੋਂ ਵਿਚ ਆ ਗਈ ਹੈ। ਇਸ ਸਮੇਂ ਦੀ ਸੰਖੇਪ ਵਾਰ
ਹੇਠ ਲਿਖੇ ਅਨੁਸਾਰ ਹੈ।

ਪਹਿਲਾਂ ਕਾਫੀ ਸਮੇਂ ਲਈ ਕਈ ਦੇਸਾਂ ਵਿੱਚ ਵ
ਵਖ ਰਾਜਿਆਂ ਦੇ ਅੱਡ ਅੱਡ ਰਜਵਾੜੇ ਬਣੇ ਰਹੇ ਜਿ
ਕਿ ਹਿੰਦੁਸਤਾਨ, ਚੀਨ, ਜਪਾਨ, ਮਧ ਏਸ਼ੀਆ ਤੇ ਪੱਛਮ
ਏਸ਼ੀਆ ਵਿੱਚ। ਇਨ੍ਹਾਂ ਰਜਵਾੜਿਆਂ ਦੇ ਰਾਜੇ ਆਪਸ ਵਿ
ਦੰਗਾ ਫ਼ਸਾਦ ਰਖਦੇ ਤੇ ਜਿਸਦਾ ਜ਼ੋਰ ਪੈ ਜਾਂਦਾ ਉਹ ਦੂਸ
ਨੂੰ ਦਬਾ ਲੈਂਦਾ ਅਤੇ ਉਸਦਾ ਰਾਜ ਆਪਣੇ ਰਾਜ ਵਿ
ਮਿਲਾ ਲੈਂਦਾ। ਯੂਰਪ ਵਿਚ ਯੂਨਾਨ ਤੇ ਰੂਮ ਦੇ ਦੇ
ਸਾਮਵਾਦੀ ਰਾਜਬਣਤਰ (Democratic Republics
ਕਾਇਮ ਕਰਨ ਲਈ ਪ੍ਰਸਿਧ ਹੋਏ। ਪ੍ਰਾਚੀਨ ਸਭਯ
ਵਾਂਗ ਇਥੇ ਪਹਿਲਾਂ ਪਹਿਲਾਂ ਹਰ ਇਕ ਸ਼ਹਿਰ ਆਪ
ਆਪ ਵਿਚ ਇਕ ਸੁਤੰਤ੍ਰ ਰਜਵਾੜਾ (Republic) ਸੀ
ਅਤੇ ਆਸ ਪਾਸ ਦੇ ਸ਼ਹਿਰਾਂ ਜਾਂ ਇਨ੍ਹਾਂ ਸ਼ਹਿਰਾਂ ਦੇ ਵਸਨੀਕ
ਨਾਲ ਪ੍ਰਦੇਸੀਆਂ ਵਾਲਾ ਸਲੂਕ ਕੀਤਾ ਜਾਂਦਾ ਸੀ। ਜੇਕ
ਕੋਈ ਚੀਜ਼ ਇਕ ਪਿੰਡ ਜਾਂ ਸ਼ਹਿਰੋਂ ਦੂਸਰੇ ਪਿੰਡ ਜਾਂ ਸ਼ਹਿ
ਲੈ ਜਾਣੀ ਹੁੰਦੀ ਤਾਂ ਉਸ ਤੇ ਮਸੂਲ ਲਗਦਾ ਸੀ। ਇ
ਮਸੂਲ ਲਾਉਣਾ ਸ਼ਹਿਰ ਦੀ ਸੁਤੰਤ੍ਰਤਾ ਦਾ ਇਕ ਖਾਸ ਗ
ਸੀ। ਪ੍ਰੰਤੂ ਸਮਾਂ ਪਾ ਕੇ ਇਹ ਸੁਤੰਤ੍ਰ ਸ਼ਹਿਰ ਭੀ ਛੋ
ਛੋਟੇ ਲੋਕਲ ਰਾਜਿਆਂ ਦੇ ਅਧੀਨ ਹੋ ਗਏ ਅਤੇ ਸਨੇ ਸ
ਇਹ ਰਾਜੇ ਆਪੋ ਵਿਚੀ ਲੜਦੇ ਝਗੜਦੇ ਤੇ ਇਕ ਦੂਸ
ਨੂੰ ਮਾਰਦੇ ਵਡੇ ਵਡੇ ਰਾਜ ਕਾਇਮ ਕਰਦੇ ਗਏ। ਅਖੀ

ਨੂੰ ਇਹ ਨੌਬਤ ਇਥੋਂ ਤਕ ਪੁਜੀ ਕਿ ਕਈ ਰਾਜਿਆਂ ਨੇ ਬਹੁਤ ਵਡੇ ਵਡੇ ਰਾਜ (Empires) ਕਾਇਮ ਕੀਤੇ। ਸ਼ਾਹ ਸਕੰਦਰ ਨੇ ਤਾਂ ਸਾਰੀ ਦੁਨੀਆਂ ਨੂੰ ਹੀ ਆਪਣੇ ਝੰਡੇ ਹੇਠ ਲੈ ਆਉਣ ਦਾ ਪ੍ਰਣ ਕਰ ਲਿਆ ਤੇ ਯੂਨਾਨ ਤੋਂ ਲੇਕੇ ਪੰਜਾਬ ਤਕ ਮਾਰ ਧਾੜ ਕਰਦਾ ਆਇਆ। ਇਸੇ ਤਰਾਂ ਰੋਮ ਦੇ ਬਾਦਸ਼ਾਹਾਂ ਨੇ ਯੂਰਪ ਵਿਚ ਵਡਾ ਰਾਜ ਕਾਇਮ ਕੀਤਾ ਜੋ ਹੁਣ ਤਕ "ਰੋਮਨ ਇਮਪਾਇਰ" ਦੇ ਨਾਮ ਨਾਲ ਤਵਾਰੀਖ ਵਿਚ ਪ੍ਰਸਿਧ ਹੈ।

ਇਸੇ ਸਮੇਂ ਦੇ ਅਰੰਭ ਵਿਚ ਦੁਨੀਆਂ ਦੇ ਵਡੇ ਵਡ ਉੱਘੇ ਵਿੱਦਵਾਨ, ਫਿਲਾਸਫਰ ਅਤੇ ਦੁਨੀਆਂ ਦੇ ਉੱਘੇ ਉੱਘੇ ਮਜ਼ਹਬਾਂ ਦੇ ਬਾਨੀ ਪੈਦਾ ਹੋਏ। ਯੂਰਪ ਵਿਚ ਸੁਕਰਾਤ (Socrates), ਅਫਲਾਤੂ (Plato) ਅਤੇ ਰਸਾਤਲ (Aristotle) ਵਰਗੇ ਵਿੱਦਵਾਨ ਪੈਦਾ ਹੋਏ ਅਤੇ ਏਸ਼ੀਆ ਨੇ ਰੱਬੀ ਪਿਆਰ ਦੇ ਸੋਮੇਂ ਹਜ਼ਰਤ ਈਸਾ (Jesus Christ), ਮਹਾਤਮਾਂ ਬੁਧ, ਜੈਨ ਮਤ ਦੇ ਬਾਨੀ ਮਹਾਬੀਰ, ਅਤੇ ਕਨਫਿਊਸ਼ਸ਼ (ਚੀਨੀ ਮਤ ਦਾ ਬਾਨੀ) ਆਦਿ ਮਹਾਤਮਾਂ ਪੈਦਾ ਕੀਤੇ। ਇਨ੍ਹਾਂ ਵਿੱਦਵਾਨਾਂ ਦੀਆਂ ਲੇਖਣੀਆਂ ਅਤੇ ਪ੍ਰੇਮ ਤ੍ਰੰਗਾਂ ਦੇ ਨਜ਼ਾਰੇ ਵੀਹਵੀਂ ਸਦੀ ਦੇ ਵਿੱਦਵਾਨਾਂ ਨੂੰ ਚਕ੍ਰਿਤ ਕਰ ਰਹੇ ਹਨ ਅਤੇ ਵਰਤਮਾਨ ਜ਼ਮਾਨੇ ਦੇ ਵਿੱਦਵਾਨ ਇਨ੍ਹਾਂ ਦੀਆਂ ਪਵਿਤ੍ਰ ਲੇਖਣੀਆਂ ਤੋਂ ਉਲਾਸ (Inspiration) ਲੈਂਦੇ ਹਨ।

ਸੰਨ ਈਸਵੀ ਦੇ ਅਰੰਭ ਤੋਂ ਮਗਰੋਂ ਚੌਦਾਂ ਪੰਦਰਾਂ ਸਦੀਆਂ ਦੁਨੀਆਂ ਦੇ ਸਾਰੇ ਦੇਸਾਂ ਦੇ ਲੋਕ ਬੜੀਆਂ ਰੰਗ ਰਲੀਆਂ ਮਾਣਦੇ ਰਹੇ। ਲਗ ਭਗ ਇਸ ਸਾਰੇ ਸਮੇਂ ਵਿਚ

ਸਭਯਤਾ ਦੇ ਲਿਹਾਜ਼ ਨਾਲ ਹਿੰਦੁਸਤਾਨ ਅਤੇ ਚੀਨ ਦੀ ਸਭ-
ਯਤਾ ਆਮ ਯੂਰਪੀਨ ਮੁਲਕਾਂ ਦੀ ਸਭਯਤਾ ਨਾਲੋਂ ਬੜੇ ਉਚੇ
ਦਰਜੇ ਦੀ ਸੀ। ਇਸ ਸਮੇਂ ਵਿਚ ਲਗ ਭਗ ਦੁਨੀਆਂ ਦੇ ਸਾਰੇ
ਦੇਸਾਂ ਵਿਚ ਕਈ ਕਈ ਰਾਜਿਆਂ ਦਾ ਰਾਜ ਸੀ ਜੋ ਕਿ ਸਦਾ ਹੀ
ਆਪਸ ਵਿਚ ਲੜਾਈ ਝਗੜੇ ਜਾਰੀ ਰਖਦੇ ਸਨ ਅਤੇ ਬਲਵਾਨ
ਬਲਹੀਨਾਂ ਨੂੰ ਪਛਾੜ ਕੇ ਆਪਣੇ ਰਾਜ ਨੂੰ ਵੱਡਾ ਬਣਾ ਲੈਂਦੇ
ਸਨ। ਯੂਰਪ ਦੇ ਦੇਸਾਂ ਵਿਚ ਇਕ ਕੌਮ ਦੂਸਰੀ ਕੌਮ ਨੂੰ ਧੱਕ
ਧੱਸ ਕੇ ਲੈ ਜਾਂਦੀ ਅਤੇ ਮੁੜ ਗੇੜਾ ਖਾ ਕੇ ਦੂਸਰੀ ਪਹਿਲੀ
ਨੂੰ ਦੰਦਾਂ ਭਾਰ ਚਾ ਸੁਟਦੀ। ਮਜ਼ਹਬ ਦੇ ਨਾਂ ਤੇ ਅਨੇਕਾਂ
ਲੜਾਈਆਂ ਹੋਈਆਂ ਅਤੇ ਲੱਖਾਂ ਬੇਕਸੂਰਿਆਂ ਦੀਆਂ ਜਾਨਾਂ
ਰੱਬ ਨੂੰ ਖੁਸ਼ ਕਰਨ ਲਈ ਜਰਵਾਣਿਆਂ ਨੇ ਮੌਤ ਦੇ
ਘਾਟ ਉਤਾਰੀਆਂ।

ਇਹੀ ਹਾਲ ਪੂਰਬੀ ਦੁਨੀਆਂ ਦਾ ਰਿਹਾ। ਵੱਡੇ
ਰਾਜੇ ਛੋਟਿਆਂ ਨੂੰ ਮਾਰ ਮੁਕਾ ਕੇ ਆਪਣੇ ਆਪ ਨੂੰ ਤਕੜੇ
ਬਣਾਉਂਦੇ ਰਹੇ ਅਤੇ ਸਮਾਂ ਪੈਣ ਤੇ ਆਪ ਆਪ ਤੋਂ ਜਰ-
ਵਾਣਿਆਂ ਦੇ ਸ਼ਿਕਾਰ ਬਣਦੇ ਰਹੇ। ਉੱਤ੍ਰ ਦੇ ਠੰਡੇ ਦੇਸਾਂ
ਵਿਚੋਂ ਟੋਲਿਆਂ ਦੇ ਟੋਲੇ ਦੱਖਣ ਵਲ ਨੂੰ ਡਾਰਾਂ ਬੰਨ੍ਹ ਕੇ
ਆਏ ਅਤੇ ਸਭ ਨੇ ਹਿੰਦੁਸਤਾਨ ਵਿਚ ਆ ਕੇ ਸਾਹ ਲਿਆ।
ਅਰਬ ਵਿਚ ਸਤਵੀਂ ਸਦੀ ਦੇ ਅਰੰਭ ਵਿਚ ਹਜ਼ਰਤ ਮੁਹੰ-
ਮਦ ਸਾਹਿਬ ਪ੍ਰਗਟ ਹੋਏ ਅਤੇ ਆਪ ਤੇ ਆਪ ਜੀ ਦੇ
ਪੈਰੋਕਾਰਾਂ ਨੇ ਭੀ ਮਜ਼ਹਬ ਦੇ ਨਾਂ ਤੇ ਸਵਾਬੀ ਜਹਾਦ ਕਰਨੋਂ
ਪੱਛਮੀ ਲੋਕਾਂ ਨਾਲੋਂ ਘਟ ਨਹੀਂ ਕੀਤੀ। ਹਿੰਦ ਅਤੇ ਚੀਨ
ਵਾਸੀਆਂ ਨੂੰ ਇਹ ਮਾਣ ਹੈ ਕਿ ਮਜ਼ਹਬ ਦੀ ਆੜ ਵਿਚ

ਇਸ ਸਮੇਂ ਵਿਚ ਇਥੇ ਕੋਈ ਜਹਾਦ ਨਹੀਂ ਹੋਇਆ। ਯੁਧ ਹੁੰਦੇ ਰਹੇ ਹਨ, ਪ੍ਰੰਤੂ ਉਹ ਰਾਜਸੀ ਜਾਂ ਆਰਥਕ ਮਤ ਭੇਦ ਹੋਣ ਦੇ ਕਾਰਨ, ਮਜ਼ਹਬਾਂ ਦੇ ਟੰਟੇ ਕਰਕੇ ਨਹੀਂ।

ਸਾਰੀ ਦੁਨੀਆਂ ਵਿਚ ਆਦਮੀ ਨੇ ਆਪਣੀ ਉਪ-ਜੀਵਕਾ ਲਈ ਭਾਂਤ ਭਾਂਤ ਦੇ ਪੇਸ਼ੇ ਅਖਤਿਆਰ ਕੀਤੇ। ਹਿੰਦੁਸਤਾਨ ਅਤੇ ਯੂਨਾਨ ਦੀ ਪ੍ਰਾਚੀਨ ਕਿਰਤੀ ਵੰਡ ਬਹੁਤ ਮਿਲਦੀ ਜੁਲਦੀ ਹੈ। ਅਫਲਾਤੂਨ (Plato) ਅਤੇ ਮਨੂੰ ਨੇ ਜੋ ਸੁਸਾਇਟੀ ਦੀ ਵੰਡ ਕੀਤੀ, ਉਹ ਇਕ ਦੂਜੇ ਨਾਲ ਖਾਸਾ ਟਾਕਰਾ ਖਾਂਦੀ ਹੈ। ਇਨ੍ਹਾਂ ਸੁਸਾਇਟੀ ਨੂੰ ਚਾਰ ਹਿੱਸਿਆਂ ਵਿਚ ਵੰਡਿਆ—ਜੋ ਦਿਮਾਗ਼ੀ ਸ਼ਕਤੀ ਵਿਚ ਪੂਰੇ ਸਨ, ਉਨ੍ਹਾਂ ਨੂੰ ਰਾਜ ਕਾਜ ਤੇ ਵਿਦਿਆ ਪੜ੍ਹਨ ਪੜ੍ਹਾਉਣ ਦਾ ਜ਼ੁਮੇਵਾਰ ਥਾਪਿਆ, ਬਾਹੂ ਬਲ ਵਾਲਿਆਂ ਨੂੰ ਦੇਸ ਦੀ ਰੱਖਿਆ ਵਾਸਤੇ ਸਿਪਾਹੀਆਂ ਦੀ ਵਰਦੀ ਪਹਿਨਾਈ, ਮਾਮੂਲੀ ਅਕਲ ਦੇ ਮਾਲਕਾਂ ਨੂੰ ਖੇਤੀ ਬਾੜੀ ਤੇ ਵਪਾਰ ਦਾ ਕੰਮ ਸੰਭਾਲਿਆ, ਅਤੇ ਸਭ ਤੋਂ ਰਹਿ ਚੁੱਕਿਆਂ ਨੂੰ ਦੂਸਰੀਆਂ ਸ਼੍ਰੇਣੀਆਂ ਦੇ ਸੇਵਾਦਾਰ ਬਣਾਇਆ। ਯੂਨਾਨ ਵਿਚ ਤਾਂ ਇਹ ਅਫਲਾਤੂਨ ਦੀ ਸਕੀਮ ਕਾਗਜ਼ੀ ਸਕੀਮ ਹੀ ਰਹੀ, ਪ੍ਰੰਤੂ ਹਿੰਦੁਸਤਾਨ ਵਿਚ ਇਸ ਨੇ ਜਾਤ ਵਰਨ ਦਾ ਰੂਪ ਧਾਰਿਆ, ਜਿਸ ਦੇ ਮੁਢਲੇ ਅਸੂਲ ਤਾਂ ਬੜੇ ਚੰਗੇ ਸਨ, ਪ੍ਰੰਤੂ ਸਮਾਂ ਪੈਣ ਤੇ ਵਰਤਮਾਨ ਜਾਤ ਪਾਤ ਦਾ ਕੰਡਿਆਲਾ ਰੂਪ ਧਾਰ ਲਿਆ, ਜਿਸ ਅਨੁਸਾਰ ਹਰ ਇਕ ਆਦਮੀ ਦੀ ਯੋਗਤਾ ਉਸ ਦੀ ਦਿਮਾਗ਼ੀ ਸ਼ਕਤੀ ਜਾਂ ਬਾਹੂ ਬਲ ਦੇ ਅਧਾਰ 'ਤੇ ਨਹੀਂ, ਬਲਕਿ ਜਨਮ ਦੇ ਅਧਾਰ ਤੇ ਗਿਣੀ ਜਾਂਦੀ ਹੈ। ਜੋ

ਬ੍ਰਾਹਮਣ ਦੇ ਘਰ ਜੰਮਿਆ ਹੈ ਬ੍ਰਾਹਮਣ ਹੀ ਰਹੇਗਾ, ਭਾਵੇਂ ਉਸਦੇ ਦਿਮਾਗ਼ ਵਿਚ ਕਿਣਕਾ ਮਾਤ੍ਰ ਅਕਲ ਨ ਹੋਵੇ ਅਤੇ ਜੋ ਮੰਦ-ਭਾਗਾਂ ਨੂੰ ਸ਼ੂਦਰ ਦੇ ਘਰ ਪੈਦਾ ਹੋਇਆ ਹੈ, ਉਹ ਭਾਵੇਂ ਦਿਮਾਗ਼-ਸ਼ਕਤੀ ਵਿਚ ਕਿਤਨਾ ਹੀ ਪ੍ਰਬੀਨ ਕਿਉਂ ਨ ਹੋਵੇ (ਜੇਕਰ ਉਹ ਡਾਕਟਰ ਅੰਬੇਦਕਾਰ ਭੀ ਹੈ ਤਾਂ ਪਿਆ ਹੋਵੇ) ਪ੍ਰੰਤੂ ਸ਼ੂਦਰ (ਨਹੀਂ ਨਹੀਂ, ਅਛੂਤ) ਹੀ ਰਹੇਗਾ।

ਆਪਣੀ ਉਦਰ-ਪੂਰਨਾ ਲਈ ਆਦਮੀ ਅਨੇਕ ਪ੍ਰਕਾਰ ਦੇ ਪਾਪੜ ਵੇਲਦਾ ਰਿਹਾ। ਕੋਈ ਜ਼ਿਮੀਂਦਾਰ ਬਣਕੇ ਖੇਤੀ ਬਾੜੀ ਕਰਦਾ, ਕੋਈ ਵਿਪਾਰੀ ਬਣਕੇ ਵਿਪਾਰ ਵਿਚ ਜੁਟ ਜਾਂਦਾ, ਕੋਈ ਲੁਹਾਰ, ਤਰਖਾਣ, ਸੁਨਾਰ, ਧੋਬੀ, ਛੀਂਬੇ, ਨਾਈ, ਚੁਮਾਰ ਆਦਿ ਦੇ ਕਿੱਤੇ ਨੂੰ ਅਪਣਾ-ਉਂਦਾ ਅਤੇ ਕੋਈ ਕਿਸੇ ਪ੍ਰਕਾਰ ਦੀ ਦਸਤਕਾਰੀ (ਅਥਵਾ ਕਾਰੀਗਰੀ) ਵਿਚ ਕਮਾਲ ਦਿਖਾ ਕੇ ਆਪਣਾ ਨਿਰਬਾਹ ਕਰਦਾ।

ਇਸ ਸਮੇਂ ਦੇ ਅਖੀਰ ਵਿਚ ਦੁਨੀਆਂ ਦੇ ਵਿਪਾਰ ਵਿਚ ਬਹੁਤ ਵਾਧਾ ਹੋ ਰਿਹਾ ਸੀ ਅਤੇ ਖਾਸ ਕਰਕੇ ਯੂਰ-ਪੀਨ ਦੇਸਾਂ ਦੇ ਵਸਨੀਕ ਹਿੰਦੁਸਤਾਨ ਨਾਲ ਵਿਪਾਰ ਕਰਨਾਂ ਫ਼ਖ਼ਰ ਸਮਝਦੇ ਸਨ। ਗੱਲ ਇਹ ਸੀ ਕਿ ਯੂਰਪ ਦੇ ਠੰਢੇ ਮੁਲਕਾਂ ਵਿਚ ਸਰਦੀਆਂ ਇਤਨੇ ਕੜਾਕੇ ਦੀਆਂ ਪੈਂਦੀਆਂ ਸਨ ਕਿ ਕਈ ਕਈ ਮਹੀਨੇ ਬਰਫ ਪੈਣ ਕਰਕੇ ਕੋਈ ਕੰਮ ਕਾਰ ਨਹੀਂ ਹੋ ਸਕਦਾ ਸੀ। ਇਸ ਲਈ ਉਨ੍ਹਾਂ ਦਿਨਾਂ ਲਈ ਖਾਣਾ ਦਾਣਾ ਜਮ੍ਹਾਂ ਕਰਨਾ ਪੈਂਦਾ ਸੀ

ਤੇ ਖਾਸ ਕਰਕੇ ਮਾਸ ਨੂੰ ਸਾਂਭ਼ਕੇ ਰਖਣ ਦੀ ਖਾਸ ਲੋੜ ਸੀ। ਤਜਰਬੇ ਨੇ ਉਨ੍ਹਾਂ ਲੋਕਾਂ ਨੂੰ ਸਿਖਾ ਦਿਤਾ ਸੀ ਕਿ ਹਿੰਦੁਸਤਾਨੀ ਗਰਮ ਮਸਾਲਿਆਂ ਨਾਲ ਮਾਸ ਬਹੁਤ ਦੇਰ ਤਕ ਬਿਨਾਂ ਖਰਾਬ ਹੋਇਆਂ ਰਖ ਸਕੀਦਾ ਹੈ। ਇਸ ਲਈ ਹਿੰਦੁਸਤਾਨ ਦੇ ਗਰਮ ਮਸਾਲਿਆਂ ਲਈ ਸਾਰੇ ਯੂਰਪੀਨ ਲੋਕ ਇਧਰ ਨੂੰ ਧਾਉਂਦੇ ਸਨ।

ਪੰਦਰਵੀਂ ਸਦੀ ਦੇ ਅਧ (੧੪੫੦) ਤੋਂ ਲੈ ਕੇ ਅਠਾਰਵੀਂ ਸਦੀ ਦੇ ਅਧ (੧੭੬੩) ਤੱਕ ਦਾ ਸਮਾਂ ਤਜਾਰਤੀ ਅੰਦੋਲਨ (Commercial Revolution) ਕਰਕੇ ਸਾਰੀ ਦੁਨੀਆਂ ਵਿਚ ਪ੍ਰਸਿੱਧ ਹੈ। ਇਨ੍ਹਾਂ ਤਿੰਨਾਂ ਸਦੀਆਂ ਵਿਚ ਯੂਰਪੀਨ ਕੌਮਾਂ ਆਪਣੇ ਘਰਾਂ ਤੋਂ ਨਿਕਲੀਆਂ ਅਤੇ ਬਾਹਰਲੀ ਸਾਰੀ ਦੁਨੀਆਂ ਨੂੰ ਇਨ੍ਹਾਂ ਆਪਣੇ ਕਾਬੂ ਕਰ ਲਿਆ। ਸਪਾਨੀ, ਪੁਰਤਗੀਜ਼, ਫਰਾਂਸੀਸੀ, ਅੰਗ੍ਰੇਜ਼ ਤੇ ਡੱਚ ਆਦਿ ਕੌਮਾਂ ਨੇ ਆਪੋ ਆਪਣੀਆਂ ਬਸਤੀਆਂ ਦੂਰ ਦੁਰਾਡੇ ਦੇਸਾਂ ਵਿਚ ਕਾਇਮ ਕਰ ਲਈਆਂ। ਕੋਲੰਬਸ ਜਦ ੧੪੯੨ ਵਿਚ ਹਿੰਦੁਸਤਾਨ ਦਾ ਰਸਤਾ ਢੂੰਡਣ ਤੁਰਿਆ ਤਾਂ ਵਿਚਾਰੇ ਨੂੰ ਕੀ ਪਤਾ ਸੀ ਕਿ ਉਸਦੇ ਪੈਰ ਹੇਠ ਸਹਿਆ ਆ ਜਾਵੇਗਾ (ਅਥਵਾ ਉਹ ਨਵੀਂ ਦੁਨੀਆਂ ਲਭ ਲਏਗਾ। ਸੁਣਿਆ ਹੈ ਕਿ ਇਸ ਭੋਲੇ ਕੋਲੰਬਸ ਦੇ ਨਿੱਕੇ ਜਿਹੇ ਪੈਰ ਹੇਠ ਸਹਿਆ ਰੜਕਿਆ ਹੀ ਨਹੀਂ (ਉਸ ਨੂੰ ਆਪਣੀ ਜ਼ਿੰਦਗੀ ਵਿਚ ਇਹ ਪਤਾ ਨਹੀਂ ਲਗਾ ਸੀ ਕਿ ਉਸ ਨੇ ਇਕ ਹੋਰ ਨਵੀਂ ਦੁਨੀਆਂ ਭਾਲ ਲਈ ਹੈ, ਵਿਚਾਰਾ

ਅਮਰੀਕਾ ਨੂੰ ਹਿੰਦੁਸਤਾਨ ਹੀ ਸਮਝਦਾ ਰਿਹਾ।)

ਇਸ ਸਮੇਂ ਵਿਚ ਹੀ ਪੁਰਤਗੀਜ਼, ਫਰਾਂਸੀਸੀ ਤੇ ਅੰਗ੍ਰੇਜ਼ ਹਿੰਦੁਸਤਾਨ ਵਿਚ ਆਏ ਅਤੇ ਸਮਾਂ ਪੈ ਕੇ ਇਸ ਸੋਨੇ ਦੀ ਚਿੜੀ (ਹਿੰਦੁਸਤਾਨ) ਨੂੰ ਕਾਬੂ ਕਰਨ ਲਈ ਇਨ੍ਹਾਂ ਵਿਚ ਖੂਬ ਖੜਕੀ। ਅਖੀਰ ਨੂੰ ਅੰਗ੍ਰੇਜ਼ਾਂ ਨੇ ਦੂਸਰੀਆਂ ਯੂਰਪੀਨ ਕੌਮਾਂ ਨੂੰ ਇਸ ਦੌੜ ਵਿਚ ਪਛਾੜ ਦਿਤਾ ਅਤੇ ਆਪਣੇ ਰਾਜ ਦੀ ਨੀਂਹ ਹਿੰਦੁਸਤਾਨ ਵਿਚ ਰਖੀ। ਉਸ ਤੋਂ ਮਗਰੋਂ ਕਿਸ ਤਰਾਂ ਸਾਰੇ ਹਿੰਦੁਸਤਾਨ ਨੂੰ ਆਪਣੇ ਅਧੀਨ ਕੀਤਾ ਸਾਡੇ ਮੁਲਕ ਦਾ ਬੱਚਾ ਬੱਚਾ ਜਾਣਦਾ ਹੈ।

ਅੰਗ੍ਰੇਜ਼ਾਂ ਨੇ ਹੋਰ ਮੁਲਕਾਂ ਵਿਚ ਭੀ ਆਪਣੀਆਂ ਵੱਡੀਆਂ ਵੱਡੀਆਂ ਬਸਤੀਆਂ ਕਾਇਮ ਕਰ ਲਈਆਂ। ਅਫਰੀਕਾ ਵਿਚ ਕਈ ਥਾਂ ਮੱਲੇ, ਆਸਟ੍ਰੇਲੀਆ ਤਾਂ ਹੌਲੀ ਹੌਲੀ ਸਾਰਾ ਹੀ ਕਾਬੂ ਕਰ ਲਿਆ, ਉੱਤ੍ਰੀ ਅਮਰੀਕਾ ਵਿਚ ਭੀ ਦੂਸਰੀਆਂ ਕੌਮਾਂ ਨਾਲੋਂ ਚੰਗੇ ਰਹੇ। ਇਨ੍ਹਾਂ ਵਾਂਗ ਦੂਸਰੀਆਂ ਯੂਰਪੀਨ ਕੌਮਾਂ ਨੇ ਭੀ ਦੂਰ ਦੁਰਾਡੇ ਦੀਪਾਂ ਵਿਚ ਆਪਣੀਆਂ ਬਸਤੀਆਂ ਬਣਾਈਆਂ। ਦੁਨੀਆਂ ਦਾ ਕੋਈ ਹਿੱਸਾ (ਜਾਪਾਨ, ਚੀਨ ਆਦਿ) ਹੀ ਭਾਵੇਂ ਅਜੇਹਾ ਰਹਿ ਗਿਆ ਹੋਵੇ ਜਿਥੇ ਯੂਰਪੀਨ ਕੌਮਾਂ ਦਾ ਝੰਡਾ ਨ ਝੂਲਿਆ ਹੋਵੇ। ਮੁਕਦੀ ਗੱਲ ਇਹ ਕਿ ਯੂਰਪੀਨ ਕੌਮਾਂ ਨੇ ਇਸ ਸਮੇਂ ਵਿਚ ਲਗ ਭਗ ਸਾਰੀ ਦੁਨੀਆਂ ਨੂੰ ਆਪਣੇ ਕਾਬੂ ਕਰ ਲਿਆ।

ਇਥੇ ਪਾਠਕਾਂ ਨੂੰ ਇਹ ਚਿਤਾਵਨੀ ਕਰਾਉਣੀ ਜ਼ਰੂਰੀ ਭਾਸਦੀ ਹੈ ਕਿ ਇਸ ਸਮੇਂ ਦੇ ਅਖੀਰ ਤਕ ਹਿੰਦੁਸਤਾਨ ਦੀ ਸਭਯਤਾ ਸਮੁਚੇ ਤੌਰ ਤੇ ਪੱਛਮੀ ਦੇਸਾਂ ਨਾਲੋਂ ਕਿਸੇ

ਗਲੋਂ ਘਟ ਨਹੀਂ ਸੀ, ਬਲਕਿ ਸਾਡੀ ਸਭਯਤਾ ਦਾ ਮਿਆਰ ਉਨ੍ਹਾਂ ਦੀ ਸਭਯਤਾ ਨਾਲੋਂ ਬਹੁਤ ਉੱਚਾ ਸੀ। ਸਾਡਾ ਮੁਲਕ ਰਾਜਨੀਤੀ, ਫ਼ਲਸਿਫਾ, ਲਿਟ੍ਰੇਚਰ, ਵਿਦਿਆ ਅਤੇ ਦਸਤਕਾਰੀ ਆਦਿ ਵਿਚ ਦੁਨੀਆਂ ਦੇ ਅਗੇ-ਵਧੂ ਦੇਸਾਂ ਵਿਚੋਂ ਸੀ। ਪ੍ਰੰਤੂ ਸਮੇਂ ਦੇ ਗੇੜ ਨੇ ਦੇਸ ਦੀ ਰਾਜਸੀ ਹਾਲਤ ਅਜੇਹੀ ਕਮਜ਼ੋਰ ਕਰ ਦਿਤੀ ਕਿ ਇਕ ਦੂਸਰੇ ਨਾਲ ਲੜਾਈਆਂ ਹੋਣ ਲੱਗੀਆਂ ਅਤੇ ਆਪਣੇ ਸਾਥੀ ਰਾਜੇ ਜਾਂ ਨਵਾਬ ਨੂੰ ਕਾਬੂ ਕਰਨ ਲਈ ਹਰ ਇਕ ਨੇ ਈਸਟ ਇੰਡੀਆ ਕੰਪਨੀ ਦੇ ਕਰਮਚਾਰੀਆਂ ਤੋਂ ਮੱਦਦ ਲੈਣੀ ਸਵੀ-ਕਾਰ ਕੀਤੀ। ਇਸ ਮਦਦ ਦੇ ਬਦਲੇ ਕੰਪਨੀ ਨੂੰ ਹਰ ਇਕ ਲੜਾਈ ਕਰਨ ਵਾਲਾ ਰਾਜਾ ਜਿੱਤੇ ਹੋਏ ਰਾਜ ਵਿਚੋਂ ਕੁਝ ਹਿੱਸਾ ਜਾਂ ਨਕਦੀ ਦੇਣ ਲੱਗਾ। ਇਸ ਪ੍ਰਕਾਰ ਦਿਨੋ ਦਿਨ ਕੰਪਨੀ ਦਾ ਵਿਕਾਰ ਵਧਦਾ ਗਿਆ ਅਤੇ ਦੇਸੀ ਰਾਜਿਆਂ ਦੀ ਗਿਣਤੀ ਘਟਦੀ ਗਈ।

ਅਠ੍ਹਾਰਵੀਂ ਸਦੀ ਦੇ ਅੱਧ (ਖਾਸ ਕਰਕੇ ੧੭੬੩) ਤੋਂ ਬਾਅਦ ਦਸਤਕਾਰਕ ਅੰਦੋਲਨ (Industrial Revolution) ਦਾ ਸਮਾਂ ਆਉਂਦਾ ਹੈ। ਵਰਤਮਾਨ ਦਸਤ-ਕਾਰੀ ਦਾ ਅਰੰਭ ਇੰਗਲਿਸਤਾਨ ਵਿਚ ਹੋਇਆ ਅਤੇ ਸਨੇ ਸਨੇ ਇਹ ਮਸ਼ੀਨਾਂ ਨਾਲ ਚੀਜ਼ਾਂ ਬਨਾਉਣ ਦਾ ਤ੍ਰੀਕਾ ਹੋਰਨਾਂ ਮੁਲਕਾਂ ਵਿਚ ਭੀ ਪ੍ਰਵਿਰਤ ਹੋਣ ਲਗਾ, ਪ੍ਰੰਤੂ ਵੀਹਵੀਂ ਸਦੀ ਦੇ ਪਹਿਲੇ ਚੌਥਾਈ ਹਿੱਸੇ ਤਕ ਦਸਤਕਾਰੀ ਲੀਡਰੀ ਦੀ ਕਮਾਨ ਅੰਗ੍ਰੇਜ਼ਾਂ ਦੇ ਹੱਥ ਹੀ ਰਹੀ। ਇਸ ਦਸਤਕਾਰੀ ਅੰਦੋਲਨ ਨੇ ਅਧੀਨ

( Dependent ) ਮੁਲਕਾਂ ਦੀ ਗੁਲਾਮੀ ਨੂੰ ਹੋਰ ਤ
ਕਰੜੀ ਕਰ ਦਿਤਾ ਅਤੇ ਇਨ੍ਹਾਂ ਦੀ ਗਿਣਤੀ ਤੇ ਰਕ
ਵਿਚ ਭੀ ਖ਼ਾਸਾ ਵਾਧਾ ਕੀਤਾ। ਇਸ ਦਾ ਕਾਰਨ ਇ
ਸੀ ਕਿ ਯੂਰਪੀਨ ਮੁਲਕਾਂ ਨੇ, ਜਿਥੇ ਦਸਤਕਾਰੀ ਦਿ
ਵਿਨ ਪ੍ਰਫੁਲਤ ਹੋ ਰਹੀ ਸੀ, ਦੁਨੀਆਂ ਦੇ ਹੋਰਨਾਂ ਮੁਲਕ
ਨੂੰ ਆਪਣੀਆਂ ਦਸਤਕਾਰੀਆਂ ਚਲਾਉਣ ਲਈ ਕੱਚੀਅ
ਧਾਤਾਂ ਦੇ ਸੋਮੇ ਅਤੇ ਇਨ੍ਹਾਂ ਦਸਤਕਾਰੀਆਂ ਵਿਚ ਬਣੀਅ
ਹੋਈਆਂ ਚੀਜ਼ਾਂ ਦੀ ਖਪਤ ਹੋਣ ਲਈ ਮੰਡੀਆਂ ਬਣ
ਲਿਆ। ਤਾਂਤੇ ਹੁਣ ਕੱਚੀਆਂ ਧਾਤਾਂ ਦੇ ਜਹਾਜ਼ ਏਸ਼ੀਆ,
ਅਫਰੀਕਾ, ਆਸਟ੍ਰੇਲੀਆ ਤੇ ਅਮਰੀਕਾ ਤੋਂ ਯੂਰਪ ਨੂੰ ਜਾਣ
ਲਗੇ ਅਤੇ ਉਥੋਂ ਇਹ ਧਾਤਾਂ ਕਈ ਗੁਣਾਂ ਕੀਮਤੀ ਹੋ ਕੇ
ਮੁੜ ਇਨ੍ਹਾਂ ਹੀ ਦੀਪਾਂ ਦੇ ਮੁਲਕਾਂ ਵਿਚ ਵਿਕਣ ਲਗੀਆਂ।
ਅੰਗ੍ਰੇਜ਼ਾਂ ਦੀ ਅਮ੍ਰੀਕਾ ਦੀ ਬਸਤੀ ਨੇ ਤਾਂ ਅਜੇਹੀ ਪਾਲਸੀ
ਤੋਂ ਤੰਗ ਆਕੇ ਛੇਤੀ ਹੀ ਆਪਣੀ ਸੁਤੰਤ੍ਰਤਾ ਪ੍ਰਾਪਤ ਕਰ
ਲਈ ਅਤੇ ਆਪਣੇ ਦੇਸ ਵਿਚ ਸਾਮਵਾਦੀ ਰਾਜ
( Republican Democracy ) ਕਾਇਮ ਕਰ ਲਿਆ ਅਤੇ
ਬਾਕੀ ਜੋ ਮੁਲਕ ਆਪਣੀ ਹਾਲਤ ਨੂੰ ਸੁਧਾਰਨੋਂ ਅਵੇ-
ਸਲੇ ਰਹੇ, ਉਨ੍ਹਾਂ ਦੀ ਰਾਜਸੀ ਤੇ ਆਰਥਕ ਆਜ਼ਾਦੀ
ਦਿਨੋ ਦਿਨ ਘਟਦੀ ਗਈ।

ਦਸਤਕਾਰਤ ਅੰਦੋਲਨ ਅਰੰਭ ਹੋਣ ਦੇ ਪਿਛੋਂ
ਦੁਨੀਆਂ ਦੇ ਵੱਖੋ ਵੱਖ ਦੇਸਾਂ ਦੀਆਂ ਅਨੇਕਾਂ ਲੜਾਈਆਂ
ਹੋਈਆਂ, ਜਿਨ੍ਹਾਂ ਵਿਚੋਂ ਹਰ ਇਕ ਦਾ ਮੁਖ ਕਾਰਨ ਆਪੋ
ਆਪਣੀਆਂ ਮੰਡੀਆਂ ਵਿਚ ਵਾਧਾ ਕਰਨਾ ਸੀ। ਇਸ ਸਾਰੇ

ਸਮੇਂ ਵਿਚ ਹਰ ਇਕ ਯੂਰਪੀਨ ਕੌਮ ਦੀਆਂ ਅਖਾਂ ਹਿੰਦੁ-ਸਤਾਨ ਵਲ ਲੱਗੀਆਂ ਰਹੀਆਂ ਹਨ ਅਤੇ ਹਰ ਇਕ ਦੀ ਇਹ ਦਿਲੀ ਉਮੰਗ ਰਹੀ ਹੈ ਕਿ ਇਹ 'ਸੋਨੇ ਦੀ ਚਿੜੀ' ਮੇਰੇ ਹੱਥ ਆਵੇ। ਪ੍ਰੰਤੂ ਅੰਗ੍ਰੇਜ਼ੀ ਰਾਜ ਦੇ ਪੈਰ ਇਸ ਮੁਲਕ ਵਿਚ ਇਤਨੇ ਡੂੰਘੇ ਗੱਡੇ ਗਏ ਕਿ ਕਿਸੇ ਜ਼ੋਰਾਵਰ ਤੋਂ ਜ਼ੋਰਾਵਰ ਨੂੰ ਭੀ ਇਨ੍ਹਾਂ ਨੂੰ ਉਖੇੜਨ ਦਾ ਅਵਸਰ ਨਹੀਂ ਮਿਲਿਆ। ਇਸ ਦਾ ਮਤਲਬ ਇਹ ਨਹੀਂ ਕਿ ਅੰਗ੍ਰੇਜ਼ਾਂ ਨੇ ਹਿੰਦੁਸਤਾਨ ਦੀ ਰਾਖੀ ਹਿੰਙ ਫਟਕੜੀ ਲੱਗੀ ਤੋਂ ਬਗ਼ੈਰ ਹੀ ਕਰ ਲਈ। ਇਨ੍ਹਾਂ ਨੇ ਭੀ ਹਿੰਦੁਸਤਾਨ ਦੀ ਖਾਤਰ ਕਈ ਦਰਜਨਾਂ ਲੜਾਈਆਂ ਲੜੀਆਂ। ਡਾਕਟਰ ਤਾਰਕ ਨਾਥ ਦਾਸ ਆਪਣੀ ਬਣਾਈ ਹੋਈ ਕਿਤਾਬ 'ਇੰਡੀਆ ਐਂਡ ਵਰਲਡ ਪਾਲੇਟਿਕਸ' ਵਿਚ ਦਸਦਾ ਹੈ ਕਿ ਅੰਗ੍ਰੇਜ਼ਾਂ ਨੇ ਹਿੰਦੁ-ਸਤਾਨ ਦੀ ਹਿਫਾਜ਼ਤ ਲਈ ਪਿਛਲੇ ਡੇਢ ਸੌ ਸਾਲ ਵਿਚ ਸੌ ਤੋਂ ਵਧੀਕ ਲੜਾਈਆਂ ਲੜੀਆਂ ਹਨ। ਇਹੀ ਹਾਲਤ ਬਸਤੀਆਂ ਵਾਲੀਆਂ ਹੋਰ ਕੌਮਾਂ ਦੀ ਹੈ, ਜਿਨ੍ਹਾਂ ਜਿਨ੍ਹਾਂ ਨੇ ਆਪਣੀਆਂ ਬਸਤੀਆਂ ਦੁਨੀਆਂ ਦੇ ਕਿਸੇ ਹਿੱਸੇ ਵਿਚ ਬਣਾਈਆਂ ਹੋਈਆਂ ਹਨ ਉਨ੍ਹਾਂ (ਬਸਤੀਆਂ) ਦੀ ਰਾਖੀ ਲਈ ਉਨ੍ਹਾਂ ਨੇ ਹਰ ਇਕ ਲੋੜੀਂਦੀ ਕੁਰਬਾਨੀ ਕੀਤੀ ਹੈ ਤਾਂ ਤੇ ਇਹ ਬਸਤੀਆਂ ਸਦਾ ਲਈ ਉਨ੍ਹਾਂ ਦੇ ਅਧੀਨ ਰਹਿਣ ਅਤੇ ਉਨ੍ਹਾਂ ਦੇ ਬਣਾਏ ਹੋਏ ਮਾਲ ਦੀ ਖੱਪਤ ਲਈ ਮੰਡੀਆਂ ਤੇ ਦਸਤਕਾਰੀਆਂ ਨੂੰ ਚਾਲੂ ਰਖਣ ਲਈ ਕੱਚੀਆਂ ਧਾਤਾਂ ਦੇ ਸੋਮੇ ਬਣੇ ਰਹਿਣ। ਜੇਕਰ ੧੯੧੪–੧੮ ਵਾਲੀ ਵੱਡੀ ਲੜਾਈ ਮਗਰੋਂ ਜਰਮਨੀ ਦੀਆਂ ਬਸਤੀਆਂ ਖੋਹ ਲਈਆਂ ਸਨ ਤਾਂ

ਜਰਮਨ ਵਾਲੇ ਜੋ ਹੀਲੇ ਇਨ੍ਹਾਂ ਬਸਤੀਆਂ ਨੂੰ ਮੁੜ ਆਪਣੇ ਕਬਜ਼ੇ ਵਿਚ ਵਾਪਸ ਲੈਣ ਲਈ ਕਰ ਰਹੇ ਹਨ, ਉਹ ਕਿਸੇ ਤੋਂ ਗੁਝੇ ਛਿਪੇ ਨਹੀਂ। ਵਰਤਮਾਨ ਲੜਾਈ ਦਾ ਸਭ ਤੋਂ ਮੁਖ ਕਾਰਨ ਇਹੀ ਹੈ।

ਇਸ ਸਬੰਧ ਵਿਚ ਇਹ ਦਸ ਦੇਣਾ ਭੀ ਉਚਿਤ ਹੈ ਕਿ ਬਸਤੀਆਂ ਕਾਇਮ ਕਰਨ ਦਾ ਫੁਰਨਾ ਕੇਵਲ ਯੂਰਪੀਨ ਕੌਮਾਂ ਨੂੰ ਹੀ ਉਨ੍ਹਾਂ ਦੀ ਵਿਸ਼ੇਸ਼ ਅਕਲ ਦੇ ਕਾਰਨ ਨਹੀਂ ਫੁਰਿਆ, ਬਲਕਿ ਮਲੂਮ ਹੁੰਦਾ ਹੈ ਕਿ ਇਸ ਆਰਥਕ ਲੋੜ (Economic necessity) ਨੇ ਮਜ-ਬੂਰਨ ਹਰ ਇਕ ਦਸਤਕਾਰੀ-ਪੂਰਬਕ ਦੇਸ ਨੂੰ ਸੁਝਾ ਦਿਤਾ ਹੈ। ਜਾਪਾਨ ਵਲ ਨਜ਼ਰ ਮਾਰੋ ਤਾਂ ਪਤਾ ਲਗੇਗਾ ਕਿ ਭਾਵੇਂ ਇਹ ਇਕ ਏਸ਼ੀਆਈ ਕੌਮ ਹੈ, ਪ੍ਰੰਤੂ ਇਸ ਆਰਥਕ ਲਾਭ ਨੂੰ ਮੁਖ ਰਖਕੇ ਇਹ ਭੀ ਆਪਣੇ ਗਵਾਂਢੀ ਨਿਰਬਲ ਦੇਸਾਂ ਨੂੰ ਆਪਣੀ ਗੁਲਾਮੀ ਹੇਠ ਲਿਆਉਣ ਦੇ ਕਲੰਕ ਤੋਂ ਨਹੀਂ ਬਚ ਸਕੀ।

ਇਹ ਗੱਲ ਮੰਨਣੋਂ ਇਨਕਾਰ ਨਹੀਂ ਕੀਤਾ ਜਾਂਦਾ ਕਿ ਵਰਤਮਾਨ ਸਮੇਂ ਵਿਚ ਪੱਛਮੀ ਸਭਯਤਾ ਸਮੁਚੇ ਤੌਰ ਤੇ ਪੂਰਬੀ ਸਭਯਤਾ ਨਾਲੋਂ ਉਚੇ ਦਰਜੇ ਦੀ ਹੈ। ਇਹ ਹੇਠਲੀ ਉਤੇ ਆਈ ਦੇਖ ਕੇ ਕਈ ਵਾਰ ਹੈਰਾਨੀ ਹੁੰਦੀ ਹੈ ਕਿ "ਹੈਂ! ਇਹ ਕੀ ਕਾਰਨ? ਉਹ ਮੁਲਕ ਜੋ ਸਭਯਤਾ ਦੇ ਜਨਮ-ਦਾਤਾ ਸਨ ਅਜ ਪਿੱਛੇ ਪਏ ਹੋਏ ਹਨ ਅਤੇ ਉਹ ਮੁਲਕ ਜੋ ਇਨ੍ਹਾਂ ਸਭਯ ਮੁਲਕਾਂ ਦੇ ਮੁਕਾਬਲੇ ਸਾਫ ਜੰਗਲੀ ਸਨ ਅਜ ਟੀਸੀ ਤੇ ਪੁਜੇ ਹੋਏ ਮਲੂਮ ਹੁੰਦੇ ਹਨ!"

ਜੋ ਕੁਝ ਅਸੀਂ ਸਭਯਤਾ ਦੇ ਵਿਕਾਸ ਦੀ ਬਾਬਤ ਸੰਖੇਪ ਜਿਹਾ ਹਾਲ ਲਿਖਿਆ ਹੈ ਉਸ ਤੇ ਗਹੁ ਨਾਲ ਵਿਚਾਰਨ ਤੋਂ ਇਹ ਉਪ੍ਰੋਕਤ ਹੈਰਾਨੀ ਦੂਰ ਹੋ ਜਾਣੀ ਚਾਹੀਦੀ ਹੈ ਕਿਉਂਕਿ ਇਨ੍ਹਾਂ ਸਮਾਚਾਰਾਂ ਤੋਂ ਸਪਸ਼ਟ ਪ੍ਰਗਟ ਹੈ ਕਿ ਪਹਿਲੋਂ ਪਹਿਲ ਗਰਮ ਅਤੇ ਉਪਜਾਊ ਦੇਸਾਂ ਵਿਚ ਸਭਯਤਾ ਦਾ ਜਨਮ ਧਾਰਨਾ ਇਕ ਅਵੱਸ਼ ਗਲ ਸੀ। ਇਥੇ ਆਦਮੀ ਨੂੰ ਥੋੜੀ ਜਿਹੀ ਮੇਹਨਤ ਕਰਨ ਨਾਲ ਉਦਰ ਪੂਰਤੀ ਦੇ ਸਾਮਾਨ ਮਿਲ ਸਕਦੇ ਸਨ ਜਿਸ ਕਰਕੇ ਉਹ ਆਪਣੀ ਵੇਹਲ ਦਾ ਸਮਾਂ ਸੂਖਮ ਵਿਚਾਰਾਂ ਵਿਚਾਰਨ ਵਿਚ ਖਰਚ ਕਰ ਸਕਦਾ ਸੀ। ਇਹੋ ਕਾਰਨ ਹੈ ਕਿ ਫਲਸਿਫੇ ਦੇ ਵੱਡੇ ਵੱਡੇ ਸਿਸਟਮ ਪੂਰਬੀ ਮੁਲਕਾਂ ਵਿਚ ਹੀ ਪੈਦਾ ਹੋਏ ਅਤੇ ਦੁਨੀਆਂ ਦੇ ਸਾਰੇ ਮਜ਼ਹਬ ਭੀ ਇਥੋਂ ਹੀ ਨਿਕਲੇ। ਪ੍ਰੰਤੂ ਸਮਾਂ ਪੈਣ ਤੇ ਇਹ ਪੂਰਬੀ ਲੋਕ ਆਪਣੀਆਂ ਅਰਸ਼ੀ ਉਡਾਰੀਆਂ ਵਿਚ ਮਘਨ ਰਹੇ ਜਾਂ ਐਸ਼ ਆਰਾਮ ਵਿਚ ਪੈ ਕੇ ਖ਼ਾਨਾ ਜੰਗੀ ਵਿਚ ਜੁੱਟ ਪਏ, ਜਦ ਕਿ ਪੱਛਮ ਵਾਸੀ ਇਨ੍ਹਾਂ ਨਾਲੋਂ ਪਛੇਤੇ ਸਭਯਤਾ ਦੇ ਰਾਹ ਤੇ ਤੁਰ ਕੇ ਇਨ੍ਹਾਂ ਨੂੰ ਪਿਛਾੜ ਗਏ ਅਤੇ ਪਿਛਾੜਿਆ ਭੀ ਇਤਨਾ ਕਿ ਇਨ੍ਹਾਂ ਦੀ ਪਿੱਠ ਤੇ ਸਵਾਰ ਹੋ ਬੈਠੇ ਅਤੇ ਸਵਾਰ ਹੋ ਕੇ ਇਤਨੀ ਤਕੜੀ ਨਕੇਲ ਪਾਈ ਜੋ ਕਈਆਂ ਸਦੀਆਂ ਤਕ ਨ ਟੁੱਟੇ।

ਕਈ ਪੁਰਸ਼ ਇਸ ਗੱਲ ਤੇ ਬੜੀ ਹੈਰਾਨੀ ਪ੍ਰਗਟ ਕਰਦੇ ਹਨ ਕਿ ਪੱਛਮੀ ਸਭਯਤਾ ਇਤਨੀ ਮਾਦਾ ਪ੍ਰਸਤ (Materialistic) ਕਿਉਂ ਹੈ ਜਦ ਕਿ ਪੂਰਬੀ ਸਭਯਤਾ ਦਾ ਝੁਕਾਉ ਸਦਾ ਆਤਮਕ (Spirtual) ਰੁਖ ਵਲ

ਰਿਹਾ ਹੈ। ਇਸ ਹੈਰਾਨੀ ਦਾ ਕਾਰਨ ਲਭਣਾ ਭੀ ਕੋਈ ਮੁਸ਼ਕਲ ਗੱਲ ਨਹੀਂ। ਸਿੱਧੀ ਗੱਲ ਹੈ ਕਿ ਪੂਰਬੀ ਲੋਕਾਂ ਦੀ ਮਦਦ ਕੁਦਰਤ ਨੇ ਬਹੁਤ ਕੀਤੀ, ਜਿਸ ਮਦਦ ਦੇ ਕਾਰਨ ਇਨ੍ਹਾਂ ਨੂੰ ਆਪਣੀ ਉਦਰ-ਪੂਰਤਾ ਲਈ ਕੋਈ ਘਾਲਣਾਂ ਨਹੀਂ ਘਾਲਣੀਆਂ ਪਈਆਂ। ਜੇਕਰ ਇਨ੍ਹਾਂ ਪਾਈਆ ਕੁ ਲਈ ਹਥ ਮਾਰੇ ਤਾਂ ਕੁਦਰਤ ਨੇ ਅਤੀ ਹੇਜਲੇ ਮਿੱਤ੍ਰ ਵਾਂਗ ਦੋ ਸੇਰ ਸੋਹਣੇ ਸੋਹਣੇ ਮੇਵੇ ਇਨ੍ਹਾਂ ਦੇ ਹਵਾਲੇ ਕੀਤੇ। ਇਹ ਇਨ੍ਹਾਂ ਮੇਵਿਆਂ ਨੂੰ ਖਾ; ਸੰਤੁਸ਼ਟ ਹੋ, ਲਗੇ ਸਮਾਧੀਆਂ ਲਾਕੇ ਲੋਕ ਪ੍ਰਲੋਕ ਦੀਆਂ ਖਬਰਾਂ ਲਿਆ-ਉਣ। ਖੂਬ ਉਚੀਆਂ ਅਰਸ਼-ਉਡਾਰੀਆਂ ਲਾਈਆਂ। ਅਜੇ-ਹੀਆਂ ਹਾਲਤਾਂ ਵਿਚ ਇਹ ਜ਼ਰੂਰੀ ਸੀ ਕਿ ਸਾਡੀ ਸਭਯਤਾ ਆਤਮਕ ਰੰਗਾਂ ਦਾ ਰੰਗ ਵਟਾਉਂਦੀ।

ਪ੍ਰੰਤੂ ਪੱਛਮ ਵਾਲਿਆਂ ਨਾਲ ਕੀ ਬੀਤੀ? ਠੰਢੇ ਤੇ ਬਰਫਾਨੀ ਦੇਸਾਂ ਵਿਚ ਰਹਿਣ ਦੇ ਕਾਰਨ ਕੁਦਰਤ ਉਨ੍ਹਾਂ ਨੂੰ ਵੈਰੀ ਹੋ ਕੇ ਮਿਲੀ। ਨਿਰਬਾਹ ਕਰਨ ਲਈ ਉਨ੍ਹਾਂ ਨੂੰ ਅਨੇਕ ਪ੍ਰਕਾਰ ਦੀਆਂ ਮੁਸੀਬਤਾਂ ਝੱਲਣੀਆਂ ਪਈਆਂ। ਹਰ ਸਮੇਂ ਉਦਰ-ਪੂਰਤੀ ਲਈ ਡਾਢੇ ਕਮਰਕਸੇ ਕਰਕੇ ਕੰਮ ਕਰਨਾ ਪਿਆ ਅਤੇ ਜਿਸ ਤਰਾਂ ਸਿਆਣਿਆਂ ਕਿਹਾ ਹੈ ਕਿ ਲੋੜ ਕਾਢ ਦੀ ਮਾਂ ਹੈ (Necessity is the mother of invention) ਇਨ੍ਹਾਂ ਨੇ ਨ੍ਹਾ ਨਾ ਪ੍ਰਕਾਰ ਦੀਆਂ ਕਾਢਾਂ ਕੱਢੀਆਂ, ਜਿਨ੍ਹਾਂ ਦਵਾਰਾ ਇਨ੍ਹਾਂ ਦੀ ਉਪਜਾਊ-ਸ਼ਕਤੀ ਵਧਦੀ ਗਈ। ਜ਼ਿੰਦਗੀ ਦੀਆਂ ਲੋੜਾਂ ਅਤੇ ਕੁਦ-

ਰਤ ਦੀ ਬੇਵਫਾਈ ਨੇ ਇਨ੍ਹਾਂ ਨੂੰ ਮਾਦੀ ( Material ) ਗੱਲਾਂ ਤੇ ਕਾਢਾਂ ਵਿਚ ਇਤਨਾ ਖੱਚਤ ਕੀਤਾ ਕਿ ਇਨ੍ਹਾਂ ਨੇ ਕੁਦ-ਰਤ ਨੂੰ ਕੁੱਟ ਕੁੱਟ ਕੇ ਸਿੱਧਾ ਕੀਤਾ ਅਤੇ ਆਪਣੀ ਸੇਵਾ-ਦਾਰਨੀ ਬਣਾਇਆ। ਇਸ ਦਾ ਸਿੱਟਾ ਇਹ ਹੋਇਆ ਕਿ ਹੌਲੀ ਹੌਲੀ ਇਨ੍ਹਾਂ ਨੇ ਸਾਰੀਆਂ ਕੁਦਰਤੀ ਤਾਕਤਾਂ ਤੇ ਇਤਨਾ ਗ਼ਲਬਾ ਪਾਇਆ ਕਿ ਅਜ ਕਲ ਇਹ ਸਭ (ਹਵਾ, ਪਾਣੀ, ਸੂਰਜ, ਅਕਾਸ਼, ਆਦਿ) ਇਨ੍ਹਾਂ ਦੇ ਪਾਣੀ ਭਰਦੀਆਂ ਹਨ ਅਤੇ ਇਹ ਇਸ ਪਾਸੇ ਇਤਨੇ ਖਚਤ ਹੋਏ ਕਿ ਇਨਾਂ ਨੂੰ ਕੋਇਲੇ, ਲੋਹੇ, ਟੀਨ, ਤਾਂਬੇ, ਪੈਟਰੋਲ, ਰੂੰ, ਸਣ, ਤੇਲੀਏ ਬੀਜ, ਰਬੜ, ਆਦਿ ਤੋਂ ਬਿਨਾਂ ਹੋਰ ਕੋਈ ਗਲ ਹੀ ਨਹੀਂ ਔੜਦੀ। ਤਾਂਤੇ ਅਜੇਹੇ ਹਾਲਾਤ ਵਿਚ ਇਹ ਜ਼ਰੂਰੀ ਸੀ ਕਿ ਪੱਛਮੀਂ ਸਭਯਤਾ ਦਾ ਝੁਕਾਉ ਮਾਦਾ ਪ੍ਰਸਤੀ ਵਲ ਹੁੰਦਾ ।

ਇਹ ਕਾਂਡ ਸਮਾਪਤ ਕਰਨ ਤੋਂ ਪਹਿਲਾਂ ਉਚਿਤ ਜਾਪਦਾ ਹੈ ਕਿ ਦੁਨੀਆ ਦੀ ਵਰਤਮਾਨ ਰਾਜਸੀ ਵੰਡ ਸੰਖੇਪ ਤੌਰ ਤੇ ਦਸੀ ਜਾਵੇ ਕਿਉਂਕਿ ਹਰ ਇਕ ਦੇਸ਼ ਦੀ ਸਭਯਤਾ ਉਤੇ ਉਸ ਦੀ ਰਾਜਸੀ ਬਣਤਰ ਦਾ ਬਹੁਤ ਅਸਰ ਪੈਂਦਾ ਹੈ । ਰਾਜਸੀ ਤੌਰ ਤੇ ਸਾਰੀ ਦੁਨੀਆਂ ਦੋ ਵੱਡੇ ਵੱਡੇ ਹਿੱਸਿਆਂ ਵਿਚ ਵੰਡੀ ਜਾ ਸਕਦੀ ਹੈ, ਇਕ ਸੁਤੰਤਰ ਦੇਸ ਅਤੇ ਦੂਸਰੇ ਗੁਲਾਮ ਦੇਸ । ਅਧੀਨ ਅਥਵਾ ਗੁਲਾਮ ਦੇਸਾਂ ਦੀ ਅਹਿਮੀਅਤ ਦੁਨੀਆਂ ਦੇ ਜ਼ਰੂਰੀ ਕੰਮ ਧੰਦਿਆਂ ਵਿਚ ਕੌਡੀ ਸਮਾਨ ਭੀ ਨਹੀਂ ਕਿਉਂਕਿ ਉਨ੍ਹਾਂ ਦੀ ਨੱਥ ਖਸਮ ਹਥ ਹੈ ਅਤੇ "ਜਿਉਂ ਨਚਾਵੈ ਤਿਉਂ ਤਿਉਂ ਨਚੇ" ਦੇ ਗੁਰਵਾਕ ਅਨੁਸਾਰ

ਉਹ ਇਨ੍ਹਾਂ ਨੂੰ ਜਿਸ ਤਰਾਂ ਨਚਾਵੇ ਇਹ ਉਸ ਦੀ ਸੁਰ ਜ
ਤਾਣ ਤੇ ਨੱਚਦੇ ਹਨ। ਸੁਤੰਤ੍ਰ ਦੇਸ ਜਿਸ ਪਾਸੇ ਚਾਹੁਣ
ਆਪਣੀ ਸਭ੍ਯਤਾ ਦਾ ਰੁਖ ਬਦਲ ਸਕਦੇ ਹਨ। ਇਹ ਦੇਸ
ਕਈਆਂ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ—ਕਈ ਇਨ੍ਹਾਂ ਵਿਚੋਂ
ਇੰਪੀਰੀਅਲਿਸਟ (Imperialist) ਅਥਵਾ ਦੂਸਰੇ ਨਿਰਬਲ
ਦੇਸਾਂ ਤੇ ਰਾਜ ਕਰਨ ਵਾਲੇ ਹਨ, ਯਥਾ ਗ੍ਰੇਟ ਬ੍ਰਿਟਿਨ, ਫਰਾਂਸ,
ਜਾਪਾਨ, ਇਟਲੀ, ਆਦਿ; ਕਈ ਸਾਮਵਾਦ (Democracy
ਦੇ ਅਸੂਲਾਂ ਤੇ ਚਲ ਰਹੇ ਹਨ, ਯਥਾ ਅਮਰੀਕਾ, ਸੁਇਟਜ਼ਰ-
ਲੈਂਡ, ਮੈਕਸੀਕੋ, ਬਰਾਜ਼ੀਲ, ਅਰਜਨਟਾਇਨ, ਆਦਿ; ਅਤੇ
ਕਈਆਂ ਵਿਚ ਡਿਕਟੇਟਰਸ਼ਿਪ (Dictatorship) ਅਥਵਾ
ਇਕ ਜਰਵਾਣੇ ਆਦਮੀ ਦਾ ਰਾਜ, ਪ੍ਰਧਾਨ ਹੈ, ਯਥਾ ਰੂਸ,
ਜਰਮਨੀ, ਸਪੇਨ ਅਤੇ ਇਟਲੀ।

ਆਉਣ ਵਾਲੇ ਕਾਂਡਾਂ ਵਿਚ ਅਸੀਂ ਸਭ੍ਯਤਾ ਦੇ
ਵਖੋ ਵਖ ਅੰਗਾਂ ਤੇ ਵਿਚਾਰ ਕਰਾਂਗੇ ਜਿਸ ਵਿਚ ਪੂਰਬ ਅਤੇ
ਪੱਛਮ ਦਾ ਨਾਲ ਨਾਲ ਮੁਕਾਬਲਾ ਹੁੰਦਾ ਜਾਵੇਗਾ।

---

# ਕਾਂਡ ਤੀਸਰਾ

## ਸਦਾਚਾਰ

ਸਦਾਚਾਰ ਸੁਸਾਇਟੀ ਦੇ ਇਖਲਾਕੀ ਜੀਵਨ ਦਾ ਸ਼ੀਸ਼ਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਸੁਸਾਇਟੀ ਦਾ ਆਮ ਜੀਵਨ ਕਿਸ ਪ੍ਰਕਾਰ ਹੈ। ਇਸ ਲਈ ਅਸੀਂ ਇਸ ਕਾਂਡ ਵਿਚ ਪੂਰਬ ਅਤੇ ਪੱਛਮ ਦੇ ਸਦਾਚਾਰ ਤੇ ਵਿਚਾਰ ਕਰਾਂਗੇ ਅਤੇ ਇਹ ਵੇਖਣ ਦੀ ਕੋਸ਼ਿਸ਼ ਕਰਾਂਗੇ ਕਿ ਪੱਛਮੀ ਲੋਕਾਂ ਦੇ ਸੁਭਾਵ, ਬੋਲ ਚਾਲ ਅਤੇ ਪ੍ਰਸਪਰ ਵਰਤਾਓ ਸਾਡੇ ਨਾਲ ਕਿਥੋਂ ਤਕ ਮਿਲਦੇ ਜੁਲਦੇ ਹਨ ਤੇ ਮਿੱਤ੍ਰਤਾਈ ਦਾ ਉਨ੍ਹਾਂ ਦੇ ਜੀਵਨ ਵਿਚ ਕੀ ਦਰਜਾ ਹੈ ਅਤੇ ਸਾਡੇ ਜੀਵਨ ਵਿਚ ਕੀ। ਚਾਲਚਲਨ ਦੇ ਲਿਹਾਜ਼ ਨਾਲ ਉਨ੍ਹਾਂ ਅਤੇ ਸਾਡੇ ਵਿਚ ਕੀ ਫਰਕ ਹੈ। ਇਨ੍ਹਾਂ ਗੱਲਾਂ ਤੋਂ ਬਿਨਾਂ ਸਦਾਚਾਰ ਨਾਲ ਸਬੰਧਤ ਗਲਾਂ ਸਵੇਰੇ ਉਠਣਾ, ਸਰੀਰਕ ਸ਼ਿੰਗਾਰ, ਆਦਿ, ਤੇ ਭੀ ਵਿਚਾਰ ਕੀਤੀ ਜਾਵੇਗੀ ਅਤੇ ਇਹ ਦਰਸਾਇਆ ਜਾਵੇਗਾ ਕਿ ਪੱਛਮੀ ਤੇ ਪੂਰਬੀ ਦੇਸਾਂ ਵਿਚ ਇਨ੍ਹਾਂ ਗੱਲਾਂ ਸਬੰਧੀ ਆਮ ਪਰਚਲਤ ਤਰੀਕੇ ਕੀ ਹਨ।

### ੧—ਸੁਭਾਵ ਅਤੇ ਬੋਲ-ਚਾਲ

ਇਹ ਗਲ ਮੰਨਣੋਂ ਇਨਕਾਰ ਨਹੀਂ ਕੀਤਾ ਜਾਂਦਾ ਕਿ ਪੱਛਮੀ ਲੋਕਾਂ ਦਾ ਸੁਭਾਵ ਬੜਾ ਮਿਠਾ ਅਤੇ ਬੋਲ ਚਾਲ ਬੜੀ ਰਸੀਲੀ ਹੈ। ਆਪਣੇ ਦਿਲ ਨੂੰ ਸਦਾ ਖੁਸ਼ ਰਖਣਾ ਤੇ ਮਥੇ ਤੇ ਕਦੀਂ ਭੀ ਤਿਉੜੀ ਨਾ ਪਾਉਣੀ

ਉਨ੍ਹਾਂ ਦਾ ਸੁਭਾਵ ਬਣ ਚੁਕਾ ਹੈ। ਇਹ ਸਿਫਤਾਂ ਖਾਸ ਕਰਕੇ ਪੱਛਮੀ ਪਬਲਕ ਜੀਵਨ ਦਾ ਹਿਸਾ ਹੋ ਚੁਕੀਆਂ ਹਨ। ਘਰ ਵਿਚ ਆਦਮੀ ਜਾਂ ਤੀਵੀਂ ਭਾਵੇਂ ਕਿਸੇ ਗਲੋਂ ਗੁਸੇ ਹੀ ਹੋਣ, ਪ੍ਰੰਤੂ ਜਦ ਘਰ ਤੋਂ ਬਾਹਰ ਨਿਕਲਣਗੇ ਤਾਂ ਘਰ ਦੀ ਨਾਰਾਜ਼ਗੀ ਨੂੰ ਘਰ ਦੀ ਚਾਰ ਦੀਵਾਰੀ ਵਿਚ ਹੀ ਜਿੰਦਾ ਲਾਕੇ ਬੰਦ ਕਰ ਆਉਣਗੇ ਅਤੇ ਬਾਹਰ ਵਿਚਰਦੇ ਇਉਂ ਮਾਲੂਮ ਹੋਣਗੇ ਜਿਸ ਤਰ੍ਹਾਂ ਨਾਰਾਜ਼ਗੀ ਉਨ੍ਹਾਂ ਦੇ ਚਿਹਰੇ ਤੇ ਕਦੀ ਆਈ ਹੀ ਨਹੀਂ। ਚਿਹਰੇ ਫੁਲਾਂ ਵਾਂਗ ਖਿੜੇ ਹੋਏ ਹੋਣਗੇ ਅਤੇ ਜਿਸ ਕਿਸੇ ਨਾਲ ਗੱਲ ਕਰਨ ਦਾ ਅਵਸਰ ਮਿਲੇਗਾ ਬੜੀ ਖੁਸ਼ੀ ਨਾਲ ਮੁਸਕਰਾਕੇ ਮਿਠੇ ਲਫਜ਼ਾਂ ਵਿਚ ਆਪਣੇ ਆਪ ਨੂੰ ਅਦਾ ਕਰਨਗੇ। ਸਾਡੇ ਵਾਂਗ ਕਦੀ ਨਹੀਂ ਹੋਵੇਗਾ ਕਿ ਲੜੀਏ ਘਰ ਦਿਆਂ ਨਾਲ ਅਤੇ ਗ੍ਹਾਲਾਂ ਦੇਈਏ ਗਵਾਂਢੀਆਂ ਨੂੰ।

ਆਪਣੀ ਬੋਲ ਚਾਲ ਵਿਚ ਪੱਛਮੀ ਲੋਕ ਦੂਸਰੇ ਦੇ ਅਹਿਸਾਸ ਦਾ ਬੜਾ ਖਿਆਲ ਰਖਦੇ ਹਨ। ਵਾਹ ਲਗਦੀ ਕੋਈ ਅਜੇਹੀ ਹਰਕਤ ਨਹੀਂ ਕਰਦੇ ਜਿਸ ਤੋਂ ਉਨ੍ਹਾਂ ਦਾ ਕਮੀਨਾਪਨ ਪਰਗਟ ਹੋਵੇ ਅਤੇ ਦੂਸਰੇ ਦਾ ਦਿਲ ਦੁਖੇ। ਭਾਵੇਂ ਉਹ ਦੂਸਰਿਆਂ ਦੇ ਔਗਣਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਣ ਪ੍ਰੰਤੂ ਆਪਣੀ ਜ਼ਬਾਨ ਤੇ ਅਜੇਹਾ ਕੋਈ ਲਫਜ਼ ਨਹੀਂ ਲਿਆਉਣਗੇ ਜਿਸ ਤੋਂ ਦੂਜੇ ਦੇ ਦਿਲ ਤੇ ਸੱਟ ਲਗੇ। 'ਆਤਮ ਚੀਨ ਪ੍ਰਾਤਮ' ਚੀਨਦੇ ਹਨ ਅਤੇ ਦੂਸਰਿਆਂ ਦੇ ਦਿਲੀ ਜਜ਼ਬਾਤ ਨੂੰ ਆਪਣੇ ਦਿਲੀ ਜਜ਼ਬਿਆਂ ਤੋਂ ਭੀ ਵਧ ਵਿਸ਼ੇਸ਼ਤਾ ਦਿੰਦੇ ਹਨ। ਇਹੀ ਕਾਰਨ ਹੈ ਕਿ

ਉਨ੍ਹਾਂ ਦੀ ਬੋਲੀ ਵਿਚ ਮਿਠਾਸ ਕੁੱਟ ਕੁੱਟ ਕੇ ਭਰੀ ਹੋਈ ਜਾਪਦੀ ਹੈ। 'ਮਿੱਠਾ ਬੋਲਣਾ' ਉਨ੍ਹਾਂ ਦੇ ਸੁਭਾਵ ਦਾ ਖਾਸ ਗੁਣ ਬਣ ਗਿਆ ਹੈ। ਇਹ ਗੁਣ ਧਾਰਨ ਕਰਨ ਦੇ ਕਾਰਨ ਸਹਿਨ ਸੀਲਤਾ, ਨਰਮੀ, ਧੀਰਜ ਅਤੇ ਪਰ–ਸਤਿਕਾਰ ਦੇ ਸ਼ੁਭ ਗੁਣ ਉਨ੍ਹਾਂ ਵਿਚ ਅਵੱਸ਼ ਹੀ ਆ ਗਏ ਹਨ।

ਜੇਕਰ ਉਪਰੋਕਤ ਗੁਣਾਂ ਦੀ ਪਰਖ ਕਰਨੀ ਹੋਵੇ ਤਾਂ ਤੁਸੀਂ ਕਿਸੇ ਪੱਛਮੀ ਦੇਸ ਦੇ ਸ਼ਹਿਰ ਦੀ ਦੁਕਾਨ ਵਿਚ ਜਾਓ, ਸਭ ਗੁਣ ਤੁਸੀਂ ਅਖੀਂ ਵੇਖ ਲਓਗੇ। ਪਹਿਲੇ ਸਟਾਲ ਤੇ ਖੜੀ ਫਰੰਗਣ ਜਾਂ ਅਮਰੀਕਨ ਕੁੜੀ ਯੈਸ (ਹਾਂ ਜੀ.) ਕਹਿਕੇ ਤੁਹਾਨੂੰ ਖੁਸ਼ ਕਰ ਦੇਵੇਗੀ। ਜਿਸ ਚੀਜ਼ ਦੀ ਮੰਗ ਕਰੋ ਝਟ ਪਟ ਹਾਜ਼ਰ, ਉਸ ਚੀਜ਼ ਦੇ ਗੁਣ ਤੇ ਗੁਣਾਂ ਦੇ ਲਿਹਾਜ਼ ਨਾਲ ਬਹੁਤ ਥੋੜੀ ਕੀਮਤ, ਉਸ ਚੀਜ਼ ਨੂੰ ਵਰਤਣ ਦੇ ਤਰੀਕੇ ਦੀ ਗਿਆਤ ਇਕ ਮਿੰਟ ਵਿਚ ਤੁਹਾਨੂੰ ਕਰਵਾਈ ਜਾਵੇਗੀ। ਜੇਕਰ ਤੁਹਾਡੇ ਵਲੋਂ ਮੰਗੀ ਹੋਈ ਚੀਜ਼ ਉਸ ਪਾਸ ਨਹੀਂ ਤਾਂ ਜਿਸ ਮੁਸਕਰਾਹਟ, ਨਰਮੀ ਤੇ ਸਤਿਕਾਰ ਨਾਲ ਉਹ ਤੁਹਾਨੂੰ ਦੂਸਰੇ ਸਟਾਲ ਵਲ ਇਸ਼ਾਰਾ ਕਰੇਗੀ ਉਹ ਤੁਹਾਡੇ ਦਿਲ ਤੇ ਅਸਰ ਕਰੇ ਬਿਨਾਂ ਨਹੀਂ ਰਹਿ ਸਕਣਗੇ।

ਪੱਛਮੀ ਲੋਕਾਂ ਦੀ ਆਮ ਬੋਲ ਚਾਲ ਵਿਚ ਇਕ ਖਾਸ ਖਾਸੀਅਤ, ਜੋ ਸਾਡੇ ਵਿਚ ਆਮ ਤੌਰ ਤੇ ਨਹੀਂ ਪਾਈ ਜਾਂਦੀ, ਇਹ ਹੈ ਕਿ ਆਪਸ ਵਿਚ ਗਲ ਬਾਤ ਕਰਦਿਆਂ ਬੜੀ ਧੀਮੀ ਆਵਾਜ਼ ਨਾਲ ਬੋਲਦੇ ਹਨ। ਜੇਕਰ ਤੁਹਥੋਂ ਪੰਜ ਗਜ਼ ਦੇ ਫਾਸਲੇ ਤੇ ਖੜੇ ਦੋ ਆਦਮੀ ਗੱਲਾਂ ਕਰਦੇ

ਹਨ ਤਾਂ ਮਜਾਲ ਨਹੀਂ ਕਿ ਉਨ੍ਹਾਂ ਦੀ ਆਵਾਜ਼ ਤੁਹਾਡੇ ਕੰਨੀਂ ਪੈ ਸਕੇ । ਹਾਂ ! ਤੁਹਾਨੂੰ ਉਨ੍ਹਾਂ ਦੇ ਬੁਲ੍ਹ ਹਿਲਦੇ ਜ਼ਰੂਰ ਦਿਸਣਗੇ ਪ੍ਰੰਤੂ ਉਹ ਕੀ ਬੋਲ ਰਹੇ ਹਨ ਇਸ ਦਾ ਪਤਾ ਕੇਵਲ ਉਨ੍ਹਾਂ ਨੂੰ ਹੀ ਲਗ ਸਕੇਗਾ ।

ਉਪ੍ਰੋਕਤ ਵਾਕਿਆਤ ਦੇ ਅਧਾਰ ਤੇ ਸਾਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਅਸੀਂ ਆਪਣੇ ਸੁਭਾਵ ਅਤੇ ਬੋਲ ਚਾਲ ਸਬੰਧੀ ਪੱਛਮੀ ਲੋਕਾਂ ਤੋਂ ਕਾਫੀ ਸਿਖਿਆ ਪ੍ਰਾਪਤ ਕਰ ਸਕਦੇ ਹਾਂ। ਇਹ ਲਿਖਣ ਤੋਂ ਸਾਡਾ ਭਾਵ ਇਹ ਨਹੀਂ ਕਿ ਅਸੀਂ ਇਨ੍ਹਾਂ ਗੁਣਾਂ ਤੋਂ ਬਿਲਕੁਲ ਸੱਖਣੇ ਹਾਂ। ਸਾਡੇ ਵਿਚ ਭੀ ਇਹ ਗੁਣ ਹਨ ਪ੍ਰੰਤੂ ਇਤਨੇ ਨਹੀਂ ਜਿਤਨੇ ਹੋਣੇ ਚਾਹੀਦੇ ਹਨ । ਸੰਤ ਮਹਾਤਮਾ ਅਤੇ ਵਡੇ ਦਿਲ ਵਾਲੇ ਕੁਝ ਗਿਣਤੀ ਦੇ ਆਦਮੀਆਂ ਤੋਂ ਬਿਨਾਂ ਸਾਡੀ ਆਮ ਜਨਤਾ ਵਿਚ ਇਨ੍ਹਾਂ ਗੁਣਾਂ ਦੀ ਬਹੁਤ ਊਣਤਾਈ ਹੈ। ਅਸੀਂ ਹਾਲਾਂ ਗੁਸੇ ਨੂੰ ਜ਼ਬਤ ਕਰਨ ਅਤੇ ਆਪਣੀ ਆਵਾਜ਼ ਵਿਚ ਮਿਠਾਸ ਭਰਨ ਦੀ ਵਿਧੀ ਨਹੀਂ ਸਿਖੀ । ਭਾਵੇਂ ਸਾਡੇ ਆਗੂ 'ਜਿਥੇ ਜਾਇ ਬਹੀਐ ਭਲਾ ਕਹੀਏ', 'ਮਿਠਾ ਬੋਲਹਿ ਨਿਵ ਚਲਹਿ',ਆਦਿ, ਦੀ ਪਵਿਤਰ ਸਿਖਿਆ ਸਾਨੂੰ ਦੇ ਗਏ ਹਨ ਪ੍ਰੰਤੂ ਅਸੀਂ ਇਸ ਵਲ ਕੋਈ ਖਿਆਲ ਨਹੀਂ ਦਿਤਾ । ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀਆਂ ਊਣਤਾਈਆਂ ਨੂੰ ਦੂਰ ਕਰੀਏ ਕਿਉਂਕਿ ਫਿਕਾ ਬੋਲਣ ਨਾਲ ਨ ਕੇਵਲ ਆਤਮਾ ਹੀ ਦੁਖੀ ਹੁੰਦਾ ਹੈ ( ਨਾਨਕ ਫਿਕੈ ਬੋਲਿਐ ਤਨ ਮਨ ਫਿਕਾ ਹੋਇ) ਬਲਕਿ ਅਸੀਂ ਵਾਹਿਗੁਰੂ ਦੀ ਖਲਕਤ ਨਾਲ ਪਿਆਰ

ਕਰਨੋ ਦੁਰੇਡੇ ਜਾਂਦੇ ਹਾਂ ਜਿਸ ਕਰਕੇ ਅਸੀਂ ਆਪਣਾ ਅਗਾ ਭਾਰੀ ਕਰਨ ਦੇ ਕਾਰਨ ਬਣਦੇ ਹਾਂ ਕਿਉਂਕਿ ਸਤਿਗੁਰੂ ਜੀ ਫੁਰਮਾਉਂਦੇ ਹਨ 'ਫਿਕਾ ਦਰਗਹਿ ਸਟੀਐ ਮੁਹ ਥੁਕਾ ਫਿਕੈ ਪਾਇ' ਫਿਕਾ ਬੋਲਣ ਵਾਲਾ ਪੁਰਸ਼ ਆਪਣੇ ਸਾਥੀਆਂ ਦੇ ਸਤਿਕਾਰ ਦਾ ਅਧਿਕਾਰੀ ਕਦੇ ਨਹੀਂ ਹੋ ਸਕਦਾ। ਉਹ 'ਫਿਕਾ ਮੂਰਖ ਆਖੀਐ ਪਾਣਾ ਲਹੈ ਸਜਾਇ' ਦੇ ਹੁਕਮ ਅਨੁਸਾਰ ਹਰ ਥਾਂ ਦੁਰਕਾਰਿਆ ਜਾਂਦਾ ਹੈ। ਇਸ ਲਈ ਚਾਹੀਦਾ ਹੈ ਕਿ ਅਸੀਂ ਆਪਣੀ ਬੋਲ ਚਾਲ ਵਿਚ ਮਿਠਾਸ ਭਰੀਏ ਅਤੇ ਆਪਣੇ ਸੁਭਾਵ ਵਿਚ ਨਰਮੀ, ਧੀਰਜ ਅਤੇ ਸਹਿਨ ਸੀਲਤਾ ਦੇ ਗੁਣ ਪ੍ਰਵੇਸ਼ ਕਰੀਏ। ਜੇ ਕਰ ਕੋਈ ਸਜਣ ਸਾਡੇ ਨਾਲ ਰੁਖਾ ਬੋਲਦਾ ਹੈ ਤਾਂ ਸਾਨੂੰ ਖਿਮਾਂ ਕਰਨੀ ਚਾਹੀਦੀ ਹੈ ਕਿਉਂਕਿ ਖਿਮਾਂ ਧਾਰਨ ਕਰਨੀ ਭੀ ਪਰਮੇਸ਼੍ਵਰ ਰੂਪ ਦੇਵਤਾ ਆਦਮੀਆਂ ਦਾ ਹੀ ਕਰਤੱਵ ਹੈ—"ਜਹਾਂ ਗਿਆਨ ਤਹਿ ਧਰਮ ਹੈ, ਜਹਾਂ ਝੂਠ ਤਹਿ ਪਾਪ, ਜਹਾਂ ਲੋਭ ਤਹਿ ਕਾਲ ਹੈ, ਜਹਾਂ ਖਿਮਾਂ ਤਹਿ ਆਪ।"

## ੨—ਪ੍ਰਸਪਰ ਵਰਤਾਉ

ਪੱਛਮੀ ਲੋਕਾਂ ਦਾ ਪ੍ਰਸਪਰ ਵਰਤਾਉ ਭੀ ਸਾਡੇ ਲਈ ਖਾਸ ਤੌਰ ਤੇ ਸਿਖਿਆ ਦਾਇਕ ਹੈ। ਆਪਣੇ ਸੁਭਾਵ ਅਨੁਸਾਰ ਉਹ ਆਪੋ ਵਿਚੀ ਬੜੀ ਨਰਮੀ, ਸਹਿਨ ਸੀਲਤਾ ਅਤੇ ਮਿੱਠਤ ਨਾਲ ਮਿਲਦੇ ਜੁਲਦੇ ਹਨ। ਪ੍ਰੰਤੂ ਉਨ੍ਹਾਂ ਪਤੀ ਪ੍ਰਸਪਰ ਵਰਤਾਓ ਵਿਚ ਕਈ ਵਿਸ਼ੇਸ਼ ਗਲਾਂ ਅਮੂਲ ਹਨ ਜੋ ਸਾਡੇ ਵਿਚ ਨਹੀਂ। ਸਭ ਤੋਂ ਪਹਿਲੀ ਲਵੋ ਜਾਂ

ਆਮ ਤੌਰ ਤੇ ਹਰ ਇਕ ਪੱਛਮ ਵਾਸੀ ਨੇ ਦ੍ਰਿੜ੍ਹ ਕੀਤ
ਹੋਇਆ ਹੈ ਇਹ ਹੈ ਕਿ ਮਤਲਬ ਤੋਂ ਬਿਨਾਂ ਦੂਸਰੇ ਦੇ ਕੰ
ਵਿਚ ਬਿਲਕੁਲ ਕੋਈ ਦਖ਼ਲ ਨਹੀਂ ਦੇਣਾ । ਕਿ
ਦੇ ਕੰਮ ਵਿਚ ਦਖ਼ਲ ਦੇਣਾ ਤਾਂ ਇਕ ਪਾਸੇ ਰਿਹਾ, ਬਿਨਾ
ਕਾਰਨ ਕਿਸੇ ਨਾਲ ਬੋਲਦੇ ਤਕ ਭੀ ਨਹੀਂ । ਜੇਕਰ
ਤੁਸੀਂ ਗੱਡੀ ਵਿਚ ਸਫਰ ਕਰ ਰਹੇ ਹੋ ਅਤੇ ਇਤਫ਼ਾਕ
ਨਾਲ ਤੁਹਾਡਾ ਸਫਰ ਭੀ ਕਈ ਸੈਂਕੜੇ ਮੀਲਾਂ ਦਾ ਹੈ
ਤਾਂ ਤੁਹਾਨੂੰ ਇਸ ਗਲ ਦਾ ਰੋਸ ਬਿਲਕੁਲ ਨਹੀਂ ਹੋਣਾ
ਚਾਹੀਦਾ ਕਿ ਇਸ ਲੰਮੇ ਸਫਰ ਵਿਚ ਤੁਹਾਡੇ ਨਾਲ ਕੋਈ
ਆਦਮੀ ਨਹੀਂ ਬੋਲਿਆ ਕਿਉਂਕਿ ਇਹ ਉਨ੍ਹਾਂ ਲੋਕਾਂ ਦਾ
ਸੁਭਾਵ ਹੀ ਹੋ ਚੁਕਾ ਹੈ ਕਿ ਬਗ਼ੈਰ ਮਤਲਬ ਕਿਸੇ ਨਾਲ
ਗਲ ਨਹੀਂ ਕਰਦੇ । ਉਥੇ ਸਾਡੇ ਦੇਸ ਵਾਲਾ ਹਾਲ ਨਹੀਂ
ਕਿ ਰਾਹ ਜਾਂਦੇ ਰਾਹੀ ਜੇਕਰ ਮੀਲ ਦੋ ਮੀਲ ਲਈ ਇਕੱਠੇ
ਹੋ ਗਏ ਤਾਂ ਉਹ ਇਕ ਦੂਸਰੇ ਦੇ ਗੂੜ੍ਹੇ ਵਾਕਫ
ਹੋ ਜਾਣਗੇ ਅਤੇ ਹਰ ਇਕ ਨੂੰ ਇਹ ਚੰਗੀ ਤਰ੍ਹਾਂ ਪਤਾ
ਲਗ ਜਾਵੇਗਾ ਕਿ ਦੂਸਰਾ ਸਾਥੀ ਕਿਹੜੇ ਨਗਰ ਦਾ ਹੈ,
ਉਸਦੀ ਮਲਕੀਅਤ ਕਿਤਨੀ ਹੈ, ਉਸਦੇ ਕਿਤਨੇ ਪੁਤਰ
ਅਤੇ ਕਿਤਨੀਆਂ ਲੜਕੀਆਂ ਹਨ, ਉਨ੍ਹਾਂ ਨੂੰ ਕੇਵਲ ਆਪਣੇ
ਕੰਮ ਨਾਲ ਹੀ ਵਾਸਤਾ ਹੈ, ਦੂਸਰੇ ਨਾਲ ਗਲ ਕਰਨ
ਲਈ ਉਨ੍ਹਾਂ ਪਾਸ ਵੇਹਲ ਹੀ ਨਹੀਂ ।

ਉਨ੍ਹਾਂ ਲੋਕਾਂ ਦੇ ਪ੍ਰਸਪਰ ਸਬੰਧ ਦਾ ਦਰਿਸ਼ਜ
ਵਿਵਹਾਰਕ, ਸੋਸ਼ਲ, ਰਾਜਸੀ ਜਾਂ ਮਿਤ੍ਰਤਾਈ ਦੇ ਦਾਇਰਿਆਂ
ਵਿਚ ਭੀ ਦੇਖਣ ਵਿਚ ਆਉਂਦਾ ਹੈ ਅਤੇ ਹਰ ਇਕ ਅਜੇਹੇ

ਮੌਕੇ ਤੇ ਮਤਲਬ ਦੀ ਗਲ ਤੋਂ ਬਿਨਾਂ ਫਾਲਤੂ ਗੋਸ਼ਟ ਹਰਗਿਜ਼ ਨਹੀਂ ਹੁੰਦੀ। ਤੁਸੀਂ ਕਿਸੇ ਬੜੀ ਭਾਰੀ ਵਿਪਾਰਕ ਕੰਪਨੀ ਦੇ ਮੈਨੇਜਰ ਨੂੰ ਮਿਲਨ ਜਾਓ ਤਾਂ ਤੁਹਾਨੂੰ ਉਸ ਦੇ ਦਫਤਰ ਦੇ ਦਰਵਾਜ਼ੇ ਤੇ ਦੋ ਤਿੰਨ ਘੰਟੇ ਨਹੀਂ ਉਡੀਕਣਾ ਪਵੇਗਾ। ਇਥੇ ਕੇਵਲ ਤੁਹਾਡਾ ਕਾਰਡ ਅੰਦਰ ਜਾਣ ਦੀ ਦੇਰ ਹੈ ਕਿ ਮੈਨੇਜਰ ਸਾਹਿਬ ਤੁਹਾਨੂੰ ਝਟ ਪਟ ਅੰਦਰ ਬੁਲਾ ਲੈਣਗੇ। ਜੇਕਰ ਉਹ ਕਿਸੇ ਅਤਿ ਜ਼ਰੂਰੀ ਕੰਮ ਵਿਚ ਰੁਝੇ ਹੋਏ ਹੋਣ ਤਾਂ ਹੋ ਸਕਦਾ ਹੈ ਕਿ ਦੋ ਚਾਰ ਮਿੰਟ ਲਈ ਤੁਹਾਨੂੰ ਉਡੀਕਣਾ ਪਏ, ਪ੍ਰੰਤੂ ਇਥੇ ਘੰਟਿਆਂ ਦਾ ਸਵਾਲ ਜ਼ਰੂਰ ਨਹੀਂ ਹੋਵੇਗਾ। ਅੰਦਰ ਜਾਕੇ ਭੀ ਤੁਹਾਨੂੰ ਇਧਰ ਉਧਰ ਦੀਆਂ ਗਲਾਂ ਕੇਵਲ ਮੈਨੇਜਰ ਸਾਹਿਬ ਦੇ ਦਿਲ ਪਰਚਾਵੇ ਲਈ ਕਰਨ ਦੀ ਲੋੜ ਨਹੀਂ ਅਤੇ ਨਾਂ ਹੀ ਮੈਨੇਜਰ ਸਾਹਿਬ ਤੋਂ ਕੰਪਨੀ ਦੀ ਹਾਲਤ ਪੁਛਣ ਦੀ ਲੋੜ ਹੈ। ਜਾਂਦੇ ਸਾਰ ਜੋ ਮਤਲਬ ਦੀ ਗਲ ਹੈ ਕਰੋ ਤੇ ਦੋ ਮਿੰਟ ਵਿਚ ਵੇਹਲੇ ਹੋ ਕੇ ਬਾਹਰ ਆ ਜਾਓ। ਨਾਂ ਤੁਹਾਡੇ ਸਮੇਂ ਦਾ ਨੁਕਸਾਨ ਅਤੇ ਨਾਂ ਹੀ ਮੈਨੇਜਰ ਸਾਹਿਬ ਦੇ ਕੀਮਤੀ ਸਮੇਂ ਤੇ ਫਜ਼ੂਲ ਟੈਕਸ।

ਇਹੀ ਹਾਲ ਸਭ ਸੋਸ਼ਲ ਕਲੱਬਾਂ ਦਾ ਹੈ। ਜਿਸ ਮਤਲਬ ਵਾਸਤੇ ਕਲੱਬ ਬਣੀ ਹੈ ਨਿਯਮ ਅਨੁਸਾਰ ਮੈਂਬਰ ਇਕੱਠੇ ਹੋਣਗੇ, ਕਲੱਬ ਦੇ ਆਦਰਸ਼ਾਂ ਨੂੰ ਉਚੇਰਾ ਲੈ ਜਾਣ ਲਈ ਵਿਚਾਰਾਂ ਹੋਣਗੀਆਂ ਅਤੇ ਨੀਯਤ ਸਮੇਂ ਸਮਾਪਤੀ ਹੋ ਜਾਵੇਗੀ। ਰਾਜਸੀ ਮੁਆਮਲਿਆਂ ਵਿਚ ਭੀ ਇਹੋ ਅਸੂਲ ਕੰਮ ਕਰਦਾ ਹੈ। ਰਾਜਸੀ ਪਾਰਟੀਆਂ ਨੂੰ ਲੈ ਲਵੋ ਜਾਂ

ਰਾਜਸੀ ਲੀਡਰਾਂ ਦੀਆਂ ਸਰਗਰਮੀਆਂ ਨੂੰ ਦੇਖੋ ਹਰ ਇਕ ਆਪਣੇ ਫਰਜ਼ ਨੂੰ ਵਿਤ ਅਨੁਸਾਰ ਨਿਭਾਈ ਚਲਿਆ ਜਾ ਰਿਹਾ ਹੈ ਅਤੇ ਹਰ ਇਕ ਦੀਆਂ ਹਰਕਤਾਂ ਦਾ ਦਾਇਰਾ ਕੇਵਲ ਆਪਣੇ ਆਪ ਜਾਂ ਆਪਣੀ ਪਾਰਟੀ ਨੂੰ ਹੋਰਨਾਂ ਦੇ ਮੁਕਾਬਲੇ ਮਜ਼ਬੂਤ ਕਰਨਾ ਹੈ। ਇਥੇ ਹੋਰ ਕਿਸੇ ਗਲ ਤੇ ਵਿਚਾਰ ਹੀ ਨਹੀਂ ਹੁੰਦੀ। ਇਸੇ ਤਰਾਂ ਮਿੱਤ੍ਰਤਾਈ ਦੇ ਹਲਕੇ ਦਾ ਸਵਾਲ ਹੈ। ਮਿੱਤ੍ਰਤਾਈ ਕੇਵਲ ਦਿਲ ਪਰਚਾਵੇ ਦਾ ਢੰਗ ਹੈ, ਇਕ ਦੂਸਰੇ ਨਾਲ ਗੂੜ੍ਹੀ ਵਾਕਫੀਅਤ (ਸਾਡੇ ਅਰਥਾਂ ਵਿਚ) ਪਾਉਣ ਦਾ ਰਸਤਾ ਨਹੀਂ। ਇਸ ਲਈ ਹੋ ਸਕਦਾ ਹੈ ਕਿ ਦੋ ਆਦਮੀ ਇਕ ਦੂਸਰੇ ਦੇ ਮਿਤ੍ਰ ਹੋਣ ਅਤੇ ਉਨ੍ਹਾਂ ਨੂੰ ਇਕ ਦੂਸਰੇ ਦੇ ਮੁਰੱਬਿਆਂ, ਸਟਾਕਾਂ, ਜਾਂ ਬਾਂਡਾਂ, ਆਦਿ, ਅਤੇ ਰਿਸ਼ਤੇਦਾਰਾਂ ਸਬੰਧੀ ਬਿਲਕੁਲ ਕੋਈ ਵਾਕਫੀਅਤ ਨ ਹੋਵੇ। ਸਾਰੀ ਗਲ ਦਾ ਤੱਤ ਇਹ ਹੈ ਕਿ ਮਤਲਬ ਤੋਂ ਬਿਨਾਂ ਵਾਧੂ ਝੇੜਿਆਂ ਵਿਚ ਸਮੇਂ ਦੀ ਬਰਬਾਦੀ ਨਹੀਂ ਕੀਤੀ ਜਾਂਦੀ।

ਪੱਛਮੀ ਲੋਕਾਂ ਦੇ ਪ੍ਰਸਪਰ ਵਰਤਾਉ ਵਿਚ ਇਕ ਖਾਸ ਖੂਬੀ ਇਹ ਹੈ ਕਿ ਇਸ ਵਿਚ ਚੁਗਲੀ, ਬਖੀਲੀ ਅਤੇ ਮਿਹਣੇ, ਆਦਿ, ਦਾ ਉਕਾ ਹੀ ਨਾਉਂ ਨਹੀਂ ਅਤੇ ਨ ਹੀ ਈਰਖਾ ਨੂੰ ਕੋਈ ਥਾਉਂ ਹੈ। ਮੈਂ ਦਸ ਸਾਲ ਅਮਰੀਕਾ ਵਿਚ ਰਿਹਾ ਹਾਂ ਅਤੇ ਉਸ ਦੇਸ ਦੇ ਕਈ ਪਰਕਾਰ ਦੇ ਆਦਮੀਆਂ ਨਾਲ ਵਾਹ ਪਿਆ ਹੈ, ਪ੍ਰੰਤੂ ਇਸ ਦਸ ਸਾਲ ਦੀ ਲੰਬੀ ਯਾਤਰਾ ਵਿਚ ਮੈਂ ਇਕ ਵਾਰ ਭੀ ਕੋਈ ਅਜੇਹਾ ਝਗੜਾ ਨਹੀਂ ਡਿਠਾ ਜਿਸ ਵਿਚ ਦੋ ਜਣੇ (ਜਾ ਦੋ ਜਣੀਆਂ)

ਆਪੋ ਵਿਚੀ ਮੇਹਣੋ ਮੇਹਣੀ ਹੁੰਦੇ ਹੋਣ। ਉਥੇ ਰਹਿਣ ਨਾਲ ਇਉਂ ਜਾਪਦਾ ਸੀ ਕਿ ਸਾਰੀ ਦੁਨੀਆਂ ਵਿਚ ਹੀ ਹੁਣ ਇਸ ਪ੍ਰਕਾਰ ਦੀ ਲੜਾਈ ਦਾ ਖਾਤਮਾ ਹੋ ਗਿਆ ਹੈ ਪ੍ਰੰਤੂ ਮੁੜ ਦੇਸ ਆਉਣ ਤੇ ਪਤਾ ਲਗਾ ਕਿ ਅਜੇਹਾ ਖਿਆਲ ਕਰਨ ਵਿਚ ਮੈਂ ਗਲਤੀ ਤੇ ਸਾਂ। ਜੇਕਰ ਅਸੀਂ ਆਪੋ ਵਿਚੀ ਕਿਸੇ ਗਲੋਂ ਗੁਸੇ ਹੋ ਜਾਈਏ ਤੇ ਇਹ ਗੁੱਸਾ ਦਿਲ ਦੇ ਪੜਦੇ ਪਾੜਕੇ ਬਾਹਰ ਆਵੇ ਅਤੇ ਬੋਲਣ ਦੀ ਸੂਰਤ ਵਿਚ ਪ੍ਰਗਟ ਹੋਵੇ ਤਾਂ ਭਿਆਨਕ ਦ੍ਰਿਸ਼ਯ ਬੱਝ ਜਾਂਦਾ ਹੈ। ਉਹ ਉਹ ਗਲਾਂ ਇਕ ਦੂਸਰੇ ਨੂੰ ਕਹਿ ਸੁਣਾਂਦੇ ਹਾਂ ਜੋ ਕਦੀ ਸੁਪਨੇ ਵਿਚ ਭੀ ਆਪਣੇ ਦਿਲ ਤੇ ਨ ਲਿਆ ਸਕੀਏ ਅਤੇ ਜੇਕਰ ਇਸ ਬੋਲ ਚਾਲ ਵਿਚ ਸਾਡੀਆਂ ਜਨਾਨੀਆਂ ਦਾ ਭੀ ਹਿੱਸਾ ਹੋਵੇ ਤਾਂ ਫੇਰ ਤੇ ਰਬ ਹੀ ਰਾਖਾ ਹੈ! ਅਜੇਹੇ ਸਮੇਂ ਤੇ ਭਲੇ ਮਾਣਸ ਆਦਮੀ ਲਈ ਚੁਪ ਕਰਕੇ ਉਥੋਂ ਖਿਸਕਣ ਤੋਂ ਬਿਨਾਂ ਹੋਰ ਕੋਈ ਚਾਰਾ ਹੀ ਨਹੀਂ।

ਸਾਡੀ ਈਰਖਾ ਤੇ ਚੁਗਲੀ ਦੀ ਮਿਸਾਲ ਭੀ ਪੱਛਮੀ ਦੇਸਾਂ ਵਿਚ ਬਹੁਤ ਘਟ ਮਿਲਦੀ ਹੈ। ਦੂਸਰੇ ਦੀ ਚੰਗੀ ਹਾਲਤ ਨੂੰ ਦੇਖਕੇ ਦੁਖੀ ਹੋਣਾ ਅਤੇ ਇਸ ਦੁਖ ਨਾਲ ਭਾਵੇਂ ਦੂਸਰੇ ਦਾ ਵਾਲ ਵਿੰਗਾ ਭੀ ਨ ਹੋਵੇ (ਤੇ ਹੋਵੇ ਭੀ ਕਿਉਂ ?) ਪ੍ਰੰਤੂ ਆਪਣੇ ਆਪ ਨੂੰ ਇਸ ਸਦੀਵੀ ਜਲਨ ਵਿਚ ਸਾੜਨ ਦੀ ਖੂਬੀ ਸਾਡੇ ਵਿਚ ਹੀ ਹੈ। ਸਾਡੀ ਆਦਤ ਹੋ ਚੁਕੀ ਹੈ ਕਿ ਦੂਸਰਿਆਂ ਦੇ ਗੁਣਾਂ ਨੂੰ ਨਜ਼ਰੋਂ ਉਹਲੇ ਕਰਕੇ ਉਨ੍ਹਾਂ ਦੇ ਔਗਣਾਂ ਦੀ ਪੜਚੋਲ ਕਰ ਕਰਕੇ ਮੈਲ

ਧੋਂਦੇ ਹਾਂ। ਦੂਸਰੇ ਪਾਸਿਓਂ ਕੋਈ ਸੰਤ ਸੁਭਾਵ ਦੇਵਤਾ ਆਦਮੀ ਤਾਂ ਬੇਸ਼ਕ ਇਹ ਕਹਿਕੇ ਕਿ "ਨਿੰਦਕ ਹਮਰੇ ਕਪੜੇ ਧੋਈ" ਸਾਡਾ ਭਾਰ ਹੌਲਾ ਨ ਕਰੇ, ਨਹੀਂ ਤਾਂ ਆਮ ਤੌਰ ਤੇ ਉਧਰੋਂ ਦੋਹਰਾ ਪ੍ਰਸ਼ਾਦਿ ਮਿਲਦਾ ਹੈ ਅਤੇ ਸਾਡੀਆਂ ਬਾਜ਼ੀਆਂ ਇਹ ਲਗ ਜਾਂਦੀਆਂ ਹਨ ਕਿ ਇਸ ਪਵਿਤ੍ਰ (ਨੀਚ) ਕੰਮ ਵਿਚ ਕੌਣ ਵਧਦਾ ਹੈ। ਸਾਡੇ ਧਾਰਮਕ ਆਗੂ ਬੇਸ਼ਕ ਸਾਨੂੰ "ਛੋਡਹੁ ਨਿੰਦਾ ਤਾਤ ਪਰਾਈ, ਪੜ੍ਹ ਪੜ੍ਹ ਦਝਹਿ ਸਾਂਤ ਨ ਆਈ" ਦੇ ਪਵਿਤ੍ਰ ਉਪਦੇਸ਼ ਪਏ ਦੇਵਣ ਅਤੇ ਸਾਨੂੰ "ਜਿਸ ਅੰਦਰ ਤਾਤ ਪਰਾਈ ਹੋਵੇ ਤਿਸ ਦਾ ਕਦੇ ਨ ਹੋਵੀ ਭਲਾ" ਦੀ ਸਿਖਿਯਾ ਦੇ ਕੇ ਸਿਧੇ ਰਸਤੇ ਪਾਉਣ ਦਾ ਯਤਨ ਕਰਨ, ਪ੍ਰੰਤੂ ਸਾਡੇ ਇਕ ਨਹੀਂ ਚੁਭਦੀ। ਹਰ ਰੋਜ਼ (ਸ਼ਾਇਦ) ਗੁਰਦਵਾਰੇ ਜਾ ਆਉਂਦੇ ਹਾਂ ਪ੍ਰੰਤੂ ਉਥੋਂ ਦੀ ਪਵਿੱਤ੍ਰ ਸਿਖਿਆ ਨੂੰ ਗੁਰਦ੍ਵਾਰੇ ਦੀ ਚਾਰਦੀਵਾਰੀ ਵਿਚ ਹੀ ਛਡ ਆਉਂਦੇ ਹਾਂ।

ਤਾਂਤੇ ਲੋੜ ਹੈ ਕਿ ਅਸੀਂ ਨਿਜ ਖੋਜ ਕਰਨ ਲਈ ਡੂੰਘੀ ਝਾਤੀ ਮਾਰੀਏ ਅਤੇ ਆਪਣੇ ਪ੍ਰਸਪਰ ਵਰਤਾਓ ਵਿਚ ਅਜੇਹੀ ਤਬਦੀਲੀ ਲਿਆਈਏ ਕਿ "ਜੋ ਦੀਸੈ ਗੁਰ ਸਿਖੜਾ, ਤਿਸ ਨਿਵ ਨਿਵ ਲਾਗਉ ਪਾਇ ਜੀਓ" ਦੇ ਪਵਿਤ੍ਰ ਗੁਰ ਵਾਕ ਨੂੰ ਸਾਰੀ ਖੁਦਾ ਦੀ ਖਲਕਤ ਤੇ ਢੁਕਾ ਦੇਈਏ। ਇਸ ਲਈ ਆਉ! ਅਜ ਤੋਂ ਕਮਰ ਕਸੇ ਕਰ ਲਈਏ ਅਤੇ ਇਹ ਪ੍ਰਣ ਕਰ ਲਈਏ ਕਿ ਅਸਾਂ ਅਜ ਤੋਂ ਕਿਸੇ ਦੀ ਨਿੰਦਾ ਚੁਗਲੀ ਦਾ ਭਾਰ ਨਹੀਂ ਚਾਉਣਾ ਅਤੇ ਨਾਂ ਹੀ ਕਿਸੇ ਨਾਲ ਕੋਈ ਈਰਖਾ, ਦ੍ਵੈਤ ਕਰਨੀ ਹੈ।

ਬਸ, ਫੇਰ ਬੇੜਾ ਪਾਰ ਹੈ ਅਤੇ ਸਾਨੂੰ ਇਹ ਡਰ ਕਦਾਚਿਤ ਨਹੀਂ ਰਹੇਗਾ ਕਿ ਅਸੀਂ "ਸੁਆਦ ਬਾਦ ਈਰਖ ਮਦ ਮਾਇਆ, ਇਨ ਸੰਗ ਲਾਗ ਰਤਨ ਜਨਮ ਗਵਾਇਆ" ॥

## ੩–ਮਿੱਤ੍ਰਤਾਈ

ਮਿੱਤ੍ਰਤਾਈ ਸਾਡੇ ਸਦਾਚਾਰ ਦਾ ਇਕ ਅਤਿ ਜ਼ਰੂਰੀ ਅੰਗ ਹੈ ਕਿਉਂਕਿ ਸਾਡੀ ਜ਼ਿੰਦਗੀ ਦੇ ਉਤਰਾਵਾਂ ਚੜ੍ਹਾਵਾਂ ਦਾ ਸਾਡੇ ਮਿੱਤ੍ਰਾਂ ਨਾਲ ਗੂੜ੍ਹਾ ਸਬੰਧ ਹੁੰਦਾ ਹੈ। ਸਾਡੇ ਮਿੱਤ੍ਰ, ਵਿਚਾਰ ਅਤੇ ਪ੍ਰੀਖਿਆ ਦੀ ਘਸਵੱਟੀ ਤੇ ਘਸਾ ਕੇ ਚੁਣੇ ਹੋਏ ਮਿੱਤ੍ਰ, ਜੇ ਚਾਹੁਣ ਤਾਂ ਸਾਨੂੰ ਮਾਣਸ ਤੋਂ ਦੇਵਤੇ ਬਣਾ ਸਕਦੇ ਹਨ ਅਤੇ ਜੇਕਰ ਬਦਕਿਸਮਤੀ ਨਾਲ ਸਾਡੇ ਗੁਣੇ ਵਿਚ ਬੁਰੇ ਮਿੱਤ੍ਰ ਪਏ ਹਨ ਤਾਂ ਉਨ੍ਹਾਂ ਲਈ ਸਾਨੂੰ ਮਾਣਸ ਤੋਂ ਸ਼ੈਤਾਨ (Devil) ਬਣਾ ਦੇਣਾ ਕੋਈ ਕਠਿਨ ਗੱਲ ਨਹੀਂ। ਤਾਂ ਤੇ ਸਾਨੂੰ ਇਹ ਕਹਿਣ ਵਿਚ ਕੋਈ ਸੰਦੇਹ ਨਹੀਂ ਕਿ ਸਾਡੇ ਮਿੱਤ੍ਰ ਸਾਡੀ ਜ਼ਿੰਦਗੀ ਤੇ ਅਧਿਕ ਅਸਰ ਰਖਦੇ ਹਨ। ਉਹ ਸਾਡੀ ਜ਼ਿੰਦਗੀ ਦਾ ਇਕੋ ਇਕ ਸਹਾਰਾ ਹੋ ਸਕਦੇ ਹਨ ਅਤੇ ਉਹੀ ਮਿੱਤ੍ਰ ਸਾਨੂੰ ਡੂੰਘੇ ਖਾਤੇ ਵਿਚ ਸੁੱਟ ਕੇ ਸਾਡੀ ਜ਼ਿੰਦਗੀ ਦੀ ਤਬਾਹੀ ਦਾ ਕਾਰਨ ਬਣ ਸਕਦੇ ਹਨ।

ਇਹ ਗੱਲ ਬੜੇ ਅਫਸੋਸ ਨਾਲ ਲਿਖਣੀ ਪੈਂਦੀ ਹੈ ਕਿ ਪੱਛਮੀ ਲੋਕਾਂ ਨੇ ਮਿੱਤ੍ਰਤਾਈ ਦੇ ਸਾਗਰ ਵਿਚ ਡੂੰਘੀਆਂ ਚੁੱਭੀਆਂ ਨਹੀਂ ਮਾਰੀਆਂ। ਉਨ੍ਹਾਂ ਮਿੱਤ੍ਰਤਾਈ (Friendship) ਦੇ ਪਦ ਨੂੰ ਬੜੇ ਸਸਤੇ ਭਾ ਲਾ ਛਡਿਆ ਹੈ ਅਤੇ ਮੈਂ ਤਾਂ ਇਹ ਕਹਿਣ ਨੂੰ ਭੀ ਤਿਆਰ ਹਾਂ ਕਿ ਉਨ੍ਹਾਂ ਮਿੱਤ੍ਰਤਾਈ

ਦੇ ਅਸਲੀ ਅਰਥ ਹੀ ਹਾਲਾਂ ਤਕ ਨਹੀਂ ਸਮਝੇ। ਮਿੱ
ਤਾਈ ਸਬੰਧੀ ਸੁਚ ਮੁਚ ਹੀ ਉਨ੍ਹਾਂ ਦੀ ਇਕ ਅਜੀਬ ਗਲ
ਹੈ। ਜਿਸ ਤਰ੍ਹਾਂ ਬੂਟ ਫੈਕਟਰੀ ਵਿਚੋਂ ਹਜ਼ਾਰਾਂ ਬੂਟਾਂ
ਜੋੜੇ ਬਣਕੇ ਚਲੇ ਆਉਂਦੇ ਹਨ ਜਿਨ੍ਹਾਂ ਵਿਚ ਕੋਈ ਜਾ
ਨਹੀਂ, ਕੋਈ ਅਹਿਸਾਸ ਨਹੀਂ ਅਤੇ ਕੋਈ ਮੁਹੱਬਤ ਨਹੀਂ
ਸਚ ਮੁਚ ਇਸੇ ਤਰਾਂ ਦੋਸਤੀਆਂ ਦੀਆਂ ਦਰਜਨਾਂ ਦੀਆਂ
ਦਰਜਨਾਂ ਬਣਾਈਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਮਿੱਤ੍ਰਤਾ
ਦਾ ਅੰਸ਼ (ਅਸਲੀ ਅਰਥਾਂ ਵਿਚ) ਬਿਲਕੁਲ ਨਹੀਂ ਅ
ਜੇਕਰ ਹੈ ਤਾਂ ਬਹੁਤ ਹੀ ਘਟ। ਉਨ੍ਹਾਂ ਲੋਕਾਂ ਮਿੱਤ੍ਰਤਾ
ਨੂੰ ਕੇਵਲ ਦਿਲ ਪਰਚਾਵੇ ਦਾ ਇਕ ਵਸੀਲਾ ਸਮਝ ਛਡਿਆ
ਹੈ। ਇਸ ਲਈ ਇਸ ਵਿਚ ਓਪਰੀ ਓਪਰੀ ਮਿਠਾਸ
ਥੋੜੇ ਦਿਨਾਂ ਦੀ ਵਾਕਫੀਅਤ, ਅਤੇ ਨਾਮ ਮਾਤ੍ਰ ਅਹਿਸਾ
ਤੋਂ ਬਿਨਾਂ ਹੋਰ ਕੁਝ ਨਹੀਂ। ਇਹੀ ਕਾਰਨ ਹੈ ਕਿ ਉ
ਲੋਕ ਇਹ ਕਹਿੰਦੇ ਆਮ ਤੌਰ ਤੇ ਸੁਣੇ ਜਾਂਦੇ ਹਨ ਕਿ
ਜਿਥੇ ਜਾਓ ਤੁਹਾਨੂੰ ਨਵੇਂ ਮਿੱਤਰ ਮਿਲ ਸਕਦੇ ਹਨ ਅ
ਹੁੰਦਾ ਭੀ ਇਸੇ ਤਰਾਂ ਹੈ ਕਿ ਜਿਥੇ ਓਹ ਜਾਂਦੇ ਹਨ ਨਵੇਂ
ਮਿੱਤ੍ਰ (?) ਬਣਾ ਲੈਂਦੇ ਹਨ, ਪਿਛਲੇ ਮਿੱਤ੍ਰਾਂ ਨਾਲ ਕੋ
ਵਾਸਤਾ ਨਹੀਂ। ਸੰਭਵ ਹੈ ਕਿਸੇ ਇਕ ਨਾਲ ਭੀ ਕੋ
ਚਿੱਠੀ ਪੱਤ੍ਰ ਨ ਹੋਵੇ ਅਤੇ ਜੇਕਰ ਕਿਸੇ ਇਕ ਅੱਧੇ ਨਾਲ
ਹੋਇਆ ਭੀ ਤਾਂ ਉਹ ਇਕ ਦੋ ਮਹੀਨੇ ਦੇ ਅੰਦਰ ਅੰਦਰ
ਹੀ ਕਾਲ ਦੇ ਘਾਟ ਉਤਾਰਿਆ ਜਾਂਦਾ ਹੈ।

ਜਗਿਆਸੂ ਦੁਨੀਆਂ ਵਿਚ ਸਭ ਤੋਂ ਗੂੜ੍ਹੀ ਦੋਸਤੀ
ਇਸਤ੍ਰੀ ਮਰਦ ਦੀ ਹੈ ਅਤੇ ਇਹ ਖਾਸ ਕਰਕੇ ਪੱਛਮੀ ਦੇਸ਼

ਵਿਚ ਖਾਸ ਵਿਸ਼ੇਸ਼ਤਾ ਰਖਦੀ ਹੈ ਕਿਉਂਕਿ ਉਨ੍ਹਾਂ ਲੋਕਾਂ ਦੇ ਵਿਆਹ ਆਪੋ ਆਪਣੀ ਸਲਾਹ ਨਾਲ ਹੋਏ ਹੁੰਦੇ ਹਨ। ਉਤੇ ਸਾਡੇ ਦੇਸ ਵਾਂਗ ਮਾਂ ਬਾਪ ਦਾ ਕੋਈ ਹੱਕ ਨਹੀਂ ਕਿ ਉਹ ਜਿਸ ਨਾਲ ਮਰਜ਼ੀ ਹੋਵੇ ਆਪਣੇ ਲੜਕੇ ਜਾਂ ਲੜਕੀ ਨੂੰ ਵਿਆਹ ਦੇਣ। ਵਿਆਹ ਦੀ ਸਾਰੀ ਜ਼ੁਮੇਵਾਰੀ ਲੜਕੇ ਜਾਂ ਲੜਕੀ ਦੇ ਸਿਰ ਹੁੰਦੀ ਹੈ। ਉਹ ਇਕ ਦੂਜੇ ਦੀ ਪ੍ਰੀਖਿਆ ਕਰਨ ਵਿਚ ਕਈ ਕਈ ਮਹੀਨੇ ਅਤੇ ਸਾਲ ਖਰਚ ਦਿੰਦੇ ਹਨ ਅਤੇ ਜਦੋਂ ਤਕ ਉਨ੍ਹਾਂ ਨੂੰ ਇਹ ਨਿਸਚਾ ਨ ਹੋ ਜਾਵੇ ਕਿ ਉਨ੍ਹਾਂ ਦੋਹਾਂ ਦੇ ਸੁਭਾਵ ਇਕ ਦੂਜੇ ਦੇ ਅਨ-ਕੂਲ ਹਨ ਅਤੇ ਉਹ ਦੋਵੇਂ ਇਕ ਦੂਜੇ ਦੀ ਖਾਤਰ ਹਰ ਯੋਗ ਕੁਰਬਾਨੀ ਕਰਨ ਨੂੰ ਤਿਆਰ ਹਨ ਤਾਂ 'ਹਾਂ' ਨਹੀਂ ਕਹਿੰਦੇ। ਇਤਨੀ ਛਾਨ ਬੀਨ ਤੇ ਪ੍ਰੀਖਿਆ ਦੇ ਮਗਰੋਂ ਵਿਆਹੇ ਹੋਏ ਜੋੜੇ ਦੀ ਦੋਸਤੀ ਇਕ ਆਦਰਸ਼ਕ ਦੋਸਤੀ ਹੋਣੀ ਚਾਹੀਦੀ ਹੈ। ਪ੍ਰੰਤੂ ਅਸਲੀਅਤ ਕੀ ਹੈ? ਥੋੜੇ ਦਿਨਾਂ ਦਾ ਚਮਤਕਾਰਾ। ਤਲਾਕਾਂ ਦੀ ਗਿਣਤੀ ਉਨ੍ਹਾਂ ਮੁਲਕਾਂ ਵਿਚ ਬਹੁਤ ਅਧਿਕ ਹੈ। ਅਮਰੀਕਾ ਵਿਚ ਸੌ ਵਿਚੋਂ ੭੪ ਵਿਆਹ ਅਧਵਾਟੇ ਹੀ ਟੁੱਟ ਜਾਂਦੇ ਹਨ ਅਤੇ ਯੂਰਪੀਅਨ ਮੁਲਕਾਂ ਵਿਚ ਭਾਵੇਂ ਤਲਾਕਾਂ ਦੀ ਗਿਣਤੀ ਅਮਰੀਕਾ ਨਾਲੋਂ ਘਟ ਹੈ ਪ੍ਰੰਤੂ ਸਾਡੇ ਲਈ ਉਹ ਭੀ ਹੈਰਾਨੀ ਭਰੀ ਹੈ। ਇਸ ਦਾ ਅਸਲ ਕਾਰਨ ਕੀ ਹੈ?

ਇਸ ਦਾ ਕਾਰਨ ਇਹ ਹੈ ਕਿ ਉਨ੍ਹਾਂ ਲੋਕਾਂ ਨੂੰ ਅਜੇ ਮਿੱਤ੍ਰਤਾਈ ਦੀ ਸੂਝ ਹੀ ਨਹੀਂ ਪਈ। ਉਪਰੋਂ ਉਪਰੋਂ ਭਾਵੇਂ ਉਨ੍ਹਾਂ ਦਾ ਮੇਲ ਮਿਲਾਪ ਬੜਾ ਮਿੱਠਾ, ਰਸੀਲਾ ਅਤੇ ਤੋੜ

ਨਿਭਹਣ ਵਾਲਾ ਜਾਪਦਾ ਹੈ, ਪ੍ਰੰਤੂ ਅਸਲ ਵਿਚ ਇਹ ਸਭ ਕੁਝ ਬਿਲਕੁਲ ਥੋਥਾ ਹੈ। ਨਹੀਂ ਤਾਂ ਇਹ ਕਦੇ ਹੋ ਨਹੀਂ ਸਕਦਾ ਕਿ ਅਜੇਹਾ ਗੂੜ੍ਹਾ ਮਿਲਾਪ ਘੜੀ ਪਲ ਵਿਚ ਖੇਰੂੰ ਖੇਰੂੰ ਹੋ ਜਾਵੇ ਕਿਉਂਕਿ "ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ"।

ਸਾਨੂੰ ਇਹ ਗੱਲ ਕਹਿਣ ਵਿਚ ਬੜਾ ਮਾਣ ਹੈ ਕਿ ਮਿੱਤ੍ਰਤਾਈ ਦੇ ਮੈਦਾਨ ਵਿਚ ਅਸੀਂ ਉਨ੍ਹਾਂ ਲੋਕਾਂ ਨੂੰ ਬਹੁਤ ਪਿਛਾੜ ਦਿਤਾ ਹੈ। ਜੋ ਸਾਦਗੀ, ਸਚਾਈ, ਅਹਿਸਾਸ, ਦਿਲੀ ਪਿਆਰ ਤੇ ਪ੍ਰਸਪਰ ਕੁਰਬਾਨੀ ਪੂਰਬੀ ਲੋਕਾਂ ਦੀ ਦੋਸਤੀ ਵਿਚ ਵਿਖਾਈ ਦਿੰਦੀ ਹੈ ਪਛਮੀ ਦੋਸਤੀਆਂ ਵਿਚ ਸੁਪਨੇ ਮਾਤਰ ਭੀ ਨਹੀਂ ਪਾਈ ਜਾਂਦੀ। ਅਸੀਂ ਛਾਤੀ ਤੇ ਹਥ ਮਾਰਕੇ ਕਹਿ ਸਕਦੇ ਹਾਂ ਕਿ ਸਾਡੇ ਦੋਸਤ "ਸੱਜਣ ਸੇਈ ਨਾਲ ਮੈ ਚਲਦਿਆਂ ਨਾਲ ਚਲੰਨ, ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨ" ਦੀਆਂ ਔਖੀਆਂ ਘਾਟੀਆਂ ਨੂੰ ਪਾਰ ਕਰਨ ਲਈ ਝਿਜਕਦੇ ਨਹੀਂ। ਇਸ ਦੇ ਉਲਟ ਪੱਛਮੀ ਲੋਕਾਂ ਦੀਆਂ ਦੋਸਤੀਆਂ ਦੀ ਪੜਚੋਲ ਕਰਨ ਤੋਂ ਪਤਾ ਲਗਦਾ ਹੈ ਕਿ "ਗਲੀ ਸੁ ਸਜਣ ਵੀਹੁ, ਹਿਕ ਢੂਡੇਦੀ ਨਾ ਲਹਾਂ' ਦਾ ਪਵਿਤ੍ਰ ਗੁਰਵਾਕ ਉਨ੍ਹਾਂ ਤੇ ਹੀ ਘਟਦਾ ਹੈ। ਸਚ ਮੁਚ ਹੀ ਉਨ੍ਹਾਂ ਦੀਆਂ ਦੋਸਤੀਆਂ ਉਸ ਗੰਭੀਰਤਾ, ਉਸ ਡੂੰਘਿਆਈ, ਉਸ ਪ੍ਰਪੱਕਤਾ ਅਤੇ ਉਸ ਪਵਿੱਤਰਤਾ ਤੋਂ ਸੱਖਣੀਆਂ ਹਨ ਜੋ ਕਿ ਇਕ ਸਚੀ ਦੋਸਤੀ ਦੇ ਜ਼ਰੂਰੀ ਅੰਗ ਹਨ।

ਭਾਵੇਂ ਅਸੀਂ ਇਸ ਵਿਸ਼ੇ ਤੇ ਪੱਛਮੀ ਦੁਨੀਆਂ ਤੋਂ

ਙੋਈ ਸਿਖਿਆ ਨਹੀਂ ਲੈ ਸਕਦੇ ਪ੍ਰੰਤੂ ਫੇਰ ਭੀ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਇਸ ਖੂਬੀ ਨੂੰ ਹੋਰ ਉਚੇਰਾ ਕਰੀਏ ਅਤੇ ਇਸ ਨੂੰ ਹੋਰ ਚਾਰ ਚੰਨ ਲਾਈਏ। ਮਿੱਤ੍ਰਤਾਈ ਦੇ ਅਸਲੀ ਭਾਵ ਨੂੰ ਸਮਝਕੇ ਦੁਨੀਆਂ ਵਿਚ ਵਿਚਰੀਏ। ਭਾਵੇਂ ਸਚੇ ਮਿੱਤ੍ਰ ਥੋੜੇ ਮਿਲਦੇ ਹਨ ਪ੍ਰੰਤੂ ਮਿਲ ਜ਼ਰੂਰ ਜਾਂਦੇ ਹਨ। ਇਨਾਂ ਦੀ ਖੋਜ ਸਾਨੂੰ ਜ਼ਰੂਰ ਕਰਨੀ ਚਾਹੀਦੀ ਹੈ ਕਿਉਂਕਿ ਸਚੇ ਮਿੱਤ੍ਰਾਂ ਤੋਂ ਬਿਨਾਂ ਇਹ ਜੀਵਨ ਯਾਤਰਾ ਬੜੀ ਬੇਸੁਆਦੀ ਤੇ ਅਕਾਰਥ ਹੋ ਜਾਂਦੀ ਹੈ। ਇਸ ਖੋਜ ਵਿਚ ਸਾਨੂੰ ਅਛੀ ਤਰਾਂ ਛਾਨ ਬੀਨ ਕਰਕੇ ਪੜਤਾਲ ਕਰ ਲੈਣੀ ਚਾਹੀਦੀ ਹੈ ਅਤੇ ਹਰ ਇਕ ਨੂੰ ਉਸ ਦੀ ਯੋਗ ਸ਼੍ਰੇਣੀ ਵਿਚ ਥਾਂ ਦੇਣੀ ਚਾਹੀਦੀ ਹੈ:— "ਦਿਲਹੁ ਮੁਹਬਤ ਜਿਨ ਸੇਈ ਸਚਿਆ। ਜਿਨ ਮਨ ਹੋਰ ਮੁਖ ਹੋਰ ਸਿ ਕਾਢੇ ਕਚਿਆ।" ਜਿਨ੍ਹਾਂ ਸਬੰਧੀ ਸਾਨੂੰ ਪੂਰਾ ਭਰੋਸਾ ਹੋ ਜਾਵੇ ਉਨ੍ਹਾਂ ਨਾਲ ਸਦੀਵੀ ਇਸ਼ਕ–ਪੇਚੇ ਪਾ ਲੈਣੇ ਚਾਹੀਦੇ ਹਨ ਜੋ ਅਖੀਰੀ ਦਮ ਤਕ ਨਿਭੁਣ। ਮਨਮੁਖਾਂ ਦੀ ਦੋਸਤੀ ਤੋਂ ਬਚਣਾ ਚਾਹੀਦਾ ਹੈ ਕਿਉਂਕਿ "ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧ। ਵੇਖਦਿਆਂ ਹੀ ਭਜ ਜਾਣ ਕਦੇ ਨ ਪਾਇਨ ਬੰਧ। ਜਿਚਰ ਪੈਨਨਿ ਖਾਵਨੇ ਤਿਚਰ ਰਖਨਿ ਗੰਢ। ਜਿਤੁ ਦਿਨ ਕਿਛੂ ਨ ਹੋਵਈ ਤਿਤ ਦਿਨ ਬੋਲਨ ਗੰਧੁ।"

## ੪–ਚਾਲ ਚਲਨ

ਪੱਛਮੀ ਲੋਕਾਂ ਦਾ ਚਾਲ ਚਲਨ ਕੈਸਾ ਹੈ? 'ਚਾਲ

ਚਲਨ' ਇਕ ਅਜੇਹਾ ਸ਼ਬਦ ਹੈ ਜਿਸ ਦੇ ਅਰਥਾਂ ਦਾ ਦਾਇਰ
ਬਹੁਤ ਵੱਡਾ ਹੈ। ਪ੍ਰੰਤੂ ਅਸੀਂ ਇਥੇ ਇਸ ਦਾ ਆਮ ਮਤ-
ਲਬ ਹੀ ਲਵਾਂਗੇ। ਆਪਣੀ ਨਿਤਾ ਪ੍ਰਤੀ ਜ਼ਿੰਦਗੀ ਵਿਚ
ਪੱਛਮੀ ਲੋਕ ਸਾਡੇ ਨਾਲੋਂ ਬਹੁਤ ਸ੍ਵਛ ਜਾਪਦੇ ਹਨ।
ਛੋਟੀਆਂ ਛੋਟੀਆਂ ਗੱਲਾਂ ਦੀ ਬਾਬਤ ਝੂਠ ਬੋਲਣਾ ਉਨ੍ਹਾਂ
ਲੋਕਾਂ ਦੀ ਆਦਤ ਨਹੀਂ ਅਤੇ ਸੁਗੰਦ ਖਾ ਕੇ ਝੂਠ ਬੋਲਣਾ
ਤਾਂ ਉਨ੍ਹਾਂ ਵਿਚ ਉੱਕਾ ਹੀ ਨਹੀਂ ਪਾਇਆ ਜਾਂਦਾ। ਅੰਗ੍ਰੇਜ਼ਾਂ
ਦੀ ਬਾਬਤ ਇਹ ਮਸਲ ਮਸ਼ਹੂਰ ਹੈ ਕਿ ਕਚਹਿਰੀ ਦੇ
Witness box (ਗਵਾਹੀ ਦੇ ਥਾਂ) ਵਿਚ ਖੜਾ ਹੋ ਕੇ
ਕੋਈ ਅੰਗ੍ਰੇਜ਼ ਝੂਠ ਨਹੀਂ ਬੋਲੇਗਾ। ਸਾਡਾ ਬਿਲਕੁਲ
ਇਸ ਦੇ ਉਲਟ ਰਿਵਾਜ ਹੈ। ਸਾਡੇ ਦੇਸ ਦੀਆਂ ਕਚਹਿ
ਰੀਆਂ ਵਿਚ ਜੇ ਕੋਈ ਚੀਜ਼ ਹੈ ਤਾਂ ਉਹ ਹੈ ਝੂਠ ਅਤੇ
ਜੇਕਰ ਉਥੇ ਕੋਈ ਚੀਜ਼ ਨਹੀਂ ਤਾਂ ਉਹ ਹੈ ਸੱਚ। ਜੇਕਰ
ਕੋਈ ਆਦਮੀ ਸਾਡੇ ਸਾਹਮਣੇ ਕਿਸੇ ਮਾਮੂਲੀ ਗੱਲ ਬਦਲੇ
ਝੂਠ ਬੋਲੇ ਤਾਂ ਅਸੀਂ ਝੱਟ ਉਸ ਨੂੰ ਕਹਿੰਦੇ ਹਾਂ "ਵਾਹ!
ਭਾਈ, ਇਹ ਭੀ ਕੋਈ ਕਚਹਿਰੀ ਹੈ ਜਿਥੇ ਇਤਨੀ ਥੋੜ੍ਹੀ
ਗੱਲ ਬਦਲੇ ਭੀ ਝੂਠ ਬੋਲਣ ਦੀ ਲੋੜ ਹੈ।" ਮਾਨੋ ਇਉਂ
ਜਾਪਦਾ ਹੈ ਕਿ ਅਸੀਂ ਕਚਹਿਰੀਆਂ ਨੂੰ ਝੂਠ ਬੋਲਣ ਦੇ
ਅੱਡੇ ਹੀ ਸਮਝ ਛਡਿਆ ਹੈ।

ਨਾਂ ਹੀ ਉਨ੍ਹਾਂ ਦੇਸਾਂ ਵਿਚ ਸਾਡੇ ਦੇਸ ਵਾਂਗ ਨਿੱਕੀਆਂ
ਨਿੱਕੀਆਂ ਚੋਰੀਆਂ ਹਨ। ਵੱਡੇ ਵੱਡੇ ਸ਼ਹਿਰਾਂ ਵਿਚ ਜਾ ਕੇ
ਵੇਖੋ ਲੱਖਾਂ ਰੁਪਈਆਂ ਦਾ ਸੌਦਾ ਸ਼ੀਸ਼ੇ ਦੀਆਂ ਦੁਕਾਨਾਂ ਵਿਚ
ਪਿਆ ਹੈ। ਸਿਆਲੇ ਦੀਆਂ ਲੰਮੀਆਂ ਰਾਤਾਂ ਗੁਜ਼ਰ ਜਾਂਦੀਆਂ

ਹਨ ਪ੍ਰੰਤੂ ਉਨ੍ਹਾਂ ਦੁਕਾਨਾਂ ਵਿਚੋਂ ਇਕ ਪਾਈ ਦਾ ਮਾਲ ਭੀ ਨਹੀਂ ਛੇੜਿਆ ਜਾਂਦਾ । ਜ਼ਿਮੀਂਦਾਰ ਬਾਹਰ ਆਪਣੇ ਖੇਤਾਂ ਵਿਚ ਰਹਿੰਦੇ ਹਨ ਅਤੇ ਉਥੇ ਹੀ ਉਨ੍ਹਾਂ ਦਾ ਹਜ਼ਾਰਾਂ ਰੁਪਈਆਂ ਦਾ ਮਾਲ ਅਸਬਾਬ ਪਿਆ ਹੁੰਦਾ ਹੈ । ਕੋਈ ਮਜਾਲ ਨਹੀਂ ਕਿ ਦਿਨੇ ਜਾਂ ਰਾਤ ਨੂੰ ਕਿਸੇ ਵੇਲੇ ਭੀ ਕੋਈ ਪੈਸਾ ਭਰ ਚੀਜ਼ ਭੀ ਚੁਰਾਈ ਜਾਵੇ । ਅਜੇਹੀਆਂ ਹਾਲਤਾਂ ਵਿਚ ਜੋ ਕੁਝ ਸਾਡੇ ਮੁਲਕ ਵਿਚ ਹੋ ਗੁਜ਼ਰੇ ਉਸ ਦਾ ਅਸੀਂ ਖੁਦ ਅਨੁਮਾਨ ਲਾ ਸਕਦੇ ਹਾਂ ।

ਚੋਰੀਆਂ ਉਨ੍ਹਾਂ ਮੁਲਕਾਂ ਵਿਚ ਭੀ ਹੁੰਦੀਆਂ ਹਨ ਪ੍ਰੰਤੂ ਉਹ ਇਤਨੀਆਂ ਕਮੀਨੀਆਂ ਨਹੀਂ ਜਿਤਨੀਆਂ ਸਾਡੇ ਮੁਲਕ ਵਿਚ ਪਾਈਆਂ ਜਾਂਦੀਆਂ ਹਨ । ਉਹ ਲੋਕ ਚੋਰੀ ਕਰਨਗੇ ਤਾਂ ਬੈਂਕਾਂ ਵਿਚੋਂ, ਜਿਥੇ ਧਨੀ ਲੋਕਾਂ ਦਾ ਬੇਅੰਤ ਪੈਸਾ ਪਿਆ ਹੈ ਅਤੇ ਉਥੇ ਵੀ ਉਹ ਜਾਣਗੇ ਦਿਨ ਦੇ ਬਾਰਾਂ ਵਜੇ ਅਤੇ ਲੁਟਣਗੇ ਬੈਂਕ ਨੂੰ ਮਰਦਾਂ ਵਾਂਗ । ਚਾਰ ਪੰਜ ਡਾਕੂਆਂ ਦਾ ਗਰੋਹ ਹੋਵੇਗਾ, ਮੋਟਰ ਕਾਰ ਤੇ ਉਹ ਸਵਾਰ ਹੋਣਗੇ ਅਤੇ ਬੈਂਕ ਦੇ ਪਾਸ ਉਤਰ ਕੇ ਹਰ ਇਕ ਆਪੋ ਆਪਣੇ ਪਸਤੌਲ ਨੂੰ ਕਾਬੂ ਕਰ ਲਵੇਗਾ । ਇਕ ਆਦਮੀ ਕਾਰ ਪਾਸ ਖੜਾ ਰਹੇਗਾ, ਦੋ ਤਿੰਨ ਦਰਵਾਜ਼ਿਆਂ ਵਿਚ ਖਲੋ ਜਾਣਗੇ ਅਤੇ ਬਾਕੀ ਇਕ ਦੋ ਆਪਣੇ ਪਸਤੌਲ ਸਿੰਨ੍ਹੀਂ ਕੈਸ਼ੀਅਰ (ਖਜ਼ਾਨਚੀ) ਪਾਸੋਂ ਕੁੰਜੀਆਂ ਐਉਂ ਮੰਗਣਗੇ ਜਿਵੇਂ ਕਲ੍ਹ ਫੜਾ ਕੇ ਗਏ ਹੁੰਦੇ ਹਨ। ਸਾਰਾ ਕੈਸ਼ (ਨਕਦੀ) ਲੈ ਕੇ ਬੈਂਕ ਵਾਲਿਆਂ ਨੂੰ ਇਹ ਤਾੜਨਾ ਕਰਦੇ ਹੋਏ "ਜੇਕਰ ਦਸ ਮਿੰਟ ਲਈ ਤੁਹਾਡੇ ਵਿਚੋਂ ਕੋਈ ਜ਼ਰਾ ਕੁ ਹਿੱਲਿਆ

ਤਾਂ ਉਸ ਦੀ ਜਾਨ ਦੀ ਖੈਰ ਨਹੀਂ", ਉਹ ਝੱਟ ਪੱਟ
ਆਪਣੀ ਕਾਰ ਵਿਚ ਸਵਾਰ ਹੋ ਜਾਂਦੇ ਹਨ । ਦਸ ਮਿੰਟ
ਵਿਚ ਸ਼ਹਿਰੋਂ ਬਾਹਰ ਨਿਕਲ ਕਈ ਮੀਲ ਲੰਘ ਜਾਣਗੇ।
ਸੋ, ਜੇਕਰ ਪੜਤਾਲ ਤੋਂ ਬਚ ਗਏ ਤਾਂ ਪਉਂ ਬਾਰਾਂ; ਉਮਰ
ਦੀਆਂ ਰੋਟੀਆਂ ਬਣ ਗਈਆਂ, ਨਹੀਂ ਤਾਂ ਤਿੰਨ ਕਾਣੇ ਵੱਟ
ਤੇ ਪਏ ਹਨ । ਰੋਟੀ ਜੇਲ੍ਹ ਵਿਚ ਭੀ ਮਿਲਦੀ ਜਾਵੇਗੀ।
ਉਨ੍ਹਾਂ ਨੂੰ ਕੁਝ ਪੜ੍ਹਣ ਲਿਖਣ ਦਾ ਮੌਕਾ ਮਿਲ ਜਾਵੇਗਾ।
ਪੱਛਮੀ ਦੇਸਾਂ ਵਿਚ ਠਗੀ ਭੀ ਬਹੁਤ ਘਟ ਹੈ; ਜੋ ਹੈ ਉਹ
ਮਾਅਰਕੇ ਦੀ ਹੈ । ਇਸ ਲਈ ਆਮ ਤੌਰ ਤੇ ਤੁਸੀਂ ਇਹ
ਨਹੀਂ ਸੁਣਦੇ ਕਿ ਫਲਾਨੇ ਆਦਮੀਂ ਤੋਂ ਠਗਾਂ ਨੇ ਦੋ ਸੌ
ਰੁਪਈਆ ਠਗ ਲਿਆ ਜਾਂ ਫਲਾਨੀ ਥਾਂ ਕਿਸੇ ਆਦਮੀ
ਦਾ ਢੱਗਾ, ਗਾਂ ਮੈਂਹ ਜਾਂ ਊਠ ਇਸ ਪਰਕਾਰ ਠਗਾਂ ਨੇ
ਠਗ ਲਿਆ । ਕਦੀ ਕਦੀ ਤੁਹਾਨੂੰ ਕਿਸੇ ਠਗੀ ਦੀ ਸੋ
ਲਗੇਗੀ ਪ੍ਰੰਤੂ ਇਸ ਠਗੀ ਵਿਚ ਕਈ ਲਖਾਂ ਰੁਪੈ ਦਾ
ਸਵਾਲ ਹੋਵੇਗਾ । ਸੱਤ ਅੱਠ ਸਾਲ ਹੋਏ ਕਿ ਅਮਰੀਕਾ ਵਿਚ
ਕੁਝ ਦੇਰ ਲਈ ਧਨੀਆਂ ਨੂੰ Kidnap (ਅਲੋਪ) ਕਰਨ ਦੀ
ਰੌ ਚਲ ਪਈ ਸੀ। ਕਿਸੇ ਤਰੀਕੇ ਨਾਲ ਕਿਸੇ ਲਖਾਂ ਜਾਂ
ਕਰੋੜਾਂ ਪਤੀ ਦੇ ਪੁਤਰ, ਭਰਾ ਜਾਂ ਹੋਰ ਕਿਸੇ ਨਜ਼ਦੀਕੀ
ਰਿਸ਼ਤੇਦਾਰ ਨੂੰ ਕਾਬੂ ਕਰ ਲੈਣਾ ਅਤੇ ਹਜ਼ਾਰਾਂ ਡਾਲਰਾਂ ਦੀ
ਭੇਟਾ ਲੈਕੇ ਛਡਣਾ । ਕਰਨਲ ਲਿੰਡਬਰਗ ਦਾ ਮਾਸੂਮ
ਬੱਚਾ ਇਸੇ ਭੈੜੀ ਵਾਦੀ ਦਾ ਸ਼ਿਕਾਰ ਹੋਇਆ ਸੀ।

ਇਹ ਉਪ੍ਰੋਕਤ ਗਲਾਂ ( ਝੂਠ ਬੋਲਣਾ, ਚੋਰੀ ਤੇ
ਠਗੀ ) ਪਛਮੀ ਦੇਸਾਂ ਵਿਚ ਬਿਲਕੁਲ ਨਾਮ ਮਾਤ੍ਰ ਹੀ

ਪਾਈਆਂ ਜਾਂਦੀਆਂ ਹਨ । ਸਮੁਚੇ ਤੌਰ ਤੇ ਅਸੀਂ ਇਹ ਕਹਿਣ ਲਈ ਮਜਬੂਰ ਹਾਂ ਕਿ ਉਨ੍ਹਾਂ ਦੇਸਾਂ ਦੇ ਵਸਨੀਕਾਂ ਦੀ ਬਹੁ ਗਿਣਤੀ ਇਨ੍ਹਾਂ ਦੋਸ਼ਾਂ ਸਬੰਧੀ ਨਿਰਦੋਸ਼ ਹੈ।

ਪੱਛਮੀ ਲੋਕਾਂ ਦੇ ਦਿਲਾਂ ਵਿਚ ਆਜ਼ਾਦੀ ਇਸ ਕਦਰ ਕੁੱਟ ਕੁੱਟਕੇ ਭਰੀ ਹੋਈ ਹੈ ਕਿ ਇਹ ਉਨ੍ਹਾਂ ਦੇ ਚਾਲ ਚਲਨ ਦਾ ਖਾਸ ਹਿਸਾ ਬਣ ਗਈ ਹੈ । ਹਰ ਇਕ ਪ੍ਰਾਣੀ ਮਾਤਰ ( ਮੁੰਡਾ ਹੋਵੇ ਜਾਂ ਕੁੜੀ ) ਜਦ ਸੁਰਤ ਫੜਦਾ ਹੈ ਤਾਂ ਉਸ ਨੂੰ ਆਪਣੀ ਤਬੀਅਤ ਦੀ ਆਜ਼ਾਦੀ ਅਤੇ ਇਸ ਆਜ਼ਾਦੀ ਦੀ ਰਖਿਆ ਦਾ ਸਭ ਤੋਂ ਪਹਿਲਾਂ ਖਿਆਲ ਉਪਜਦਾ ਹੈ। ਉਹ ਚਾਹੁੰਦਾ ਹੈ ਕਿ ਉਸ ਨੂੰ ਕਿਸੇ ਪਰਕਾਰ ਦੇ ਬੰਧਨਾਂ ਵਿਚ ਨ ਰਖਿਆ ਜਾਵੇ । ਉਸ ਦੀ ਦਿਲੀ ਚਾਹ ਇਹੀ ਹੈ ਕਿ ਉਸ ਦੀ ਜ਼ਮੀਰ ਦੇ ਘੋੜੇ ਨੂੰ ਰੋਕਣ ਵਾਲਾ ਕੋਈ ਹੋਰ ਨ ਹੋਵੇ, ਉਹ ਆਪਣੇ ਆਪ ਵਿਚ ਪੂਰਾ ਸ੍ਵਤੰਤਰ ਹੋਵੇ ਅਤੇ "ਸੋਈ ਕਰੇ ਜੋਈ ਮਨ ਭਾਵੇ" ।

ਇਸ ਆਜ਼ਾਦੀ ਦੀ ਪ੍ਰਾਪਤੀ ਲਈ ਇਹ ਜ਼ਰੂਰੀ ਹੈ ਕਿ ਆਦਮੀ ਕਿਸੇ ਦੇ ਅਧੀਨ ਨ ਹੋਵੇ, ਅਰਥਾਤ ਉਸ ਨੂੰ ਕਿਸੇ ਪਾਸੋਂ ਕਿਸੇ ਕਿਸਮ ਦਾ ਆਸਰਾ ਨ ਤਕਣਾ ਪਵੇ। ਇਸ ਲਈ ਜਦ ਪੱਛਮੀ ਲੜਕੇ ਲੜਕੀਆਂ ਜਵਾਨ ਹੁੰਦੇ ਹਨ ਤਾਂ ਉਹ ਆਪਣੇ ਆਪ ਨੂੰ ਮਾਪਿਆਂ ਤੇ ਭਾਰ ਬਨਾਉਣਾ ਆਪਣੇ ਆਦਮੀ ਜਾਂ ਇਸਤ੍ਰੀ ਪੁਣੇ ਦੀ ਹਤਕ ਸਮਝਦੇ ਹਨ । ਕਿਸੇ ਨ ਕਿਸੇ ਤਰੀਕੇ ਨਾਲ ਆਪਣਾ ਭਾਰ ਆਪ ਚੁਕਣ ਦੀ ਸਬੀਲ ਬਨਾਉਂਦੇ ਹਨ ਤਾਂਤੇ ਉਨ੍ਹਾਂ ਦੀ ਆਜ਼ਾਦੀ ਵਿਚ ਦਖਲ ਦੇਣ ਦਾ ਕਿਸੇ ਨੂੰ ਕੋਈ ਹਕ

ਹਾਸਲ ਨ ਹੋਵੇ ।

ਸਾਡੇ ਨੌਜਵਾਨ ਭੀ ਆਪਣੀ ਸ੍ਵਤੰਤ੍ਰਤਾ ਲਈ ਹਥ ਪੈਰ ਮਾਰਦੇ ਹਨ, ਕੰਡਿਆਲੇ ਚਬਦੇ ਹਨ, ਤੇ ਦਿਲ ਵਿਚ ਖਿਆਲ ਕਰਦੇ ਹਨ ਕਿ ਕਿਸੇ ਨੂੰ ਕੋਈ ਹੱਕ ਨਹੀਂ ਜੋ ਸਾਡੀ ਆਜ਼ਾਦੀ ਵਿਚ ਭੰਗਣਾਂ ਪਾਵੇ । ਜੇਕਰ ਉਨ੍ਹਾਂ ਨੂੰ ਪੁਛੋ ਕਿ ਇਹ ਰੁਚੀ ਕਿਉਂ ? ਤਾਂ ਉਤਰ ਮਿਲੇਗਾ, ਕਿ "ਅਜ ਕਲ ਰਿਵਾਜ ਬਦਲ ਰਹੇ ਹਨ । West (ਪੱਛਮ) ਵਲ ਵੇਖੋ ਕਿਤਨੀ ਆਜ਼ਾਦੀ ਹੈ ।" ਪਰ ਇਨ੍ਹਾਂ ਅਲ੍ਹੜਾਂ ਨੂੰ ਹਾਲਾਂ ਇਹ ਪਤਾ ਨਹੀ ਕਿ ਆਜ਼ਾਦੀ ਪ੍ਰਾਪਤ ਕਰਨ ਲਈ ਕੁਝ ਹੋਰ ਭੀ ਕਰਨ ਦੀ ਲੋੜ ਹੈ । ਆਪਣੇ ਪੈਰਾਂ ਤੇ ਆਪ ਖਲੋਣਾ ਸਿਖ ਲਵੋ; ਆਪਣੇ ਮਾਪਿਆਂ ਤੇ ਭਾਰ ਨ ਬਣੋ; ਬਸ ਆਜ਼ਾਦੀ ਤੁਹਾਨੂੰ ਆਪ ਹੀ ਮਿਲ ਜਾਵੇਗੀ। ਜੇਕਰ ਆਜ਼ਾਦੀ ਦਾ ਸਬਕ ਪੱਛਮ ਤੋਂ ਸਿਖਿਆ ਹੈ ਤਾਂ Selt help (ਆਪਣੀ ਮਦਦ ਆਪ ਕਰਨੀ) ਦਾ ਸਬਕ ਭੀ ਉਥੋਂ ਹੀ ਸਿਖੋ ਅਤੇ ਆਪਣੇ ਮੱਥੇ ਤੋਂ ਨਿਖੱਟੂ ਪੁਣੇ ਦਾ ਦਾਗ ਲਾਹ ਦਿਓ । ਫੇਰ ਤੁਹਾਡੀ ਆਜ਼ਾਦੀ ਵਿਚ ਕੋਈ ਰੁਕਾਵਟ ਨਹੀਂ ਪਵੇਗੀ ।

ਪੱਛਮੀ ਲੋਕਾਂ ਵਿਚ ਇਕ ਖਾਸ ਸਿਫਤ ਇਹ ਹੈ ਕਿ ਨਵੀਨ ਗਲਾਂ ਜਾਂ ਕਾਢਾਂ ਨੂੰ ਉਹ ਬੜੇ ਖੁਲ੍ਹੇ ਦਿਲ ਨਾਲ ਵਿਚਾਰਦੇ ਹਨ ਅਤੇ ਜੇਕਰ ਉਨ੍ਹਾਂ ਦੇ ਵਿਚਾਰ ਇਹ ਦਸਣ ਕਿ ਨਵੀਂ ਤਬਦੀਲੀ ਗੁਣਕਾਰੀ ਹੈ ਤਾਂ ਉਹ ਇਸ ਨੂੰ ਪਰਵਾਨ ਕਰਨ ਅਤੇ ਅਪਨਾਉਣ ਵਿਚ ਢਿਲ ਨਹੀਂ ਕਰਦੇ । ਇਸ ਦੇ ਉਲਟ ਜੇਕਰ ਤਜਰਬੇ ਤੋਂ ਇਹ ਸਾਬਤ ਹੋ

ਜਾਵੇ ਕਿ ਕੋਈ ਨਵੀਨ ਖਿਆਲ, ਰਸਮ, ਜਾਂ ਰਿਵਾਜ ਲਾਭਦਾਇਕ ਨਹੀਂ ਤਾਂ ਉਸ ਨੂੰ ਛਡਣ ਵਿਚ ਭੀ ਕੋਈ ਦੇਰ ਨਹੀਂ ਲਾਉਂਦੇ । ਮੈਨੂੰ ਯਾਦ ਹੈ ਕਿ ਅਮ-ਰੀਕਾ ਵਿਚ ੧੯੨੬-੨੭ ਦੇ ਦਿਨਾਂ ਵਿਚ ਇਸਤ੍ਰੀਆਂ ਵਿਚ ਵਾਲ ਕਟਵਾਉਣ ਅਥਵਾ ਪਟੇ ਰਖਣ ਦਾ ਰਿਵਾਜ ਇਤਨਾ ਪ੍ਰਚੱਲਤ ਹੋਇਆ ਕਿ ਦਿਨਾਂ ਵਿਚ ਹੀ ਪੰਜਾਹ ਪੰਜਾਹ ਸੱਠ ਸੱਠ ਸਾਲ ਦੀਆਂ ਬੁਢੀਆਂ ਔਰਤਾਂ ਦੇ ਭੀ ਸਿਰਾਂ ਤੇ ਵਾਲ ਨ ਰਹੇ । ਪ੍ਰੰਤੂ ਪੰਜ ਛੇ ਸਾਲ ਦੇ ਅੰਦਰ ਅੰਦਰ ਹੀ ਇਹ ਰੌ ਉਲਟ ਗਈ । ਮੁੜ ਫੇਰ ਲੰਮੇ ਵਾਲ ਰਖਣੇ ਸ਼ੁਰੂ ਹੋਏ । ਕਾਰਨ ਇਹ ਸੀ ਕਿ ਤਜਰਬੇ ਦੀ ਬੁਨਿਆਦ ਤੇ ਉਨ੍ਹਾਂ ਨੂੰ ਮਲੂਮ ਹੋ ਗਿਆ ਕਿ ਇਸਤ੍ਰੀ ਜਾਤੀ ਦੀ ਖ਼ੂਬਸੂਰਤੀ ਪਟਿਆਂ ਨਾਲੋਂ ਲੰਮੇ ਵਾਲਾਂ ਨਾਲ ਬਹੁਤੀ ਹੈ। ਇਸ ਲਈ ਝੱਟ ਪੱਟ ਉਸ ਨਵੇਂ ਚੱਲੇ ਫੈਸ਼ਨ ਨੂੰ ਰੱਦੀ ਦੇ ਟੋਕਰੇ ਵਿਚ ਸੁਟ ਕੇ ਮੁੜ ਪੁਰਾਣੇ ਰਿਵਾਜ ਤੇ ਆ ਗਈਆਂ।

ਨਵੀਆਂ ਗੱਲਾਂ ਸਵੀਕਾਰ ਕਰਨ ਵਿਚ ਅਮਰੀਕਨ ਲੋਕ ਸਾਰੇ ਪੱਛਮੀ ਦੇਸਾਂ ਨਾਲੋਂ ਬਹੁਤ ਛੇਤੀ ਕਰਦੇ ਹਨ। ਬਹੁਤੀ ਵਿਚਾਰ ਤੋਂ ਕੰਮ ਨਹੀਂ ਲੈਂਦੇ, ਨਵੇਂ ਫ਼ੈਸ਼ਨ ਮਗਰ ਅੰਧਾ ਧੁੰਦ ਲਗ ਪੈਂਦੇ ਹਨ । ਪੈਰਸ ਵਿਚੋਂ ਕੋਈ ਨਵਾਂ ਫੈਸ਼ਨ ਨਿਕਲੇ, ਇਨ੍ਹਾਂ ਅਮਰੀਕਨਾਂ ਨੂੰ ਇਹ ਤੌਖਲਾ ਰਹਿੰਦਾ ਹੈ ਕਿ ਐਸਾ ਨ ਹੋਵੇ ਕਿ ਉਹ ਇਸ ਨਵੇਂ ਫੈਸ਼ਨ ਵਿਚ ਕਿਸੇ ਹੋਰ ਮੁਲਕ ਨਾਲੋਂ ਪਿਛੇ ਰਹਿ ਜਾਣ । ਯੂਰਪੀਨ ਲੋਕਾਂ ਦੀ ਰਫਤਾਰ ਕੁਝ ਸੁਸਤ ਹੈ ਅਤੇ ਇਨ੍ਹਾਂ ਵਿਚੋਂ ਅੰਗ੍ਰੇਜ਼ ਖਾਸ ਕਰਕੇ ਬੜੀ ਦੀਰਘ ਵਿਚਾਰ ਤੋਂ ਕੰਮ ਲੈਂਦੇ

ਹਨ। ਨਵੇਂ ਖਿਆਲ ਦੀ ਖੂਬ ਪੜਚੋਲ ਕਰਦੇ ਹਨ, ਲੰਮੀ ਸੋਚ ਵਿਚਾਰ ਤੋਂ ਜੇਕਰ ਇਹ ਮਲੂਮ ਹੋਵੇ ਕਿ ਇਸ ਨੂੰ ਅਪਨਾਉਣ ਵਿਚ ਲਾਭ ਹੈ ਤਾਂ ਦ੍ਰਿੜ੍ਹ ਵਿਸ਼ਵਾਸ ਨਾਲ ਪੈਰ ਉਠਾਂਦੇ ਹਨ। ਅੰਗ੍ਰੇਜ਼ਾਂ ਦਾ ਇਹ ਧੀਰਜ ਖਾਸ ਕਰਕੇ ਕਾਨੂੰਨੀ ਬਣਤਰ ਤੇ ਪਬਲਿਕ ਕੰਮਾਂ ਵਿਚ ਬੜੀ ਵਿਸ਼ੇਸ਼ਤਾ ਨਾਲ ਪਾਇਆ ਜਾਂਦਾ ਹੈ।

ਪੂਰਬੀ ਲੋਕ ਸਾਰੀ ਦੁਨੀਆਂ ਵਿਚ ਲਕੀਰ ਦੇ ਫਕੀਰ ਹੋਣ ਕਰਕੇ ਪ੍ਰਸਿੱਧ ਹਨ। ਭਾਵੇਂ ਲਕੀਰ ਦੇ ਫਕੀਰ ਹੋਣਾ ਕੋਈ ਖਾਸ ਐਬ ਨਹੀਂ, ਪ੍ਰੰਤੂ ਇਸ ਨੂੰ ਹੱਦ ਤੋਂ ਦੂਰ ਤਕ ਲੈ ਜਾਣਾ ਚੰਗਾ ਨਹੀਂ। ਸਾਨੂੰ ਚਾਹੀਦਾ ਹੈ ਕਿ ਨਵੇਂ ਖਿਆਲਾਂ ਨੂੰ ਖੁਲ੍ਹ-ਦਿਲੀ ਨਾਲ ਵਿਚਾਰੀਏ ਅਤੇ ਜੇਕਰ ਦੀਰਘ ਵਿਚਾਰ ਦਾ ਸਿੱਟਾ ਇਹ ਨਿਕਲੇ ਕਿ ਨਵਾਂ ਖਿਆਲ ਲਾਭਦਾਇਕ ਹੈ ਤਾਂ ਉਸ ਤੇ ਅਮਲ ਕਰੀਏ। ਇਹ ਨਹੀਂ ਹੋਣਾ ਚਾਹੀਦਾ ਕਿ ਸਾਰਦਾ ਐਕਟ ਵਾਂਗ ਸਾਡੇ ਸਿਆਣੇ ਮੁਖੀ ਤਾਂ ਸਾਨੂੰ ਚੰਗੇ ਰਾਹ ਪਾਉਣ ਦੇ ਯਤਨ ਕਰਨ ਤੇ ਅਸੀਂ ਢੱਠੀ ਖੂਹੀ ਵਿਚੋਂ ਨਿਕਲਨ ਦਾ ਨਾਂ ਹੀ ਨਾ ਲਈਏ ਬਲਕਿ ਉਸ ਨੂੰ ਹੀ 'ਛਜੂ ਦੇ ਚੁਬਾਰੇ' ਵਾਂਗ ਸ੍ਵਰਗ ਦਾ ਨਮੂਨਾ ਸਮਝੀਏ।

ਪੱਛਮੀ ਲੋਕਾਂ ਵਿਚ Sportsmanship (ਹਰ ਇਕ ਗਲ ਨੂੰ ਖਿੜੇ ਮਥੇ ਲੈਣਾ) ਦੀ ਸਿਫਤ ਖਾਸ ਵਰਨਣ ਯੋਗ ਹੈ। ਸਪੋਰਟਸਮੈਨਸ਼ਿਪ ਕੀ ਹੈ ? ਇਹ ਉਹ ਖੂਬੀ ਹੈ ਜੋ ਸਾਨੂੰ ਰਲਕੇ ਕੰਮ ਕਰਨ, ਜਮਾਤ ਦੀ ਵਡਿਆਈ ਦੀ ਖਾਤਰ ਆਪਣੀ ਵਡਿਆਈ ਨੂੰ ਖਪਾਉਣ, ਹਰ ਇਕ

ਮਹਿੰਮ ਵਿਚ ਜਿੱਤਣ ਦੀ ਪੂਰੀ ਕੋਸ਼ਿਸ਼ ਕਰਨੀ, ਹਾਰ ਨੂੰ ਭੀ ਹੱਸਕੇ ਅਪਨਾਉਣਾ, ਬਚਨ ਨੂੰ ਪੂਰਾ ਕਰਨਾ, ਹੋਛੀ-ਪਣੇ ਤੋਂ ਦੂਰ ਭੱਜਣਾ, ਆਦਿ, ਦੇ ਗੁਣ ਸਿਖਾਉਂਦੀ ਹੈ। ਪੱਛਮੀਂ ਲੋਕ ਇਸ ਖੂਬੀ ਨੂੰ ਧਾਰਨ ਕਰਨਾਂ ਮਨੁੱਖਾ ਜੀਵਨ ਦਾ ਇਕ ਅਤਿ ਜ਼ਰੂਰੀ ਅੰਗ ਸਮਝਦੇ ਹਨ। ਹਰ ਇਕ ਆਦਮੀ ਆਪਣੇ ਆਪ ਨੂੰ ਸਪੋਰਟ ਕਹਾਉਂਦਾ ਹੈ। ਕਿਸੇ ਨੂੰ ਇਹ ਕਿਹਾ ਜਾਵੇ ਕਿ ਉਹ ਸਪੋਰਟ ਨਹੀਂ ਤਾਂ ਉਸ ਨੂੰ ਬੜਾ ਫਿਕਰ ਪੈ ਜਾਂਦਾ ਹੈ ਕਿ ਕੀ ਕਾਰਨ ਹੈ ਜੋ ਉਸ ਦੇ ਸਪੋਰਟ ਹੋਣ ਵਿਚ ਸ਼ੰਕਾ ਜ਼ਾਹਿਰ ਕਰਦਾ ਹੈ। ਇਸ ਸਪਿਰਟ ਦੀ ਰਾਖੀ ਮਜ਼ਹਬੀ ਜਜ਼ਬਾਤ ਨਾਲੋਂ ਕਈ ਦਰਜੇ ਬਹੁਤੀ ਕੀਤੀ ਜਾਂਦੀ ਹੈ।

ਇਸ ਖੂਬੀ ਨੂੰ ਆਪਣੇ ਜੀਵਨ ਦਾ ਹਿੱਸਾ ਬਨਾਉਣ ਲਈ ਸਾਨੂੰ ਜ਼ਰੂਰ ਸਾਡੇ ਪੱਛਮੀ ਵੀਰਾਂ ਪਾਸੋਂ ਸਿਖਿਆ ਲੈਣੀ ਚਾਹੀਦੀ ਹੈ। ਸਚ ਮੁਚ ਹੀ ਇਹ ਇਕ ਅਜੇਹਾ ਗੁਣ ਹੈ ਜੋ ਵਰਤਮਾਨ ਸਮੇਂ ਵਿਚ ਹਰ ਇਕ ਸਭਯ ਆਦਮੀ ਵਿਚ ਹੋਣਾ ਚਾਹੀਦਾ ਹੈ। ਇਹੀ ਗੁਣ ਧਾਰਨ ਕਰਨ ਨਾਲ ਸਾਡੇ ਦੇਸ਼ ਲਈ ਸ੍ਵਰਾਜ ਹਜ਼ਾਰਾਂ ਕੋਹ ਨੇੜੇ ਹੋ ਸਕਦਾ ਹੈ।

ਚਾਲਚਲਨ ਦਾ ਤਅੱਲਕ ਜਿਥੋਂ ਤਕ ਇਸਤ੍ਰੀ ਪੁਰਸ਼ ਦੇ ਪ੍ਰਸਪਰ ਤਅੱਲਕਾਤ ਨਾਲ ਸਬੰਧਤ ਹੈ ਪੱਛਮੀ ਜੀਵਨ ਵਿਚ ਕੁਛ ਢਿੱਲਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਿਤੇ ਕਿਤੇ ਅਜੇਹੇ ਮਰਦ ਔਰਤਾਂ ਮਿਲਦੇ ਹਨ ਜਿਨ੍ਹਾਂ ਦੀਆਂ ਜ਼ਾਤੀ ਜ਼ਿੰਦਗੀਆਂ ਬੜੀਆਂ ਸੁਚੀਆਂ ਅਤੇ ਉੱਚ ਦਰਜੇ ਦੀਆਂ ਹੁੰਦੀਆਂ ਹਨ ਪ੍ਰੰਤੂ ਫੈਸ਼ਨ ਦੇ ਪਰਭਾਵਾਂ,

ਰਸਮਾਂ ਰਿਵਾਜਾਂ ਦੇ ਤ੍ਰੀਕਿਆਂ ਅਤੇ ਸਾਇੰਸ ਦੀਆਂ ਨਵੀਆਂ
ਕਾਢਾਂ ( ਜਿਨ੍ਹਾਂ ਦੇ ਵਰਤਣ ਨਾਲ ਇਸਤ੍ਰੀ ਪੁਰਸ਼ ਆਪਣੇ
ਇਖਲਾਕੀ ਕੁਕਰਮਾਂ ਦੇ ਭੈੜੇ ਨਤੀਜਿਆਂ ਤੋਂ ਬਚ ਸਕਦੇ
ਹਨ ) ਨੇ ਪੱਛਮੀ ਲੋਕਾਂ ਦੀ ਇਖਲਾਕੀ ਜ਼ਿੰਦਗੀ ਨੂੰ ਬੜਾ
ਨੀਵਾਂ ਕਰ ਦਿਤਾ ਹੈ । ਜਵਾਨੀ ਦੇ ਨਸ਼ੇ ਵਿਚ ਜਤ ਸਤ
ਨੂੰ ਕਾਇਮ ਨ ਰਖਣਾ ਅਤੇ ਆਪਣੀ ਇਸ ਊਣਤਾਈ
ਨੂੰ ਸੁਸਾਇਟੀ ਦੇ ਨੁਕਤਾ ਨਿਗਾਹ ਤੋਂ ਬੁਰੀ ਨ ਸਮਝਣਾ
ਕੇਵਲ ਆਪਣੇ ਮਲੀਣ ਤੇ ਢਹੇ ਹੋਏ ਦਿਲ ਨੂੰ ਹੋੜਾ ਦੇਣ
ਵਾਲੀ ਹੀ ਗਲ ਹੈ । ਅਸੀਂ ਇਹ ਗਲ ਮੰਨਣ ਨੂੰ ਤਿਆਰ
ਨਹੀਂ, ਜਿਸ ਤਰ੍ਹਾਂ ਕਿ ਆਮ ਕਿਹਾ ਜਾਂਦਾ ਹੈ, ਕਿ ਪੱਛਮੀ
ਦੇਸਾਂ ਵਿਚ ਇਸਤ੍ਰੀ ਪੁਰਸ਼ ਦਾ ਪਤੀ ਬਰਤ ਜਾਂ ਇਸਤ੍ਰੀ
ਬਰਤ ਧਾਰਨ ਕਰਨਾ ਕੋਈ ਖਾਸ ਗੁਣ ਨਹੀਂ ਗਿਣਿਆ ਜਾਂਦਾ
( ਜਾਂ ਇਹ ਕਹੋ ਕਿ ਇਨ੍ਹਾਂ ਨਿਯਮਾਂ ਤੋਂ ਗਿਰਾਵਟ ਸੁਸਾ-
ਇਟੀ ਵਲੋਂ ਕੋਈ ਖਾਸ ਗਿਰਾਵਟ ਨਹੀਂ ਸਮਝੀ ਜਾਂਦੀ )।
ਇਖਲਾਕ ਸਾਰੇ ਇਕੋ ਹੈ, ਭਾਵੇਂ ਪੱਛਮ ਵਿਚ ਹੋਵੇ ਤੇ
ਭਾਵੇਂ ਪੂਰਬ ਵਿਚ । ਮੈਂ ਆਪਣੇ ਜ਼ਾਤੀ ਤਜਰਬੇ ਦੀ ਬਿਨਾ
ਤੇ ਇਹ ਕਹਿ ਸਕਦਾ ਹਾਂ ਕਿ ਵਿਚਾਰਵਾਨ ਪੱਛਮੀ ਤਬਕੇ
ਵਿਚ ਉਪ੍ਰੋਕਤ ਗੁਣਾਂ ਦੀ ਉਹੀ ਕਦਰ ਹੈ ਜੋ ਸਾਡੇ ਵਿਚ;
ਅਤੇ ਉਨ੍ਹਾਂ ਵਿਚ ਇਨ੍ਹਾਂ ਦੀ ਅਣਹੋਂਦ ਜਾਂ ਇਨ੍ਹਾਂ ਵਿਚ
ਢਿਲੜਪਣੇ ਨੂੰ ਇਤਨਾ ਹੀ ਦੁਰਕਾਇਆ ਜਾਂਦਾ ਹੈ ਜਿਤਨਾ
ਕਿ ਸਾਡੇ ਵਿਚ । ਪ੍ਰੰਤੂ ਚੂੰਕਿ ਐਸ਼-ਪ੍ਰਸਤਾਂ ਦੀ ਗਿਣਤੀ
ਬਹੁਤ ਹੈ ( ਜਿਥੇ ਖਾਣ ਪੀਣ ਨੂੰ ਬਹੁਤ ਚੰਗਾ ਮਿਲੇ,
ਰਹਿਣ ਬਹਿਣ ਤੇ ਪਹਿਨਣ ਲਈ ਪਰਲੇ ਦਰਜੇ ਦੇ ਚੰਗੇ

ਸਾਮਾਨ ਹੋਣ ਉਥੇ ਐਸ਼-ਪ੍ਰਸਤਾਂ ਦੀ ਬਹੁਗਿਣਤੀ ਹੋਣੀ ਹੀ ਹੋਈ), ਇਸ ਲਈ ਉਹ ਢਕੌਂਸਲੇ ਮਾਰ ਛਡਦੇ ਹਨ ਕਿ "ਜੀ, ਸਾਡੇ ਦੇਸ ਵਿਚ ਇਖਲਾਕੀ ਜ਼ਿੰਦਗੀ ਦਾ ਮਿਆਰ ਪੂਰਬੀ ਦੇਸਾਂ ਨਾਲੋਂ ਵਖਰਾ ਹੈ", ਜਾਣੋ ਕਿ ਇਨ੍ਹਾਂ ਦਾ ਬਾਬਾ ਆਦਮ ਹੀ ਨਿਰਾਲਾ ਹੈ ! ਸਚ ਇਹ ਹੈ ਕਿ ਐਸ਼-ਪ੍ਰਸਤੀ ਦੇ ਅਧੀਨ ਹੋ ਕੇ ਉਹ ਲੋਕ ਆਪਣੇ ਆਪ ਤੇ ਲੋੜੀਂਦਾ ਜ਼ਬਤ ਨਹੀਂ ਰਖ ਸਕਦੇ ਅਤੇ ਜਤ ਕਾਇਮ ਰਖਣ ਦੇ ਮੈਦਾਨ ਵਿਚ ਉਹ ਆਪਣੇ ਵਡੇ ਵਡੇਰਿਆਂ ਨਾਲੋਂ ਕਾਫੀ ਗਿਰੇ ਹੋਏ ਹਨ ।

ਇਸ ਸਬੰਧ ਵਿਚ ਸਾਨੂੰ ਪੂਰਬ ਵਾਸੀਆਂ ਨੂੰ ਇਹ ਖਾਸ ਮਾਣ ਹੈ ਕਿ ਸਾਡੀ ਜ਼ਿੰਦਗੀ ਇਸ ਨੁਕਤਾ ਨਿਗਾਹ ਤੋਂ ਉਨ੍ਹਾਂ ਲੋਕਾਂ ਦੇ ਮੁਕਾਬਲੇ ਬੜੀ ਸੱਚੀ ਅਤੇ ਸੁੱਚੀ ਹੈ। ਕਿਤੇ ਕਿਤੇ ਸਾਡੇ ਵਿਚ ਭੀ Black sheep (ਕਾਲੀਆਂ ਭੇਡਾਂ) ਹਨ, ਪ੍ਰੰਤੂ ਇਨ੍ਹਾਂ ਦੀ ਗਿਣਤੀ ਪਵਿੱਤ੍ਰ ਰੂਹਾਂ ਦੇ ਮੁਕਾਬਲੇ ਤੇ ਬਹੁਤ ਥੋੜੀ ਹੈ । ਸਾਡੇ ਮਜ਼ਹਬ ਜਾਂ ਸਮਾਜਕ ਨਿਯਮਾਂ ਵਿਚ ਹੋਰ ਹਜ਼ਾਰਾਂ ਊਣਤਾਈਆਂ ਪਈਆਂ ਹੋਣ, ਪ੍ਰੰਤੂ ਇਸ ਸਬੰਧ ਵਿਚ ਜੋ ਮੱਦਦ ਸਾਡੀ ਜ਼ਿੰਦਗੀ ਨੂੰ ਉਭਾਰਨ ਲਈ ਇਨ੍ਹਾਂ ਵਲੋਂ ਮਿਲੀ ਹੈ ਸੁਨਹਿਰੀ ਅੱਖਰਾਂ ਵਿਚ ਲਿਖਣ ਯੋਗ ਹੈ ।

## ੫–ਸਵੇਰੇ ਉਠਣਾ

ਸਵੇਰੇ ਜਾਗਣ ਦਾ ਸਾਡੇ ਸਦਾਚਾਰ ਨਾਲ ਖਾਸ ਸਬੰਧ ਹੈ । ਇਸ ਸਬੰਧ ਵਿਚ ਬੜੇ ਅਫਸੋਸ ਨਾਲ ਕਹਿਣਾ

"ਉਠ ਇਸ਼ਨਾਨ ਕਰਹੁ ਪਰਭਾਤੇ" ਅਤੇ "ਝਾਲਾਂਗੇ ਉਠ ਨਾਮ ਜਪ" ਦੀਆਂ ਰਵਾਇਤਾਂ ਸਾਰੇ ਮਜ਼ਹਬਾਂ ਦੇ ਪੈਰੋ-ਕਾਰਾਂ ਵਿਚ ਪਾਈਆਂ ਜਾਂਦੀਆਂ ਹਨ । ਭਾਈ ਗੁਰਦਾਸ ਜੀ ਨੇ ਤਾਂ ਗੁਰਸਿਖਾਂ ਦੀ ਆਦਰਸ਼ਕ ਜ਼ਿੰਦਗੀ ਦੀ ਜ਼ਰੂਰੀ ਨਿਸ਼ਾਨੀ ਹੀ ਇਹੀ ਦਸੀ ਹੈ ਕਿ "ਤੜਕਿਓਂ ਉਠ ਇਸ਼ਨਾਨ ਕਰੰਦੇ" ਪ੍ਰੰਤੂ ਪੱਛਮੀ ਦੇਸਾਂ ਵਿਚ ਬਾਵਜੂਦ ਡੂੰਘੀਆਂ ਮਜ਼-ਹਬੀ ਫਿਲਾਸਫੀਆਂ ਦੇ ਇਸ ਪਾਸੇ ਕਿਸੇ ਨੇ ਕੋਈ ਖਿਆਲ ਹੀ ਨਹੀਂ ਦਿਤਾ। ਕਾਸ਼ ! ਕਿ ਉਨ੍ਹਾਂ ਵਿਚ ਭੀ ਕੋਈ ਫਰੀਦ ਜੀ ਵਰਗਾ ਭਗਤ ਹੁੰਦਾ ਜੋ ਉਨ੍ਹਾਂ ਨੂੰ "ਪਿਛਲੀ ਰਾਤ ਨ ਜਾਗਿਓ ਜੀਵਦੜੋ ਮੋਇਓਹਿ" ਦਾ ਢੰਡੋਰਾ ਦੇ ਕੇ ਖਬਰਦਾਰ ਕਰਦਾ ਅਤੇ ਦਸਦਾ ਕਿ "ਪਹਿਲੇ ਪਹਿਰੇ ਫੁਲੜਾ ਫਲੁ ਭੀ ਪਿਛਾ ਰਾਤਿ ॥ ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ" । ਫੇਰ ਸ਼ਾਇਦ ਪੱਛਮੀ ਲੋਕ ਭੀ ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਕਰ ਵਾਹਿਗੁਰੂ ਨਾਲ ਲਿਵ ਲਾਉਣ ਦਾ ਅਦੁਤੀ ਸੁਆਦ ਚਖ ਲੈਂਦੇ । ਪ੍ਰੰਤੂ ਮਲੂਮ ਹੁੰਦਾ ਹੈ ਕਿ ਉਹ ਲੋਕ ਇਸ ਸੁਆਦ ਤੋਂ ਬਿਲਕੁਲ ਹੀ ਵਾਂਝੇ ਹਨ।

ਪੱਛਮੀ ਦੇਸਾਂ ਵਿਚ ਜੇਕਰ ਕੋਈ ਸਵੇਰੇ ਉਠਦਾ ਭੀ ਹੈ ਤਾਂ ਉਹ ਆਪਣੇ ਕਾਰ ਵਿਹਾਰ ਦੀ ਖਾਤਰ ਉਠਦਾ ਹੈ, ਇਸ਼ਨਾਨ ਕਰਕੇ ਪਾਠ ਜਾਂ ਸੰਧਿਆ ਕਰਨ ਜਾਂ ਨਿਮਾਜ਼ ਪੜ੍ਹਨ ਨਹੀਂ ਜਾਗਦਾ । ਸਵੇਰੇ ਉਠਣ ਵਾਲਿਆਂ ਵਿਚ ਯਾਂ ਤੇ ਅਖਬਾਰਾਂ ਵੰਡਣ ਵਾਲੇ ਮੁੰਡੇ ਹੁੰਦੇ ਹਨ, ਯਾਂ ਦੁੱਧ, ਡਬਲ ਰੋਟੀ, ਅੰਡੇ, ਆਦਿ, ਘਰੀਂ ਦੇਣ ਵਾਲੇ ਅਤੇ ਜਾਂ ਕੂੜਾ ਕਰਕਟ ਇਕੱਠਾ ਕਰਨ ਵਾਲੇ ਟਰੱਕਾਂ ਜਾਂ ਗੱਡੀਆਂ

ਵਾਲੇ ਹੁੰਦੇ ਹਨ। ਇਹ ਭੀ ਸਵੇਰ ਦੇ ਛੇ ਅਤੇ ਸੱਤ ਵਜੇ ਦੇ ਦਰਮਿਆਨ ਉਠਕੇ ਆਪਣੇ ਕੰਮ ਅਰੰਭ ਕਰਦੇ ਹਨ। ਦੂਸਰੇ ਆਮ ਆਦਮੀ ਸੱਤ ਅਤੇ ਅੱਠ ਵਜੇ ਦੇ ਦਰਮਿਆਨ ਜਾਗਦੇ ਹਨ।

ਸਵੇਰੇ ਉਠਣਾ ਬਹੁਤ ਚੰਗੀ ਆਦਤ ਹੈ ਅਤੇ ਉਠਕੇ ਜ਼ਰੂਰ ਹੀ ਸੁਚੇਤ ਪਾਨ ਹੋ ਕੇ ਕੁਝ ਸਮਾਂ ਵਾਹਿਗੁਰੂ ਦੀ ਯਾਦ ਵਿਚ ਲਾਉਣਾ ਚਾਹੀਦਾ ਹੈ। ਜੋ ਸ਼ਾਂਤੀ ਅਤੇ ਖੁਸ਼ੀ ਇਸ ਪ੍ਰਕਾਰ ਦਿਨ ਨੂੰ ਅਰੰਭ ਕਰਨ ਵਿਚ ਹੁੰਦੀ ਹੈ ਉਹ ਧੁੱਪਾਂ ਚੜ੍ਹੀਆਂ ਤੋਂ ਜਾਗ ਕੇ ਛੇਤੀ ਛੇਤੀ ਮੂੰਹ ਹੱਥ ਧੋ ਕੇ ਚਾਹ ਪੀਣ ਨਾਲ ਕਦਾਚਿਤ ਨਹੀਂ ਹੋ ਸਕਦੀ। ਸਵੇਰੇ ਉਠਕੇ ਇਸ਼ਨਾਨ ਕਰਨ ਨਾਲ ਸਭ ਸੁਮਤੀ ਦੂਰ ਹੁੰਦੀ ਹੈ ਅਤੇ ਪਾਠ ਕਰਨ ਨਾਲ ਆਤਮਾ ਤੇ ਦਿਲ ਨੂੰ ਰੂਹਾਨੀ ਖ਼ੁਰਾਕ ਮਿਲਨ ਦੇ ਕਾਰਨ ਸ਼ਾਂਤੀ ਪ੍ਰਾਪਤ ਹੁੰਦੀ ਹੈ। ਇਸ ਲਈ ਸਾਰਾ ਦਿਨ ਭਲੀ ਪ੍ਰਕਾਰ ਵਤੀਤ ਹੁੰਦਾ ਹੈ ਜਿਸ ਨਾਲ ਸਾਡੀ ਸਦਾਚਾਰਕ ਜ਼ਿੰਦਗੀ ਉੱਚ ਦਰਜੇ ਦੀ ਹੋ ਸਕਦੀ ਹੈ।

## ੬—ਸਰੀਰਕ ਸ਼ਿੰਗਾਰ

ਸਰੀਰਕ ਸਫਾਈ ਆਦਮੀ ਦੇ ਨਿਤਾ ਪ੍ਰਤੀ ਜੀਵਨ ਦਾ ਖਾਸ ਹਿੱਸਾ ਹੈ। ਸਾਫ, ਸੁੱਚਾ ਤੇ ਪਵਿੱਤ੍ਰ ਜੀਵਨ ਗੁਜ਼ਾਰਨ ਲਈ ਦੇਹ ਅਤੇ ਕਪੜਿਆਂ ਦੀ ਯੋਗ ਸਫਾਈ ਜ਼ਰੂਰੀ ਹੈ ਤਾਕਿ ਸਰੀਰ ਦੀ ਸਫਾਈ ਨਾਲ ਬੁਧੀ ਭੀ ਸਫਾ ਰਹੇ ਅਤੇ ਨਿਰਮਲ ਫੁਰਨੇ ਫੁਰਨ। ਪ੍ਰੰਤੂ ਜੇਕਰ ਇਸੇ

ਸਫਾਈ ਨੂੰ ਲੋੜ ਤੋਂ ਬਹੁਤਾ ਵਧਾਇਆ ਜਾਵੇ ਤਾਂ ਇਹ ਲਾਭਦਾਇਕ ਹੋਣ ਦੀ ਥਾਂ ਹਾਨੀਕਾਰਕ ਵੀ ਹੋ ਸਕਦੀ ਹੈ। ਸਰੀਰ ਨੂੰ ਲੋੜ ਤੋਂ ਬਹੁਤਾ ਸ਼ਿੰਗਾਰਨ ਨਾਲ ਉੱਚੇ ਖਿਆਲਾਂ ਦੀ ਥਾਂ ਮਲੀਨ ਖਿਆਲ ਆ ਮੱਲਦੇ ਹਨ ਅਤੇ ਜੀਵਨ ਸਾਫ ਤੇ ਪਵਿੱਤ੍ਰ ਹੋਣ ਦੀ ਥਾਂ ਗੰਧਲਾ ਅਤੇ ਮਲੀਨ ਹੋ ਜਾਂਦਾ ਹੈ । ਇਸ ਲਈ ਲੋੜ ਹੈ ਕਿ ਸ੍ਵੱਛ ਜੀਵਨ ਵਤੀਤ ਕਰਨ ਲਈ ਅਸੀਂ ਆਪਣੇ ਆਪ ਨੂੰ ਸਾਫ ਅਤੇ ਸਾਦਾ ਰੱਖੀਏ ।

ਪੱਛਮੀਂ ਲੋਕਾਂ ਵਿਚ ਫੈਸ਼ਨ ਪ੍ਰਧਾਨ ਹੈ ਅਤੇ ਉਹ ਲੋਕ ਆਪਣੇ ਸਰੀਰਕ ਸ਼ਿੰਗਾਰ ਦੇ ਇਤਨੇ ਮਤਵਾਲੇ ਹੋ ਗਏ ਹਨ ਕਿ ਉਨ੍ਹਾਂ ਦੀ ਆਮਦਨ ਦਾ ਖਾਸ ਤੇ ਚੋਖਾ ਹਿੱਸਾ ਇਸੇ ਪਾਸੇ ਖਰਚ ਹੁੰਦਾ ਹੈ। ਇਸ ਹੁਨਰ ਵਿਚ ਇਸਤ੍ਰੀਆਂ ਨੇ ਤਾਂ ਹੱਦ ਹੀ ਕਰ ਛੱਡੀ ਹੈ । ਸਰੀਰ ਕੱਜਣ ਲਈ ਸਾਰੇ ਕਪੜੇ ਇਸ ਤਰਾਂ ਪਹਿਨਣ ਦਾ ਰਿਵਾਜ ਹੈ ਕਿ ਸਾਰੇ ਦਾ ਸਾਰਾ ਲਿਬਾਸ ਢੁਕਦਾ ਹੋਵੇ। ਕਪੜਿਆਂ ਦੇ ਰੰਗਾਂ ਤੇ ਕਾਟਾਂ ਦੀ ਚੋਣ ਕਿਸੇ ਮਾਮੂਲੀ ਜੀਵ ਦਾ ਕੰਮ ਨਹੀਂ । ਭਾਵੇਂ ਕਪੜਾ ਵੇਚਣ ਵਾਲੀਆਂ ਦੁਕਾਨਾਂ ਦੇ ਸ਼ੋ ਰੂਮਾਂ (ਦਿਖਲਾਵੇ ਵਾਲੇ ਕਮਰਿਆਂ) ਵਿਚ ਇਸ ਸਬੰਧੀ ਦੁਕਾਨ-ਦਾਰਾਂ ਵਲੋਂ ਕਾਫੀ ਅਗਵਾਈ ਕੀਤੀ ਜਾਂਦੀ ਹੈ ਪ੍ਰੰਤੂ ਫੇਰ ਭੀ ਪ੍ਰਚਲਤ ਫੈਸ਼ਨ ਅਨੁਸਾਰ ਹਰ ਇਕ ਕਪੜਾ ਢੁਕਣ ਵਾਲਾ ਖਰੀਦਣਾਂ ਕੋਈ ਸੌਖਾ ਜਿਹਾ ਕੰਮ ਨਹੀਂ । ਸਿਰ ਦੀ ਟੋਪੀ, ਗਲ ਦਾ ਕੁੜਤਾ, ਕੁੜਤੇ ਹੇਠਲੀਆਂ ਇਕ ਦੋ ਹੋਰ ਅੜਿੰਗ ਬੜਿੰਗੀਆਂ, ਪੈਰਾਂ ਦੀਆਂ ਜੁਰਾਬਾਂ ਤੇ ਲੱਕ

ਦੀ ਘੱਗਰੀ, ਬੂਟ, ਰੁਮਾਲ, ਦਸਤਾਨੇ, ਬੁਗਚਾ, ਛਤਰੀ, ਆਦਿ ਸਾਰੀਆਂ ਚੀਜ਼ਾਂ ਇਕ ਦੂਸਰੇ ਨਾਲ ਮਿਲ-ਦੀਆਂ ਜੁਲਦੀਆਂ ਚਾਹੀਦੀਆਂ ਹਨ। ਇਨ੍ਹਾਂ ਤੋਂ ਬਿਨਾਂ ਸਰੀਰ ਦੇ ਗਰਦਨ ਤੋਂ ਉਪਰਲੇ ਹਿਸੇ ਨੂੰ ਸਜਾਉਣ ਲਈ ਭੀ ਖਾਸ ਤਿਆਰੀ ਕਰਨੀ ਪੈਂਦੀ ਹੈ; ਕੇਸਾਂ ਨੂੰ ਯੁਕਤੀ ਨਾਲ ਸੰਵਾਰਨਾ ਪੈਂਦਾ ਹੈ, ਅੱਖਾਂ ਦੀਆਂ ਭਵਾਂ ਤੇ ਝਿਮ-ਣੀਆਂ ਤੇ ਭੀ ਕਾਰੀਗਰੀ ਵਿਖਾਉਣੀ ਪੈਂਦੀ ਹੈ, ਅਤੇ ਚਿਹਰੇ, ਗੱਲ੍ਹਾਂ ਤੇ ਬੁਲ੍ਹਾਂ ਤੇ ਲਾਉਣ ਵਾਲੇ ਕਰੀਮ, ਪੌਡਰ, ਰੂਜ਼ ਤੇ ਲਿਪ-ਸਟਿਕ, ਆਦਿ ਸਭ ਕੁਝ ਬੜੀ ਵਿਚਾਰ ਨਾਲ ਖਰੀਦਣੇ ਤੇ ਵਰਤਣੇ ਪੈਂਦੇ ਹਨ।

ਸਰੀਰਕ ਸ਼ਿੰਗਾਰ ਦਾ ਫੈਸ਼ਨ ਇਥੋਂ ਤਕ ਵਧ ਗਿਆ ਹੈ ਕਿ ਸੈਂਕੜੇ ਦੁਕਾਨਾਂ ਕੇਵਲ ਇਨ੍ਹਾਂ ਕੰਮਾਂ ਵਿਚ ਹੀ ਰੁਝੀਆਂ ਰਹਿੰਦੀਆਂ ਹਨ ਅਤੇ ਹਜਾਰਾਂ ਰਬ ਦੇ ਬੰਦੇ ਆਪਣੀ ਉਪਜੀਵਕਾ ਅਜੇਹੇ ਕੰਮਾਂ ਦੇ ਸਹਾਰੇ ਪ੍ਰਾਪਤ ਕਰਦੇ ਹਨ। ਫੈਸ਼ਨ ਦੀ ਇਸ ਅਤਿ ਨੂੰ ਦੇਖ ਕੇ ਸੁਭਾਵਕ ਹੀ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਸ ਦਾ ਕਾਰਨ ਕੀ ਹੈ ?

ਪਾਠਕ ਇਹ ਸੁਣਕੇ ਹੈਰਾਨ ਹੋਣਗੇ ਕਿ ਪੱਛਮ ਵਿਚ ਇਸਤ੍ਰੀ ਜਾਤੀ ਦੇ ਇਸ ਪਰਕਾਰ ਦੇ ਸ਼ਿੰਗਾਰ ਲਾਉਣ ਦਾ ਅਸਲ ਕਾਰਨ ਉਸ ਦੀ ਆਰਥਕ (ਮਾਇਕ) ਆਜ਼ਾਦੀ ਅਤੇ ਰਾਜਸੀ ਤੇ ਵਿਦਿਅਕ ਜਾਗਰਤਾ ਹੈ। ਵਿਦਿਆ ਦੀ ਪ੍ਰਾਪਤੀ ਦੇ ਕਾਰਨ ਪੱਛਮੀ ਇਸਤ੍ਰੀ ਨੂੰ ਆਪਣੀ ਸਮਾਜਕ ਤੇ ਰਾਜਸੀ ਗਿਰਾਵਟ ਦੀ ਸੋਝੀ ਪਈ ਅਤੇ ਪਤਾ ਲਗਾ ਕਿ ਆਦਮੀ ਉਸ ਨੂੰ ਹੁਣ ਤਕ ਆਪਣੀ ਅਬਲਾ ਗੋਲੀ ਸਮਝਦਾ ਰਿਹਾ ਹੈ।

ਇਸ ਲਈ ਉਸ ਨੇ ਆਪਣੇ ਸਮਾਜਕ ਤੇ ਰਾਜਸੀ ਹੱਕਾਂ ਦੀ ਰਾਖੀ ਲਈ ਅਥਵਾ ਇਨ੍ਹਾਂ ਗੱਲਾਂ ਵਿਚ ਆਦਮੀ ਨਾਲ ਸਮਾਨਤਾ ਪ੍ਰਾਪਤ ਕਰਨ ਦਾ ਜਹਾਦ ਕੀਤਾ, ਜਿਸ ਯੁਧ ਵਿਚ ਉਸ ਨੂੰ ਅਨਗਿਣਤ ਕੁਰਬਾਨੀਆਂ ਕਰ-ਨੀਆਂ ਪਈਆਂ, ਪ੍ਰੰਤੂ ਅੰਤ ਨੂੰ ਇਸ ਨੇ ਸਫਲਤਾ ਪ੍ਰਾਪਤ ਕੀਤੀ। ਸਮਾਜਕ ਤੇ ਰਾਜਸੀ ਸਮਾਨਤਾ ਪ੍ਰਾਪਤ ਕਰਕੇ ਇਸ ਨੂੰ ਪਤਾ ਲਗਾ ਕਿ ਇਹ ਨਿਆਮਤਾਂ ਆਰਥਕ ਸੁਤੰਤ੍ਰਤਾ (Economic freedom) ਤੋਂ ਬਿਨਾਂ ਬਿਲਕਲ ਥੋਥੀਆਂ ਹਨ। ਇਸ ਲਈ ਆਰਥਕ ਆਜ਼ਾਦੀ ਲਈ ਕਮਰ ਕਸੇ ਕੀਤੇ, ਪਰ ਇਥੇ ਆਦਮੀਆਂ ਦਾ ਮੁਕਾਬਲਾ ਬੜਾ ਕਠਿਨ ਪਾਇਆ। ਇਸਨੂੰ ਆਪਣੇ ਪੈਰਾਂ ਤੇ ਆਪ ਖਲੋਣ ਦੀ ਲੈ ਤਾਂ ਜ਼ਰੂਰ ਲਗ ਗਈ ਪ੍ਰੰਤੂ ਇਸ ਠੋਕ ਵਜਾਕੇ ਵੇਖਣ ਵਾਲੀ ਦੁਨੀਆਂ ਵਿਚ ਆਪਣਾ ਰੋਜ਼ਗਾਰ ਆਪ ਕਮਾਉਣਾ ਬੜਾ ਮੁਸ਼ਕਲ ਪਾਇਆ। ਹਰ ਇਕ ਸਰਕਾਰੀ ਮਹਿਕਮੇ, ਵਿਪਾਰੀ ਕੰਪਨੀਆਂ ਦੇ ਦਫਤ੍ਰਾਂ, ਹੋਟਲਾਂ ਅਤੇ ਚਾਹ-ਖਾਨਿਆਂ ਵਿਚ ਇਸ ਨੂੰ ਆਦਮੀ ਦਾ ਮੁਕਾਬਲਾ ਕਰਨਾ ਪਿਆ ਜੋ ਕਿ ਬਹੁਤੀ ਦੇਰ ਤੋਂ ਕੰਮ ਚਲਾਉਂਦਾ ਆਉਣ ਦੇ ਕਾਰਨ ਇਸ ਤੋਂ ਹਰ ਕੰਮ ਕਰਨ ਵਿਚ ਵਿਸ਼ੇਸ਼ਤਾ ਰਖਦਾ ਸੀ। ਤਾਂ ਤੇ ਆਪਣੀ ਉਪਜੀਵਕਾ ਪ੍ਰਾਪਤ ਕਰਨ ਲਈ (ਜਾਂ ਇਉਂ ਕਹੋ ਕਿ ਆਰਥਕ ਆਜ਼ਾਦੀ ਜਿੱਤਣ ਲਈ) ਇਸਤ੍ਰੀ ਲਈ ਇਕੋ ਇਕ ਰਾਹ ਰਹਿ ਗਿਆ। ਉਹ ਇਹ ਕਿ ਇਹ ਆਪਣੇ ਸੁਹੱਪਣ ਨੂੰ ਵਧਾਵੇ ਅਤੇ ਇਸ ਹੀਲੇ ਨਾਲ ਮਰਦ ਦਾ ਮੁਕਾਬਲਾ ਕਰੇ। ਸਚ ਮੁਚ

ਹੀ ਇਸ ਗੁਣ ਨੇ ਇਸ ਨੂੰ ਸਫਲਤਾ ਬਖਸ਼ੀ, ਜਿਸ ਦਾ ਨਤੀਜਾ ਇਹ ਹੋਇਆ ਕਿ ਅੱਜ ਕਲ ਪੱਛਮੀ ਦੇਸਾਂ ਵਿਚ ਹਰ ਥਾਂ ਔਰਤਾਂ ਮਰਦਾਂ ਦੇ ਬਰਾਬਰ ਕੰਮ ਕਰਦੀਆਂ ਦਿਖਾਈ ਦਿੰਦੀਆਂ ਹਨ। ਇਸਤ੍ਰੀ ਨੇ ਜਿਥੇ ਭੀ ਨੌਕਰੀ ਲੈਣੀ ਹੋਵੇ ਉਸ ਲਈ ਲੋੜੀਂਦੀ ਵਿਦਿਆ ਤੇ ਖਾਸ ਟ੍ਰੇਨਿੰਗ (ਟਾਈਪ, ਸ਼ਾਰਟ ਹੈਂਡ, ਆਦਿ ਤੋਂ ਬਿਨਾਂ ਸਰੀਰ ਦੀ ਚੰਗੀ ਡੌਲ ਅਤੇ ਆਪਣੇ ਆਪ ਨੂੰ ਫੈਸ਼ਨਦਾਰ ਕਪੜਿਆਂ ਤੇ ਹੋਰ ਲੋੜੀਂਦੇ ਸ਼ਿੰਗਾਰਾਂ ਨਾਲ ਸ਼ਿੰਗਾਰਨਾ ਤੇ ਸਦਾ ਖੁਸ਼ ਰਹਿਣਾ ਅਥਵਾ ਹੰਸ-ਮੁਖ ਹੋਣਾ ਭੀ ਜ਼ਰੂਰੀ ਹੈ। ਖਾਸ ਕਰਕੇ ਇਨ੍ਹਾਂ ਗੱਲਾਂ ਦੀ ਲੋੜ ਵਿਪਾਰਕ ਕੰਪਨੀਆਂ ਦੇ ਦਫ਼ਤ੍ਰਾਂ ਹੋਟਲਾਂ, ਰੈਸਟੋਰੈਂਟਾਂ, ਚਾਹ ਖਾਨਿਆਂ ਸਿਨੇਮਾਂ ਤੇ ਥੀਏਟਰ ਹਾਊਸਾਂ ਅਤੇ ਪ੍ਰਾਈਵੇਟ ਸਕੱਤ੍ਰ, ਆਦਿ, ਦੀਆਂ ਨੌਕਰੀਆਂ ਪ੍ਰਾਪਤ ਕਰਨ ਲਈ ਅਤਿ ਜ਼ਰੂਰੀ ਹੈ।

ਪੱਛਮੀ ਇਸਤ੍ਰੀ ਦੇ ਸ਼ਿੰਗਾਰ ਲਾਉਣ ਦਾ ਅਸਲੀ ਕਾਰਨ ਭਾਵੇਂ ਉਸ ਦੀ ਆਰਥਕ ਆਜ਼ਾਦੀ ਦੇ ਪਰਦੇ ਵਿਚ ਪਾਇਆ ਜਾਂਦਾ ਹੈ, ਇਸ ਤੋਂ ਬਿਨਾਂ ਹੋਰ ਭੀ ਕਈ ਕਾਰਨ ਹਨ ਜੋ ਇਸ ਦੀ ਰੁਚੀ ਨੂੰ ਇਸ ਪਾਸੇ ਲਾਉਂਦੇ ਹਨ। ਇਨ੍ਹਾਂ ਵਿਚੋਂ ਇਕ ਕਾਰਨ ਇਸਦੀ ਉਹ ਚਾਹ ਹੈ ਜੋ ਜੁਗਾਂ ਜੁਗਾਂਤਰਾਂ ਤੋਂ ਚਲੀ ਔਂਦੀ ਹੈ, ਅਰਥਾਤ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਆਪਣੀ ਸੁੰਦ੍ਰਤਾ ਵਿਚ ਹਰ ਯੋਗ ਵਾਧਾ ਕਰਨਾ। ਸਚ ਇਹ ਹੈ ਕਿ ਪਹਿਲਾਂ ਪਹਿਲਾਂ ਵਰਤਮਾਨ ਸ਼ਿੰਗਾਰ ਲਾਉਣ ਦਾ ਰਿਵਾਜ ਕੇਵਲ ਧਨੀ ਘਰਾਣਿਆਂ ਵਿਚ ਹੁੰਦਾ ਸੀ (ਜਿਸ ਤਰ੍ਹਾਂ ਹੁਣ ਸਾਡੇ ਮੁਲਕ

ਵਿਚ ਹੈ)। ਉਸ ਤੋਂ ਪਿਛੋਂ ਜਦ ਫਿਰਨ ਤੁਰਨ ਤੇ ਬੋਲਣ ਵਾਲੀਆਂ ਤਸਵੀਰਾਂ (Moving & talking pictures) ਦੇ ਤਮਾਸ਼ੇ ਅਥਵਾ ਸਿਨੇਮੇ ਚਲੇ ਤਾਂ ਇਹ ਰਿਵਾਜ ਐਕਟਰਾਂ ਤੇ ਐਕਟਰੈਸਾਂ (ਸਿਨੇਮਾਂ ਵਿਚ ਕੰਮ ਕਰਨ ਵਾਲੇ ਮਰਦ ਔਰਤਾਂ) ਵਿਚ ਪ੍ਰਚੱਲਤ ਹੋ ਗਿਆ। ਹੁੰਦੇ ਹੁੰਦੇ ਇਥੋਂ ਤਕ ਵਧਿਆ ਕਿ ਅੱਜ ਕਲ ਹਰ ਇਕ ਇਸਤ੍ਰੀ ਅਜੇਹੇ ਤਰੀਕਿਆਂ ਨਾਲ ਆਪਣਾ ਸੁਹੱਪਣ ਵਧਾਉਣਾ ਫਰਜ਼ ਸਮਝਦੀ ਹੈ।

ਪੱਛਮੀ ਮਰਦ ਭੀ ਇਸਤ੍ਰੀਆਂ ਨਾਲੋਂ ਘਟ ਨਹੀਂ। ਉਹ ਭੀ ਬਾਂਕੇਪਨ ਵਿਚ ਇਕ ਦੂਸਰੇ ਨੂੰ ਮਾਤ ਕਰਨ ਲਈ ਹਰ ਯੋਗ ਕਾਰਰਵਾਈ ਕਰਦੇ ਹਨ ਅਤੇ ਅਨੇਕ ਪ੍ਰਕਾਰਾਂ ਦੀਆਂ ਕਰੀਮਾਂ ਤੇ ਪੌਡਰ ਚਿਹਰੇ ਤੇ ਮਲਦੇ ਹਨ। ਇਸ ਪ੍ਰਕਾਰ ਦੇ ਬਣਾਉਟੀ ਸ਼ਿੰਗਾਰ ਦਾ ਜੋ ਅਸਰ ਇਖਲਾਕ ਤੇ ਪੈਂਦਾ ਹੈ ਉਸਦਾ ਅਨੁਮਾਨ ਹਰ ਇਕ ਸਾਧਾਰਨ ਆਦਮੀ ਲਾ ਸਕਦਾ ਹੈ। ਇਕ ਨੌਜਵਾਨ ਕਦਰਤੀ ਸ਼ੈਲ ਅਤੇ ਸੁੰਦ੍ਰ ਲੜਕੀ ਦਾ ਘੁੱਟਵੇਂ ਕਪੜਿਆਂ ਤੇ ਹੋਰ ਕਈ ਪ੍ਰਕਾਰ ਦੇ ਸ਼ਿੰਗਾਰਾਂ ਵਿਚ ਪ੍ਰਵੇਸ਼ ਹੋ ਕੇ ਕਿਸੇ ਸਟੋਰ (ਦੁਕਾਨ), ਹੋਟਲ, ਚਾਹਖਾਨੇ ਜਾਂ ਥੀਏਟਰ ਵਿਚ ਖਲੋਣਾ ਵਿਸ਼ਈ ਮਰਦਾਂ ਦੀਆਂ ਵਿਸ਼ਈ ਅਖਾਂ ਨੂੰ ਆਪਣੇ ਵਲ ਖਿਚ ਪੈਦਾ ਕਰਨ ਤੋਂ ਬਿਨਾਂ ਹੋਰ ਕਿਹੜਾ ਪਵਿਤ੍ਰ ਨਤੀਜਾ ਕੱਢ ਸਕਦਾ ਹੈ? ਭਾਵੇਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਪੱਛਮੀ ਲੋਕਾਂ ਦਾ ਹੁਣ ਇਹ ਆਮ ਪਹਿਰਾਵਾ ਹੋਣ ਕਰ ਕੇ ਉਨ੍ਹਾਂ ਦੇ ਦਿਲਾਂ ਤੇ ਇਹ ਬਹੁਤ

ਗਹਿਰਾ ਅਸਰ ਨਹੀਂ ਕਰਦਾ ਪ੍ਰੰਤੂ ਅਸਰ ਜ਼ਰੂਰ ਕਰਦਾ ਹੈ।

ਸਾਡੇ ਮੁਲਕ ਵਿਚ ਭੀ ਸਨੇ ਸਨੇ ਇਹ ਫੈਸ਼ਨ ਦਾਖਲ ਹੋ ਰਹੇ ਹਨ। ਸਾਨੂੰ ਇਕ ਭੈੜੀ 'ਆਦਤ ਪੈ ਗਈ ਹੈ ਕਿ ਅਸੀਂ ਹੁਕਮਰਾਨ ਕੌਮ ਦੀ ਨਕਲ ਬਿਨਾਂ ਸੋਚੇ ਸਮਝੇ ਕਰਨ ਲੱਗ ਪੈਂਦੇ ਹਾਂ। ਇਸੇ ਆਦਤ ਅਨੁਸਾਰ ਹੁਣ ਭੀ ਅਸੀਂ ਅਜੇਹੇ ਫੈਸ਼ਨਾਂ ਨੂੰ ਅਪਨਾਉਣ ਵਿਚ ਕਿਸੇ ਦੀਰਘ ਵਿਚਾਰ ਤੋਂ ਕੰਮ ਨਹੀਂ ਲੈ ਰਹੇ। ਇਹ ਗੱਲ ਬੜੇ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਵਰਤਮਾਨ ਸਮੇਂ ਵਿਚ ਸਾਡੇ ਨੌਜਵਾਨ (ਲੜਕੇ ਅਤੇ ਲੜਕੀਆਂ) ਪੱਛਮੀ ਫੈਸ਼ਨਾਂ ਵਿਚ ਬਹੁਤੇ ਖਿੱਚੇ ਜਾ ਰਹੇ ਹਨ। ਜੇਕਰ ਮੇਰੀ ਆਵਾਜ਼ ਇਨ੍ਹਾਂ ਤਕ ਪੁਜ ਸਕੇ ਤਾਂ ਮੈਂ ਡੰਕੇ ਦੀ ਚੋਟ ਨਾਲ ਇਨ੍ਹਾਂ ਨੂੰ ਸੁਨਾਉਣਾ ਚਾਹੁੰਦਾ ਹਾਂ ਕਿ ਘੁੱਟਵੇਂ ਜੰਪਰ, ਗੋਡਿਆਂ ਤਕ ਘੱਗਰੀਆਂ, ਲਿਪਸਟਿਕ, ਰੂਜ਼ ਪੌਡਰ, ਕਰੀਮ, ਆਦਿ ਲਈ ਸਾਡੀ ਸਭਯਤਾ ਵਿਚ ਕੋਈ ਥਾਂ ਨਹੀਂ। ਪੱਛਮੀਂ ਦੁਨੀਆਂ ਭੀ ਇਨ੍ਹਾਂ ਤੋਂ ਤੰਗ ਆਕੇ ਵਿਚੇ ਵਿਚ ਸੁਲਘਦੀ ਅੱਗ ਵਿਚ ਦਘਧ ਹੋ ਰਹੀ ਹੈ। ਸਾਡੀ ਸਭਯਤਾ ਵਿਚ ਜੋ ਇਕ ਅਣ-ਮੁਲ ਚੀਜ਼ ਹੈ ਉਹ ਸਾਦਗੀ ਹੈ। ਸਾਨੂੰ ਆਪਣੀ ਸਾਦਗੀ ਤੇ ਮਾਣ ਹੋਣਾ ਚਾਹੀਦਾ ਹੈ ਅਤੇ ਇਸ ਰਵਾਇਤ ਨੂੰ ਆਉਣ ਵਾਲੀਆਂ ਨਸਲਾਂ ਦੇ ਹੱਡੀਂ ਰਚਾ ਦੇਣਾ ਚਾਹੀਦਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਮਾਂ ਹੈ ਕਿ ਅਸੀਂ ਆਪਣੀਆਂ ਵਾਗਾਂ ਦੀ ਮੁਹਾਰ ਇਸ ਸਾਦਗੀ ਵਲ ਮੋੜੀਏ ਜੋ ਸਦਾ ਤੋਂ ਹੀ ਸਾਡੇ ਪਿਤਾ ਪਿਤਾਮਾਂ ਦਾ ਇਕ ਜੱਦੀ ਗੁਣ ਚਲਿਆ ਆਇਆ ਹੈ।

ਐਸਾ ਨ ਹੋਵੇ ਕਿ ਸਾਡੀ ਅਨ-ਗਹਿਲੀ ਦੇ ਕਾਰਨ ਇਹ ਅਮੋਲਕ ਰਤਨ ਅਸੀਂ ਭੰਗ ਦੇ ਭਾੜੇ ਗੰਵਾ ਬੈਠੀਏ।

## ੭—ਦਿਲ ਪ੍ਰਚਾਵਾ

ਸਾਰਾ ਦਿਨ ਦੁਨਿਆਵੀ ਧੰਦਿਆਂ ਵਿਚ ਖੱਚਤ ਰਹਿਣ ਨਾਲ ਆਦਮੀ ਦਾ ਦਿਲ ਉਕਤਾ ਜਾਂਦਾ ਹੈ ਅਤੇ ਮਨ ਉਚਾਟ ਹੋ ਜਾਂਦਾ ਹੈ। ਜੇਕਰ ਸਵੇਰ ਤੋਂ ਲੈ ਕੇ ਸੰਝ ਤਕ ਉਦਰ-ਪੂਰਤੀ ਲਈ ਹੀ ਧੰਦ ਪਿਟਿਆ ਜਾਵੇ ਤਾਂ ਜ਼ਿੰਦਗੀ ਬੜੀ ਬੇਸੁਆਦੀ ਤੇ ਰਸ-ਹੀਣ ਹੋ ਜਾਂਦੀ ਹੈ ਅਤੇ ਇਸ ਪ੍ਰਕਾਰ ਦਾ ਰੋਜ਼ਾਨਾ ਪ੍ਰੋਗਰਾਮ ਕੁਝ ਦੇਰ ਰਹਿਣ ਦੇ ਕਾਰਨ ਆਦਮੀ ਦੀ ਸਿਹਤ ਤੇ ਬਹੁਤ ਬੁਰਾ ਅਸਰ ਪੌਂਦਾ ਹੈ, ਜਿਸ ਤੋਂ ਕਿਸੇ ਸਦੀਵੀ ਬੀਮਾਰੀ ਨਾਲ ਗ੍ਰਸੇ ਜਾਣਾ ਉਸ ਲਈ ਬਿਲਕੁਲ ਸੰਭਵ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਦੁਨਿਆਵੀ ਧੰਦਿਆਂ ਨੂੰ ਵਿਸਾਰ ਕੇ ਕਦੀ ਕਦੀ ਦਿਲ ਪ੍ਰਚਾਵੇ ਲਈ ਭੀ ਸਮਾਂ ਖਰਚ ਕੀਤਾ ਜਾਵੇ ਜਿਸ ਤੋਂ ਥੱਕੇ ਹੋਏ ਦਿਮਾਗ਼ਾਂ ਨੂੰ ਆਰਾਮ ਮਿਲੇ, ਦਿਲ ਦੇ ਫੁਰਨੇ ਦੁਨਿ-ਆਵੀ ਫਿਕਰਾਂ ਨੂੰ ਵਿਸਾਰ ਕੇ ਖੁਸ਼ੀ ਦੇ ਸਮੁੰਦਰ ਵਿਚ ਚੁਭੀਆਂ ਲਾਉਣ ਅਤੇ ਚੂਰ ਹੋ ਚੁਕੇ ਸਰੀਰ ਦੀ ਥਕਾਵਟ ਭੀ ਦੂਰ ਹੋਵੇ।

ਪੱਛਮੀ ਲੋਕਾਂ ਨੇ ਜ਼ਿੰਦਗੀ ਦੇ ਇਸ ਹਿੱਸੇ ਵਲ ਬਹੁਤ ਧਿਆਨ ਦਿਤਾ ਹੈ। ਦਿਲ ਪ੍ਰਚਾਵੇ ਲਈ ਕਈ ਪ੍ਰਕਾਰ ਦੇ ਸਾਮਾਨ ਹਨ। ਦਿਨ ਭਰ ਦੇ ਕੰਮਾਂ ਧੰਦਿਆਂ ਤੋਂ ਵੇਹਲੇ ਹੋ ਕੇ ਥੋੜਾ ਬਹੁਤ ਸਮਾਂ ਦਿਲ ਪ੍ਰਚਾਵੇ ਲਈ

ਹਰ ਰੋਜ਼ ਜ਼ਰੂਰ ਦਿੰਦੇ ਹਨ। ਸਵੇਰ ਦੇ ਅੱਠ ਵਜੇ ਤੋਂ ਸ਼ਾਮ ਦੇ ਪੰਜ ਵਜੇ ਤਕ ਦਫਤ੍ਰਾਂ, ਫੈਕਟਰੀਆਂ, ਸਟੋਰਾਂ ਜਾਂ ਖੇਤਾਂ ਵਿਚ ਕੰਮ ਕਰਦੇ ਹਨ ਅਤੇ ਸ਼ਾਮ ਹੋਣ ਤੇ ਚਾਹ ਪਾਣੀ ਪੀ ਕੇ ਦਿਲ ਪ੍ਰਚਾਵੇ ਵਿਚ ਮਸਤ ਹੋ ਜਾਂਦੇ ਹਨ।

ਉਹ ਲੋਕ ਦਿਲ ਪ੍ਰਚਾਵਾ ਕਿਸ ਤਰਾਂ ਕਰਦੇ ਹਨ? ਜੇਕਰ ਦਿਲ ਪ੍ਰਚਾਵੇ ਦੇ ਸਾਰੇ ਸਾਧਨਾਂ ਸਬੰਧੀ ਵਿਸਥਾਰ ਨਾਲ ਲਿਖਿਆ ਜਾਵੇ ਤਾਂ ਇਕ ਬੜੀ ਭਾਰੀ ਪੁਸਤਕ ਬਣ ਸਕਦੀ ਹੈ। ਪ੍ਰੰਤੂ ਇਥੇ ਟੂਕ ਮਾਤ੍ਰ ਇਤਨਾ ਹੀ ਦਸਣ ਦੀ ਥਾਂ ਹੈ ਕਿ ਹਰਇਕ ਪਰਾਣੀ ਲਈ ਦਿਲ ਪ੍ਰਚਾਵੇ ਦਾ ਸਾਮਾਨ ਉਸਦੀ ਉਮਰ ਤੇ ਤਬੀਅਤ ਦੇ ਅਨਕੂਲ ਮਿਲ ਜਾਂਦਾ ਹੈ। ਜੋ ਖੇਲਾਂ ਦਾ ਸ਼ੌਕੀਨ ਹੈ, ਜਿਸ ਤਰਾਂ ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀ ਇਸ ਪਾਸੇ ਬਹੁਤਾ ਧਿਆਨ ਦੇਂਦੇ ਹਨ, ਉਨ੍ਹਾਂ ਲਈ ਅਨੇਕ ਪ੍ਰਕਾਰ ਦੀਆਂ ਖੇਡਾਂ ਹਨ। ਟੈਂਨਿਸ, ਕ੍ਰਿਕਟ (ਗੇਂਦ ਬੱਲਾ) ਹਾਕੀ, ਫੁਟਬਾਲ, ਬੇਸ ਬਾਲ, ਬਾਸਕਟ ਬਾਲ, ਵਾਲੀ ਬਾਲ ਬੈਡਮਿੰਟਿਨ (ਚਿੜੀ ਛਿੱਕਾ) ਆਦਿ ਅਨੇਕਾਂ ਖੇਲਾਂ ਹਨ ਜਿਨ੍ਹਾਂ ਦੇ ਖੇਲਣ ਨਾਲ ਕੇਵਲ ਦਿਲ ਹੀ ਨਹੀਂ ਪਰਚਦਾ ਬਲਕਿ ਸਾਰੇ ਸਰੀਰ ਦੀ ਕਸਰਤ ਭੀ ਕਾਫੀ ਹੋ ਜਾਂਦੀ ਹੈ। ਕਈ ਖੇਡਾਂ ਅਜੇਹੀਆਂ ਹਨ ਜੋ ਅੰਦਰ ਬੈਠੇ ਹੀ ਖੇਡ ਸਕਦੇ ਹਨ। ਤਾਂ ਤੇ ਜਦ ਮੀਂਹ ਜਾਂ ਬਰਫ ਪੈਣ ਦੀ ਰੁਤ ਹੋਵੇ ਤਾਂ ਘਰਾਂ ਦੇ ਅੰਦਰ ਹੀ ਖੇਡਿਆ ਜਾਂਦਾ ਹੈ। ਸ਼ਹਿਰਾਂ ਵਿਚ pool rooms (ਖੇਡਾਂ ਵਾਲੇ ਮਕਾਨ) ਬਣੇ ਹੋਏ ਹਨ ਜਿਨ੍ਹਾਂ ਵਿਚ ਨਾਮ ਮਾਤ੍ਰ ਫੀਸ ਦੇਣ ਨਾਲ ਕਈ ਕਿਸਮ ਦੀਆਂ

ਖੇਡਾਂ ਖੇਡਕੇ ਦਿਲ ਪਰਚਾਵਾ ਹੋ ਸਕਦਾ ਹੈ।

ਖੇਡਾਂ ਕੇਵਲ ਨੌਜਵਾਨ ਮੁੰਡੇ ਜਾਂ ਨਿਆਣੇ ਹੀ ਨਹੀਂ ਖੇਡਦੇ ਬਲਕਿ ਹਰ ਉਮਰ ਦੇ ਬਾਲ, ਨੌਜਵਾਨ ਅਤੇ ਬੁਢੇ ਸਭੀ ਖੇਡਦੇ ਹਨ। ਮੁਟਿਆਰ ਕੁੜੀਆਂ ਸਕੂਲਾਂ ਕਾਲਜਾਂ ਵਿਚ ਹਰ ਰੋਜ਼ ਬਿਲਾ ਨਾਗਾ ਕੋਈ ਨ ਕੋਈ ਖੇਡ ਜ਼ਰੂਰ ਖੇਡਦੀਆਂ ਹਨ, ਇਸੇ ਤਰ੍ਹਾਂ ਬੁਢੀਆਂ ਜਿਨ੍ਹਾਂ ਦੀ ਖੇਡਾਂ ਵਲ ਰੁਚੀ ਹੋਵੇ ਖੇਡਦੀਆਂ ਹਨ।

ਖੇਡਾਂ ਤੋਂ ਬਿਨਾਂ ਹੋਰ ਕਈ ਪ੍ਰਕਾਰ ਦੇ ਦਿਲ ਪ੍ਰਚਾਵੇ ਹਨ। ਰਾਗ ਦੇ ਸ਼ੌਕੀਨ ਰਾਗ ਘਰਾਂ ਵਿਚ ਆਪਣੀ ਭੁਖ ਲਾਹ ਸਕਦੇ ਹਨ ਅਤੇ ਨਚਣ ਵਾਲੇ ਨਾਚ ਘਰਾਂ ਵਿਚ। ਜਿਸ ਦਾ ਜੀ ਚਾਹੇ ਸਿਨੇਮਾਂ ਵੇਖਣ ਚਲਿਆ ਜਾਵੇ ਅਤੇ ਜਿਸ ਦਾ ਖਿਆਲ ਬੇ-ਜਾਨ ਤਸਵੀਰਾਂ ਦੀ ਥਾਂ ਹੱਡ ਮਾਸ ਤੇ ਨਾੜੀ ਦੇ ਪਿੰਜਰਾਂ ਨੂੰ ਮੂੰਹੋਂ ਬੋਲਦਿਆਂ ਤੇ ਐਕਟ (ਤਮਾਸ਼ਾ) ਕਰਦਿਆਂ ਵੇਖਣ ਦਾ ਹੋਵੇ ਉਹ ਥੀਏਟਰਾਂ ਵਿਚ ਜਾਕੇ ਆਪਣੀ ਮੌਜ ਕਰੇ। ਜਿਸ ਪਾਸ ਪੈਸਿਆਂ ਦੀ ਥੁੜ ਹੈ ਉਹ ਸ਼ਹਿਰੋਂ ਬਾਹਰ ਜਾਣ ਵਾਲੀ ਸਿੱਧੀ ਸੜਕ ਪੈ ਜਾਵੇ ਤੇ ਖੁਲ੍ਹੀ ਤਾਜ਼ਾ ਹਵਾ, ਹਰਿਆਵਲੇ ਖੇਤਾਂ ਆਦਿ ਦੀਆਂ ਕੁਦਰਤੀ ਨਿਆਮਤਾਂ ਨੂੰ ਬੇਮੁਲੀਆਂ ਦਿਲ ਖੋਲ੍ਹਕੇ ਭੁੰਚੇ। ਜੋ ਕਿਸੇ ਪਾਸੇ ਭੀ ਨ ਜਾ ਸਕੇ ਉਹ 'ਕੰਨ ਹਿਲਾਉਣ ਵਾਲੀ ਖੇਡ ਖੇਡਣ' ਵਾਂਗ ਘਰ ਬੈਠਾ ਹੀ ਗਰਾਮੋਫੋਨ ਤੇ ਚਾਰ ਤਵੇ ਸਿੱਧੇ ਪੁਠੇ ਰਖ ਕੇ ਆਪਣੇ ਰੰਜੀਦਾ ਦਿਲ ਨੂੰ ਖੁਸ਼ੀ ਵਿਚ ਲੈ ਆਵੇ, ਨਹੀਂ ਤਾਂ ਰੇਡੀਓ ਦੀ ਟੂਟੀ ਮਰੋੜ ਬੇਤਾਰ ਰਾਹੀਂ ਦੇਸ ਦੇਸਾਂਤਰਾਂ

ਦੇ ਰਾਗ ਤੇ ਖਬਰਾਂ ਸੁਣੇ।

ਮੁਕਦੀ ਗਲ ਇਹ ਕਿ ਉਨ੍ਹਾਂ ਲੋਕਾਂ ਨੇ ਦਿਲ ਪ੍ਰਚਾਉਣ ਲਈ ਅਨੇਕਾਂ ਵਸੀਲੇ ਬਣਾਏ ਹੋਏ ਹਨ। ਜੇਕਰ ਤੁਸੀਂ ਕਦੀ ਉਨ੍ਹਾਂ ਨੂੰ ਦਿਲ ਪ੍ਰਚਾਵੇ ਵਿਚ ਮਸਤ ਦੇਖਣਾ ਹੋਵੇ ਤਾਂ ਸਨੀਚਰਵਾਰ ਦੀ ਰਾਤ ਤੇ ਐਤਵਾਰ ਦੇ ਦਿਨ ਨੂੰ ਇਨ੍ਹਾਂ ਦੇ ਦਰਸ਼ਨ ਕਰੋ। ਦੇਖੋ ਕਿਸ ਤਰ੍ਹਾਂ ਇਸੇ ਧਰਤੀ ਤੇ ਸ੍ਵਰਗ ਦਾ ਨਮੂਨਾ ਈਨ੍ਹ ਦਿੰਦੇ ਹਨ। ਮਾਨੋ ਇਉਂ ਜਾਪਦਾ ਹੈ ਕਿ ਦੁਨੀਆਂ ਵਿਚ ਗਮੀ ਹੈ ਹੀ ਨਹੀਂ; ਸਭ ਸ਼ਾਦੀ ਹੀ ਸ਼ਾਦੀ ਹੈ। ਕਿਧਰੇ ਰਾਗ ਘਰਾਂ ਵਿਚ ਰੌਣਕਾਂ ਲਗੀਆਂ ਹੋਈਆਂ ਹਨ, ਕਿਧਰੇ ਸਿਨੇਮਾਂ ਵਾਲਿਆਂ ਨੂੰ ਟਿਕਟ ਦੇਂਦਿਆਂ ਵਾਰ ਨਹੀਂ ਆਉਂਦੀ। ਨਾਚ ਘਰਾਂ ਵਾਲਿਆਂ ਨੂੰ ਇਹ ਦਿਨ ਈਦ ਦੇ ਚੰਦ ਵਾਂਗ ਉਡੀਕਦਿਆਂ ਆਇਆ ਹੈ, ਇਸੇ ਲਈ ਉਨ੍ਹਾਂ ਅਜ ਸਪੈਸ਼ਲ ਆਰਕੈਸਟਰਾਂ (ਰਾਗ ਸਾਜ ਵਜਾਉਣ ਵਾਲੇ) ਨੂੰ ਲੈ ਆਂਦਾ ਹੈ। ਸਨਿਚਰਵਾਰ ਦੀ ਰਾਤ ਨੂੰ ਸਭ ਲੰਬਾ ਹੋਇਆ ਦੇਖਣਾ ਚਾਹੁੰਦੇ ਹਨ। ਨਚਦਿਆਂ ਟਪਦਿਆਂ ਤੇ ਹਸਦਿਆਂ ਖੇਡਦਿਆਂ ਨੂੰ ਸਵੇਰ ਦੇ ਤਿੰਨ ਚਾਰ ਵਜ ਜਾਂਦੇ ਹਨ ਜਦ ਨੀਂਦਰ ਦੇਵੀ ਬਹੁਤਾ ਜ਼ੋਰ ਪਾ ਕੇ ਉਨ੍ਹਾਂ ਨੂੰ ਬਿਸਤ੍ਰੇ ਤੇ ਸੁੱਟਦੀ ਹੈ। ਐਤਵਾਰ ਨੂੰ ਦਿਨ ਚੜ੍ਹੇ ਉਠਣਾ ਹੀ ਹੋਇਆ। ਅਜ ਜੇਕਰ ਧੁਪ ਲਗ ਗਈ ਹੈ ਤਾਂ ਬਾਹਰ ਖੁਲ੍ਹੀ ਹਵਾ ਵਿਚ ਪਿਕਨਿਕਾਂ ਦੀਆਂ ਮੌਜਾਂ ਲਈਆਂ ਜਾਣਗੀਆਂ ਤੇ ਨੌਜਵਾਨ ਮੁੰਡੇ ਕੁੜੀਆਂ ਬੀਚਾਂ (ਸਮੁੰਦਰ ਦਾ ਕੰਢਾ) ਜਾਂ ਤਰਨ ਵਾਲੇ ਤਲਾਵਾਂ (Swimming Tanks) ਤੇ ਜਾ ਕੇ ਖੂਬ

ਛਾਲਾਂ ਮਾਰਕੇ ਤਾਰੀਆਂ ਲਾਉਣਗੇ । ਸ਼ਹਿਰਾਂ ਦੀਆਂ ਪਾਰਕਾਂ ਵਿਚ ਸਾਰਾ ਦਿਨ ਸਿਰ ਨਾਲ ਸਿਰ ਜੁੜਿਆ ਰਹੇਗਾ ਤੇ ਇਉਂ ਪ੍ਰਤੀਤ ਹੋਵੇਗਾ ਕਿ ਅਜ ਸਭ ਲੋਕੀ ਆਪਣੇ ਘਰ ਤਿਆਗਕੇ ਇਥੇ ਹੀ ਆ ਬਿਰਾਜੇ ਹਨ । ਜੇਕਰ ਇਨ੍ਹਾਂ ਦੇ ਇਸ ਪ੍ਰਕਾਰ ਦੇ ਦਿਲ ਪਰਚਾਵੇ ਦੇ ਵਸੀਲਿਆਂ ਦਾ ਅਖੀਰੀ ਸਿੱਟਾ ਧਾਰਮਕ ਨੁਕਤਾ ਨਿਗਾ ਤੋਂ ਮਾੜਾ ਨ ਨਿਕਲੇ ਤਾਂ ਸਚ ਮੁਚ "ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਂਵਦਿਆਂ ਵਿਚੇ ਹੋਵੇ ਮੁਕਤ" ਵਾਲਾ ਸ਼ੁਭ ਵਾਕ ਇਨ੍ਹਾਂ ਤੇ ਹੀ ਇੰਨ ਬਿੰਨ ਘਟ ਸਕਦਾ ਹੈ।

ਅਸੀਂ ਲੋਕਾਂ ਇਸ ਪਾਸੇ ਖਿਆਲ ਹੀ ਨਹੀਂ ਦਿਤਾ। ਇਸ ਦਾ ਕਾਰਨ ਇਹ ਹੈ ਕਿ ਸਾਡਾ ਪ੍ਰੋਗਰਾਮ ਹੀ ਕੋਈ ਨਹੀਂ । ਸਾਡਾ ਪ੍ਰੋਗਰਾਮ ਕੇਵਲ ਪ੍ਰੋਗਰਾਮ ਦਾ ਨਾ ਹੋਣਾ ਹੈ । ਅਸੀਂ ਹਰ ਇਕ ਕੰਮ ਵੇਲੇ ਸਿਰ ਕਰਨ ਦਾ ਵਲ ਹੀ ਨਹੀਂ ਸਿਖਿਆ ਅਤੇ ਨਾ ਹੀ ਸਾਨੂੰ ਹਾਲਾਂ ਇਹ ਸੋਝੀ ਪਈ ਹੈ ਕਿ ਕੰਮ ਦੀ ਥਕਾਵਟ ਦੂਰ ਕਰਨ ਲਈ, ਜਿਸਮਾਨੀ ਸਿਹਤ ਠੀਕ ਰਖਣ ਲਈ ਜਾਂ ਦੀਰਘ ਆਯੂ ਕਰਨ ਲਈ ਦਿਲ ਪਰਚਾਵਾ ਇਕ ਕੀਮੀਆਈ ਦਵਾਈ ਦਾ ਕੰਮ ਕਰਦਾ ਹੈ । ਸਾਡਾ ਹਾਲ ਇਹ ਹੈ ਕਿ ਜੇ ਕਰ ਕੰਮ ਕਰਨ ਲਗੇ ਹਾਂ ਤਾਂ ਤੜਕੇ ਤੋਂ ਲੈਕੇ ਰਾਤ ਪੈਣ ਤਕ ਕੰਮ ਹੀ ਕਰੀ ਜਾਵਾਂਗੇ ਭਾਵੇਂ ਸਿਹਤ ਤੀਸਰੇ ਦਿਨ ਜਵਾਬ ਦੇ ਦੇਵੇ । ਜੇਕਰ ਖੁੰਡਾਂ ਤੇ ਬੈਠਕੇ ਗੱਪਾਂ ਮਾਰਨ ਲਗੇ ਹਾਂ ਤਾਂ ਗੱਪਾਂ ਹੀ ਮਾਰੀ ਜਾਵਾਂਗੇ, ਭਾਵੇਂ ਘਰ ਪਸ਼ੂ ਭੁਖੇ ਤਿਹਾਏ ਮਰ ਜਾਣ, ਤੇ ਜੇ ਖਾਣ ਲਗੇ

ਹਾਂ ਤਾਂ ਖਾਂਦੇ ਹੀ ਜਾਵਾਂਗੇ ਭਾਵੇਂ ਪੇਟ ਪਾਟਣ ਆ ਜਾਵੇ। ਅਜੇਹੀ ਬੇਅਸੂਲੀ ਦਾ ਅੰਤ ਬੁਰਾ ਹੀ ਹੋਣਾ ਹੋਇਆ। ਇਹੀ ਕਾਰਨ ਹੈ ਕਿ ਸਾਡੇ ਚਿਹਰਿਆਂ ਤੇ ਉਹ ਖ਼ੁਸ਼ੀ ਤੇ ਲਾਲੀ ਕਦੀ ਆ ਹੀ ਨਹੀਂ ਸਕਦੀ ਜੋ ਪੱਛਮੀ ਲੋਕਾਂ ਦੇ ਚਿਹਰਿਆਂ ਤੇ ਸਦਾ ਰਹਿੰਦੀ ਹੈ ਅਤੇ ਇਹੀ ਕਾਰਨ ਹੈ ਕਿ ਆਮ ਤੌਰ ਤੇ ਸਾਡੇ ਸੁਭਾਵ ਸੜੀਅਲ ਤੇ ਕੜੀਅਲ ਹੋ ਗਏ ਹਨ।

ਮੈਨੂੰ ਯਾਦ ਹੈ ਕਿ ਅਮਰੀਕਾ ਵਿਚ ਮੈਂ ਇਕ ਅਮਰੀਕਨ ਟੱਬਰ ਵਿਚ ਰਿਹਾ ਕਰਦਾ ਸਾਂ। ਇਹ ਮੀਆਂ ਬੀਵੀ ਉਮਰ ਦੇ ਜਵਾਨ ਹੀ ਸਨ ਪ੍ਰੰਤੂ ਮੰਦਵਾੜਾ ਹੋਣ ਕਰਕੇ ਆਦਮੀ ਪਾਸ ਕੰਮ ਕੋਈ ਨਹੀਂ ਸੀ। ਇਸਤ੍ਰੀ ਥੋੜ੍ਹਾ ਬਹੁਤ ਕੰਮ ਕਰਦੀ ਸੀ ਤੇ ਬਾਕੀ ਅਸੀਂ ਤਿੰਨ ਚਾਰ ਉਨ੍ਹਾਂ ਦੇ Paying guests (ਪੈਸੇ ਦੇ ਕੇ ਰੋਟੀ ਖਾਣ ਵਾਲੇ ਪਰਾਹੁਣੇ) ਸਾਂ। ਇਸ ਲਈ ਮਾਇਆ ਦੀ ਬੜੀ ਥੁੜੋਂ ਰਹਿੰਦੀ ਸੀ ਤੇ ਕਦੀ ਕਦੀ ਉਹ ਆਪੋ ਵਿਚੀ ਘੂਰ ਮਸੂਰੇ ਹੋਣ ਲਗ ਪੈਂਦੇ ਸਨ। ਇਕ ਦਿਨ ਮੈਂ ਅੰਗੀਠੀ ਪਾਸ ਬੈਠਾ ਅਗ ਸੇਕ ਰਿਹਾ ਸਾਂ ਤੇ ਗਭਰੂ ਬਾਹਰ ਕੰਮ ਕਰਨ ਗਿਆ ਹੋਇਆ ਸੀ, ਉਸ ਦੀ ਸੁਆਣੀ ਗੱਲਾਂ ਕਰਦੀ ਕਰਦੀ ਕਹਿਣ ਲਗੀ, "ਮਿਸਟਰ ਢਿਲੋਂ! ਤੈਨੂੰ ਪਤਾ ਹੈ ਹੁਣ ਸਾਡੇ ਚਿਹਰਿਆਂ ਤੇ ਖੁਸ਼ੀ ਕਿਉਂ ਨਹੀਂ ਰਹਿੰਦੀ ਤੇ ਅਸੀਂ ਕਦੇ ਕਦੇ ਝਗੜਨ ਕਿਉਂ ਲਗ ਪੈਂਦੇ ਹਾਂ?" ਇਤਨੀ ਗੱਲ ਕਹਿ ਕੇ ਇਕ ਸਕਿੰਡ ਅਟਕੀ ਤੇ ਫੇਰ ਆਪ ਹੀ ਉੱਤ੍ਰ ਦੇਣ ਲਗ ਪਈ। "ਦੋ ਮਹੀਨੇ ਹੋਏ

ਹਨ ਕਿ ਅਸੀਂ ਨ ਕਿਸੇ ਨਾਚ ਵਿਚ ਗਏ ਹਾਂ, ਨਾ ਹੀ ਕੋਈ ਸਿਨੇਮਾ ਦੇਖਿਆ ਹੈ ਅਤੇ ਨਾ ਹੀ ਕਦੀ ਬਾਹਰ ਜਾ ਕੇ ਪਿਕਨਿਕ ਦਾ ਪ੍ਰਬੰਧ ਹੋ ਸਕਿਆ ਹੈ। ਮਿ: ਸਮਿਥ ਦੇ ਕੰਮ ਹਟੇ ਨੂੰ ਢਾਈ ਤਿੰਨ ਮਹੀਨੇ ਹੋ ਗਏ ਹਨ। ਇਸ ਲਈ ਉਹ ਮੈਨੂੰ ਕਿਸੇ Recreation (ਦਿਲ ਪ੍ਰਚਾਵੇ ਵਾਲੀ ਥਾਂ) ਤੇ ਲੈ ਜਾ ਨਹੀਂ ਸਕਦਾ। ਬਸ, ਇਹੀ ਕਾਰਨ ਹੈ ਕਿ ਅਸੀਂ ਖੁਸ਼ ਨਹੀਂ ਰਹਿੰਦੇ, ਸਗਵਾਂ ਇਕ ਦੂਸਰੇ ਨੂੰ ਘੂਰਦੇ ਰਹਿੰਦੇ ਹਾਂ।"

ਸੋ ਇਹ ਹੈ ਹਾਲ ਉਨ੍ਹਾਂ ਲੋਕਾਂ ਦਾ। ਜੇਕਰ ਦੋ ਮਹੀਨੇ ਕੋਈ ਨਾਚ ਨਹੀਂ ਨੱਚਿਆ ਜਾਂ ਕੋਈ ਸਿਨੇਮਾ ਨਹੀਂ ਦੇਖਿਆ ਤਾਂ ਉਨ੍ਹਾਂ ਦੇ ਭਾ ਦਾ ਕਹਿਰ ਆਇਆ ਹੋਇਆ ਹੈ। ਜੀਵਨ ਦੀ ਖੁਸ਼ੀ ਕੁੜੱਤਣ ਵਿਚ ਬਦਲ ਗਈ ਹੈ। ਸਾਡੇ ਮੁਲਕ ਵਿਚ ਬੇਗਿਣਤ ਜੋੜੇ ਅਜੇਹੇ ਹਨ ਜਿਨ੍ਹਾਂ ਸਾਰੀ ਉਮਰ ਸਿਨੇਮਾ ਨਹੀਂ ਦੇਖਣਾ ਤੇ ਨਾ ਹੀ ਕਿਸੇ ਹੋਰ ਦਿਲ ਪ੍ਰਚਾਵੇ ਦੇ ਕੰਮ ਵਿਚ ਸਾਂਝੀਵਾਲ ਬਣਨਾ ਹੈ। ਇਸ ਹਾਲਤ ਵਿਚ ਜੋ ਦਸ਼ਾ ਸਾਡੀ ਹੋ ਸਕਦੀ ਹੈ ਚੰਗੀ ਤਰਾਂ ਅਨਭਵ ਕੀਤੀ ਜਾ ਸਕਦੀ ਹੈ।

ਲੋੜ ਹੈ ਇਸ ਗੱਲ ਦੀ ਕਿ ਅਸੀਂ ਇਨਸਾਨੀ ਜ਼ਿੰਦਗੀ ਦੇ ਇਸ ਜ਼ਰੂਰੀ ਹਿੱਸੇ ਵਲ ਧਿਆਨ ਦੇਈਏ। ਸਾਰੇ ਦਿਨ ਵਿਚ ਇਕ ਦੋ ਘੰਟੇ ਜ਼ਰੂਰ ਦਿਲ ਪ੍ਰਚਾਵੇ ਲਈ ਦੇਣੇ ਚਾਹੀਦੇ ਹਨ। ਕਈ ਪਾਠਕਾਂ ਨੂੰ ਸ਼ਾਇਦ ਖਿਆਲ ਉਪਜੇ ਕਿ ਸਾਡੇ ਦੇਸ਼ ਵਿਚ ਮਰਦਾਂ ਨੂੰ ਬੇਸ਼ਕ ਦਿਲ ਪ੍ਰਚਾਵੇ ਲਈ ਸਮਾਂ ਨਾ ਮਿਲਦਾ ਹੋਵੇ ਪ੍ਰੰਤੂ ਇਸ-

ਤ੍ਰੀਆਂ ਨੂੰ ਤਾਂ ਬਹੁਤ ਸਮਾਂ ਮਿਲ ਜਾਂਦਾ ਹੈ। ਇਹ ਸਚ ਹੈ ਕਿ ਸਾਡੀਆਂ ਇਸਤ੍ਰੀਆਂ ਪਾਸ ਸਮਾਂ ਬਹੁਤ ਹੁੰਦਾ ਹੈ ਜੋ ਕਿ ਉਹ ਇਕੱਠੀਆਂ ਹੋ ਕੇ ਇਕ ਦੂਸਰੇ ਦੀ ਨਿੰਦਿਆ ਚੁਗਲੀ ਵਿਚ ਗੁਜ਼ਾਰ ਦਿੰਦੀਆਂ ਹਨ। ਇਸ ਤੋਂ ਦਿਲ ਨੂੰ ਖੁਸ਼ੀ ਪ੍ਰਾਪਤ ਨਹੀਂ ਹੋ ਸਕਦੀ ਬਲਕਿ ਦਿਲ ਦੀ ਧੜਕਣ ਹੀ ਵਧਦੀ ਹੈ। ਸਮਾਂ ਉਨ੍ਹਾਂ ਪਾਸ ਜ਼ਰੂਰ ਹੈ ਪ੍ਰੰਤੂ ਉਸ ਦੀ ਵਰਤੋਂ ਠੀਕ ਤਰੀਕੇ ਅਨੁਸਾਰ ਨਹੀਂ ਹੁੰਦੀ। ਲੋੜ ਇਸ ਗਲ ਦੀ ਹੈ ਕਿ ਇਸ ਸਮੇਂ ਨੂੰ ਅਜੇਹੇ ਢੰਗ ਨਾਲ ਬਿਤਾਇਆ ਜਾਵੇ ਜਿਸ ਤੋਂ ਜਿਸਮ ਅਤੇ ਰੂਹ ਨੂੰ ਪ੍ਰਫੁਲਤ ਕਰਨ ਵਾਲੀ ਖੁਰਾਕ ਮਿਲੇ।

ਬਚਿਆਂ ਨੂੰ ਖੇਡਣ ਕੁਦਣ ਦਾ ਸਮਾਂ ਕਾਫੀ ਮਿਲ ਜਾਂਦਾ ਹੈ ਪ੍ਰੰਤੂ ਉਨ੍ਹਾਂ ਲਈ ਭੀ ਸਾਡੇ ਪਾਸ ਅਜੇਹੇ ਸਾਮਾਨ ਨਹੀਂ ਜੋ ਕਿ ਉਨ੍ਹਾਂ ਲਈ ਦਿਲ ਪਰਚਾਵੇ ਤੇ ਉਨ੍ਹਾਂ ਦੀ ਲਿਆਕਤ ( ਵਾਕਫੀਅਤ ) ਵਧਾਉਣ ਦਾ ਦੋਹਰਾ ਕੰਮ ਦੇਣ। ਆਦਮੀਆਂ ਲਈ ਭੀ ਜ਼ਰੂਰੀ ਹੈ ਕਿ ਹਰ ਰੋਜ਼ ਯੋਗ ਸਮਾਂ ਦਿਲ ਪਰਚਾਵੇ ਲਈ ਖਰਚ ਕੀਤਾ ਜਾਵੇ।

ਦਿਲ ਪਰਚਾਵੇ ਦੇ ਸਾਧਨ ਭੀ ਅਜੇਹੇ ਹੋਣੇ ਚਾਹੀਦੇ ਹਨ ਜਿਨ੍ਹਾਂ ਤੋਂ ਸਾਡੀ ਜਿਸਮਾਨੀ ਸਿਹਤ ਤੇ ਆਤਮਕ ਰੂਹ ਨੂੰ ਵਧਾਉਣ ਅਥਵਾ ਚੰਗਾ ਕਰਨ ਲਈ ਖੁਰਾਕ ਮਿਲ ਸਕੇ। ਇਸ ਸਿਲਸਿਲੇ ਵਿਚ ਕਈ ਪ੍ਰਕਾਰ ਦੀਆਂ ਖੇਡਾਂ ਖੇਡੀਆਂ ਜਾ ਸਕਦੀਆਂ ਹਨ, ਰਾਗ ਲਈ ਪ੍ਰਬੰਧ ਹੋ ਸਕਦਾ ਹੈ ਜਿਸ ਨਾਲ ਹਰ ਇਕ ਪਿੰਡ ਵਿਚ ਇਕ ਰਾਗੀ ਰਖਿਆ ਜਾਵੇ ਜੋ ਇਹ ਸੇਵਾ ਆਪਣੇ ਜ਼ੁੰਮੇ ਲਵੇ। ਸਿਖਿਆ

ਦਾਇਕ ਸਿਨੇਮੇ ਭੀ ਲਾਭਦਾਇਕ ਸਾਬਤ ਹੋ ਸਕਦੇ ਹਨ । ਪ੍ਰੰਤੂ ਇਨ੍ਹਾਂ ਨੂੰ ਪੇਂਡੂ ਜਨਤਾ ਤਕ ਪੁਚਾਉਣ ਵਾਸਤੇ ਸ੍ਰਕਾਰੀ ਮੱਦਦ ਦੀ ਲੋੜ ਹੈ । ਪਿੰਡਾਂ ਵਿਚ ਇਸਤ੍ਰੀ ਸਭਾਵਾਂ ਬਣਨੀਆਂ ਚਾਹੀਦੀਆਂ ਹਨ ਜਿਨ੍ਹਾਂ ਦੀ ਅਗਵਾਈ ਪੜ੍ਹੀਆਂ ਲਿਖੀਆਂ ਦੇਵੀਆਂ ਕਰਨ। ਇਹ ਸਭਾਵਾਂ ਨ ਕੇਵਲ ਦਿਲ ਪਰਚਾਵੇ ਲਈ ਬਲਕਿ ਸਾਡੇ ਆਰਥਕ ਸੁਧਾਰ ਲਈ ਅਤੀ ਲਾਭਦਾਇਕ ਸਾਬਤ ਹੋ ਸਕਦੀਆਂ ਹਨ । ਲੈਕਚਰਾਂ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ। ਇਸ ਥੀਂ ਦੋ ਮੰਤਵ ਹੱਲ ਹੋ ਸਕਦੇ ਹਨ, ਦਿਲ ਪ੍ਰਚਾਵਾ ਭੀ ਤੇ ਸਿਖਿਆ ਦਾਇਕ ਪ੍ਰਚਾਰ ਭੀ । ਜੇਕਰ ਇਸ ਪ੍ਰੋਗਰਾਮ ਵਲ ਪੂਰਾ ਪੂਰਾ ਧਿਆਨ ਦਿਤਾ ਜਾਵੇ ਤਾਂ ਸਾਡੀ ਜ਼ਿੰਦਗੀ ਕਾਫੀ ਉਚੀ ਹੋ ਸਕਦੀ ਹੈ ।

---

# ਕਾਂਡ ਚੌਥਾ

## ਇਸਤ੍ਰੀ ਅਤੇ ਸੁਸਾਇਟੀ

ਦੁਨਿਆਵੀ ਜ਼ਿੰਦਗੀ ਦੀ ਗੱਡੀ ਦੇ ਇਸਤ੍ਰੀ ਅਤੇ ਪੁਰਸ਼ ਦੋ ਪਹੀਏ ਹਨ, ਜਿਨ੍ਹਾਂ ਦੇ ਬਲ ਨਾਲ ਇਹ ਚਲਦੀ ਹੈ। ਆਪਣੇ ਪੰਧ ਨੂੰ ਸਫਲਤਾ ਨਾਲ ਸਮਾਪਤ ਕਰਨ ਵਾਸਤੇ ਇਸ ਗੱਡੀ ਲਈ ਜ਼ਰੂਰੀ ਹੈ ਕਿ ਇਸ ਦੇ ਦੋਵੇਂ ਪਹੀਏ ਮਜ਼ਬੂਤ, ਸਾਫ ਅਤੇ ਸੁਧ ਚਲਣ ਵਾਲੇ ਹੋਣ ਕਿਉਂਕਿ ਜੇਕਰ ਕੋਈ ਪਹੀਆ ਕਮਜ਼ੋਰ ਹੋਵੇਗਾ ਤਾਂ ਉਹ ਰਸਤੇ ਵਿਚ ਹੀ ਟੁੱਟ ਜਾਵੇਗਾ, ਅਤੇ ਜੇਕਰ ਕੋਈ ਪਹੀਆ ਸਾਫ ਤੇ ਸੁਧ ਚਲਣ ਦੇ ਕਾਬਲ ਨ ਹੋਵੇ ਤਾਂ ਉਸ ਗੱਡੀ ਦੇ ਪੰਧ ਵਿਚ ਕਈ ਪ੍ਰਕਾਰ ਦੀਆਂ ਔਕੜਾਂ ਪੇਸ਼ ਆਉਂਦੀਆਂ ਹਨ ਜੋ ਪੰਧ ਦੇ ਰਸ ਨੂੰ ਮੂਲੋਂ ਫਿਕਾ ਪਾ ਦੇਂਦੀਆਂ ਹਨ। ਇਸ ਲਈ ਜ਼ਰੂਰੀ ਹੈ ਕਿ ਇਸ ਦੁਨੀਆਂ ਦੀ ਯਾਤਰਾ ਵਿਚ ਸਾਡੀ ਗੱਡੀ ਇਸ ਪ੍ਰਕਾਰ ਦੀ ਹੋਵੇ ਜਿਸਤੋਂ ਸਾਨੂੰ ਕੋਈ ਦੁਖ ਜਾਂ ਤਕਲੀਫ ਪ੍ਰਾਪਤ ਨ ਹੋਵੇ।

ਪ੍ਰੰਤੂ ਇਹ ਗਲ ਬੜੇ ਸ਼ੋਕ ਨਾਲ ਕਹਿਣੀ ਪੈਂਦੀ ਹੈ ਕਿ ਆਦਮੀ ਨੇ ਬਲਵਾਨ ਹੋਣ ਦੇ ਕਾਰਨ ਆਪਣੀ ਸਾਥਣ ਇਸਤ੍ਰੀ ਨੂੰ, ਜਿਥੋਂ ਤਕ ਅਤੇ ਜਦੋਂ ਤਕ ਹੋ ਸਕਿਆ ਹੈ, ਨਕੇਲ ਪਾ ਕੇ ਆਪਣੇ ਕਾਬੂ ਰਖਣ ਵਾਲੀ ਗਲ ਹੀ ਕੀਤੀ ਹੈ। ਸਮਾਨਤਾ ਦਾ ਅਹਿਸਾਸ ਇਸ ਦੇ ਨੇੜ ਨਹੀਂ ਫਟਕਣ ਦਿਤਾ ਅਤੇ ਸਦਾ ਹੀ ਇਸ ਨੂੰ ਅਦਨੀ, ਅਬਲਾ,

ਬੁਧ-ਹੀਣ ਅਤੇ ਨਾਪਾਕ ਹੋਣ ਦਾ ਸਬਕ ਦਿਤਾ ਹੈ। ਦੁਨੀਆਂ ਦੀ ਤਵਾਰੀਖ ਫੋਲ ਮਾਰੋ ਤੁਹਾਨੂੰ ਇਹ ਵੇਖਣ ਦਾ ਅਵਸਰ ਬਹੁਤ ਘਟ ਮੁਲਕਾਂ ਅਤੇ ਘਟ ਸਮਿਆਂ ਵਿਚ ਮਿਲੇਗਾ ਕਿ ਅਦਮੀ ਨੇ ਇਸਤ੍ਰੀ ਨੂੰ ਸਨਮਾਨਿਆ ਹੋਵੇ। ਆਮ ਤੌਰ ਤੇ ਇਸ ਤੇ ਗੁਲਾਮੀ ਦੀ ਛੱਟ ਹੀ ਪਈ ਰਹੀ ਹੈ। ਇਸ ਨੂੰ ਆਦਮੀ ਦੀ ਦਾਸੀ, ਰੋਟੀ ਪਕਾਉਣ ਤੇ ਪ੍ਰੋਸਣ ਵਾਲੀ 'ਚੁਲ੍ਹੇ ਦੀ ਬਿੱਲੀ', ਘਰ ਦੀ ਚਾਰਦੀਵਾਰੀ ਦਾ ਗਹਿਣਾ, ਸੰਤਾਨ ਪੈਦਾ ਕਰਨ ਦੀ ਮਸ਼ੀਨ, ਬਚਿਆਂ ਨੂੰ ਪਾਲਣ ਵਾਲੀ ਗੋਲੀ ਅਤੇ ਯੁਧ ਸਮੇਂ ਜੇਤੂਆਂ ਦੀ ਲੁਟ ਹੀ ਸਮਝਿਆ ਗਿਆ ਹੈ। ਆਦਮੀ ਸਦਾ ਹੀ ਆਪਣੇ ਆਪ ਨੂੰ ਬਲਵਾਨ, ਬੁੱਧਵਾਨ, ਉੱਚਾ ਅਤੇ ਪਵਿੱਤ੍ਰ ਸਮਝਦਾ ਰਿਹਾ ਹੈ ਅਤੇ ਇਸ ਨੂੰ ਸਦਾ ਹੀ ਮਾੜੀ, ਨੀਚ, ਅਬਲਾ ਅਤੇ ਬੁਧ-ਹੀਨ ਦਰਸਾਉਂਦਾ ਰਿਹਾ ਹੈ। ਦੁਨੀਆਂ ਦੇ ਇਤਹਾਸ ਵਿਚ ਕੇਵਲ ਟਾਵੇਂ ਟਾਵੇਂ ਅਜੇਹੇ ਅਵਸਰ ਮਿਲਦੇ ਹਨ ਜਦ ਮਜ਼ਹਬ ਦੀ ਸਿਖਿਆ ਅਨੁਸਾਰ ਜਾਂ ਆਦਮੀ ਦੀ ਪ੍ਰਮ ਕ੍ਰਿਪਾਲਤਾ ਦੁਆਰਾ ਇਸਤ੍ਰੀ ਨੂੰ ਸ੍ਵੈਮਾਨ, ਇਜ਼ਤ ਅਤੇ ਬਜ਼ੁਰਗੀ ਦਾ ਅਧਿਕਾਰੀ ਸਮਝਿਆ ਗਿਆ ਹੋਵੇ।

ਸਾਨੂੰ ਇਸ ਗਲ ਦਾ ਖਾਸ ਮਾਣ ਹੈ ਕਿ ਸਾਡੇ ਮੁਲਕ ਵਿਚ ਪ੍ਰਾਚੀਨ ਸਮੇਂ ਵਿਚ ਇਸਤ੍ਰੀ ਦੀ ਇਹ ਦੁਰਦਸ਼ਾ ਨਹੀਂ ਸੀ। ਵਰਤਮਾਨ ਪੱਛਮੀ ਇਸਤ੍ਰੀ ਦੀ ਪੂਰਬੀ ਇਸਤ੍ਰੀ ਦੇ ਮੁਕਾਬਲੇ, ਚੰਗੀ ਹਾਲਤ ਦੇਖ ਕੇ ਕਈ ਅਨਜਾਣ ਪੱਛਮੀ

ਲਿਖਾਰੀ ਇਹ ਲਿਖਣ ਦਾ ਹੀਆ ਕਰ ਬੈਠਦੇ ਹਨ ਕਿ ਪੂਰਬ ਵਿਚ ਇਸਤ੍ਰੀ ਜਾਤੀ ਸਦਾ ਹੀ ਦੱਬੀ ਰਹੀ ਹੈ ਅਤੇ ਇਸ ਦੀ ਅਜ਼ਾਦੀ ਦਾ ਬੀੜਾ ਕੇਵਲ ਹਜ਼ਰਤ ਈਸਾ ਦੇ ਪੈਰੋਕਾਰਾਂ ਨੇ ਹੀ ਚੁਕਿਆ ਹੈ। ਭਾਵੇਂ ਸਾਨੂੰ ਇਹ ਮੰਨਣ ਵਿਚ ਕੋਈ ਸੰਕੋਚ ਨਹੀਂ ਕਿ ਵਰਤਮਾਨ ਸਮੇਂ ਵਿਚ ਪੂਰਬੀ ਇਸਤ੍ਰੀ ਆਪਣੀ ਪੱਛਮੀ ਭੈਣ ਨਾਲੋਂ ਬਹੁਤ ਪਿਛੇ ਹੈ, ਪ੍ਰੰਤੂ ਅਸੀਂ ਇਹ ਕਹਿਣ ਲਈ ਮਜਬੂਰ ਹਾਂ ਕਿ ਪੂਰਬ ਵਿਚ ਸਦਾ ਹੀ ਅਜੇਹੀ ਹਾਲਤ ਨਹੀਂ ਰਹੀ। ਬਲਕਿ ਪੂਰਬ ਵਿਚ ਕਿਸੇ ਸਮੇਂ ਇਸਤ੍ਰੀ ਇਤਨੀ ਆਜ਼ਾਦੀ ਵਿਚ ਰਹਿ ਚੁਕੀ ਹੈ ਕਿ ਇਸ ਅਜ਼ਾਦੀ ਦੇ ਸਾਹਮਣੇ ਵੀਹਵੀਂ ਸਦੀ ਦੇ ਚਾਨਣ ਵਿਚ ਰਹਿਣ ਵਾਲੀ ਪੱਛਮੀ ਇਸਤ੍ਰੀ ਦੀ ਆਜ਼ਾਦੀ ਕੇਵਲ ਨਾਮ ਮਾਤ੍ਰ ਹੈ।

ਉਪ੍ਰੋਕਤ ਸਚਾਈ ਦ੍ਰਿਸਟਾਉਣ ਲਈ ਜ਼ਰੂਰੀ ਜਾਪਦਾ ਹੈ ਕਿ ਅਸੀਂ ਇਸਤ੍ਰੀ ਦੀ ਥਾਂ ਵਰਤਮਾਨ ਸੁਸਾਇਟੀ ਵਿਚ ਦੇਖਣ ਤੋਂ ਪਹਿਲਾਂ ਇਹ ਦੇਖ ਲਈਏ ਕਿ ਪ੍ਰਾਚੀਨ ਸਮੇਂ ਵਿਚ ਪੂਰਬ ਅਤੇ ਪੱਛਮ ਵਿਚ ਇਸ ਦੀ ਕੀ ਹਾਲਤ ਸੀ।

## ੧—ਪ੍ਰਾਚੀਨ ਸਮੇਂ ਵਿਚ

ਹਿੰਦੁਸਤਾਨ ਦਾ ਪ੍ਰਾਚੀਨ ਇਤਹਾਸ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਇਸਤ੍ਰੀ ਦੀ ਜੋ ਕਦਰ, ਜੋ ਮਾਣ ਅਤੇ ਜੋ ਇਜ਼ਤ ਇਸ ਮੁਲਕ ਵਿਚ ਸੀ ਦੁਨੀਆਂ ਭਰ ਵਿਚ ਹੋਰ ਕਿਸੇ ਮੁਲਕ ਵਿਚ ਨਹੀਂ ਪਾਈ ਜਾਂਦੀ ਸੀ। ਵੇਦਾਂ ਦੇ ਸਮੇਂ ਤੋਂ ਲੈ ਕੇ ਕਈ ਹਜ਼ਾਰ ਬਰਸ ਤਕ ਹਿੰਦੁਸਤਾਨੀ

ਇਸਤ੍ਰੀ ਮਰਦ ਦੀ ਸਮਾਨਤਾ ਕਰਦੀ ਰਹੀ ਹੈ ਅਤੇ ਕਈ ਗਲਾਂ ਵਿਚ ਇਸਤ੍ਰੀ ਮਰਦ ਤੋਂ ਵਿਸ਼ੇਸ਼ਤਾ ਰਖਦੀ ਰਹੀ ਹੈ। ਪੱਛਮੀ ਲੋਕ ਜੋ ਅਜ ਕਲ Love marriage ( ਪ੍ਰਸਪਰ ਪਿਆਰ ਦੇ ਅਧਾਰ ਤੇ ਵਿਆਹ ਕਰਵਾਉਣ ) ਦੀਆਂ ਡੀਂਗਾਂ ਮਾਰ ਰਹੇ ਹਨ, ਉਨ੍ਹਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਹਿੰਦੁਸਤਾਨ ਵਿਚ ਇਹ ਰਿਵਾਜ ਅਤਿ ਪ੍ਰਾਚੀਨ ਸਮੇਂ ਤੋਂ ਪ੍ਰਚਲਤ ਸੀ। ਵੇਦਾਂ ਦੇ ਲਿਖੇ ਜਾਣ ਦਾ ਸਮਾਂ ਸਹਿਜੇ ਹੀ ਅਜ ਤੋਂ ਚਾਰ ਪੰਜ ਹਜ਼ਾਰ ਬਰਸ ਪਹਿਲਾਂ ਹੋਵੇਗਾ ਅਤੇ ਵੇਦਾਂ ਵਿਚ ਇਸ ਪ੍ਰਕਾਰ ਦੇ ਕਈ ਹਵਾਲੇ ਹਨ ਜਿਨ੍ਹਾਂ ਤੋਂ ਮਲੂਮ ਹੁੰਦਾ ਹੈ ਕਿ ਮੁਟਿਆਰ ਕੁੜੀ ਤੇ ਜਵਾਨ ਮੁੰਡੇ ਦਾ ਆਪਸ ਵਿਚ ਪ੍ਰੇਮ ਹੈ ਅਤੇ ਅਖੀਰ ਨੂੰ ਇਹ ਪ੍ਰੇਮ ਵਿਆਹ ਦੀ ਸ਼ਕਲ ਵਿਚ ਸਦੀਵੀ ਪ੍ਰੇਮ ਵਿਚ ਬਦਲ ਜਾਂਦਾ ਹੈ। ਵਿਆਹੀ ਆਈ ਨਵੀਂ ਵਹੁਟੀ ਦਾ ਸਹੁਰੇ ਘਰ ਬੜਾ ਆਦਰ ਅਤੇ ਮਾਣ ਹੁੰਦਾ ਹੈ। ਭਾਵੇਂ ਉਹ ਆਪਣੇ ਪਤੀ ਦੇ ਹੋਰਨਾਂ ਸੰਬੰਧੀਆਂ ( ਮਾਂ, ਬਾਪ, ਭੈਣ, ਭਾਈ, ਆਦਿ ) ਸੰਗ ਇਕੋ ਟੱਬਰ ਵਿਚ ਰਹਿੰਦੀ ਹੈ ਪ੍ਰੰਤੂ ਘਰ ਦੀ ਪ੍ਰਧਾਨ (ਰਾਣੀ) ਓਹੀ ਹੈ। ਸੋ ਇਸ ਤੋਂ ਭਲੀ ਪ੍ਰਕਾਰ ਪ੍ਰਗਟ ਹੈ ਕਿ ਨਵੇਲ ਵਹੁਟੀ ਘਰ ਦੀ ਦਾਸੀ ਨਹੀਂ ਬਲਕਿ ਰਾਣੀ ਬਣ ਕੇ ਰਹਿੰਦੀ ਹੈ।

ਘਰ ਦੇ ਹਰ ਇਕ ਕੰਮ ਵਿਚ ਆਦਮੀ ਆਪਣੀ ਇਸਤ੍ਰੀ ਦੀ ਸਲਾਹ ਜ਼ਰੂਰ ਲੈਂਦਾ ਹੈ ਅਤੇ ਕੋਈ ਮਜ਼੍ਹਬੀ ਰਿਵਾਜ ਅਜੇਹਾ ਨਹੀਂ ਜੋ ਇਸਤ੍ਰੀ ਦੇ ਹਿੱਸਾ ਲੈਣ ਤੋਂ ਬਿਨਾਂ ਸੰਪੂਰਣ ਹੋ ਸਕੇ। ਧਾਰਮਿਕ ਪੂਜਾ ਪਾਠ ਵਿਚ

ਇਸ ਦਾ ਬ੍ਰਾਬਰ ਹਿੱਸਾ ਲੈਣਾ ਅਤਿ ਜ਼ਰੂਰੀ ਹੈ। "ਪਤੀ" ਅਤੇ "ਪਤਨੀ" ਦੇ ਪਦ ਭੀ ਜੋੜੇ ਦੀ ਸਮਾਨਤਾ ਪ੍ਰਗਟ ਕਰਦੇ ਹਨ, ਜਿਨ੍ਹਾਂ ਤੋਂ ਮਲੂਮ ਹੁੰਦਾ ਹੈ ਕਿ ਜ਼ਿੰਦਗੀ ਦੇ ਹਰ ਇਕ ਵਿਵਹਾਰ ਵਿਚ ਦੋਹਾਂ ਦਾ ਇਕੋ ਜੇਹਾ ਹੱਕ ਹੈ ਅਤੇ ਦੋਵੇਂ ਆਪਣੀ ਜ਼ਿੰਮਾਵਾਰੀ ਨੂੰ ਸਮਾਨ ਹੀ ਨਿਭਾਉਂਦੇ ਹਨ ।

ਭਾਵੇਂ ਉੱਚੇ ਅਮੀਰ ਘਰਾਣਿਆਂ ਵਿਚ ਆਦਮੀ ਲਈ ਇਕ ਤੋਂ ਬਹੁਤੇ ਵਿਆਹ ਕਰਵਾਉਣ ਦਾ ਰਿਵਾਜ ਹੈ, ਪ੍ਰੰਤੂ ਵਾਸਤਵ ਵਿਚ ਅਜੇਹੇ ਗ੍ਰਿਸਤ-ਆਸ਼ਰਮ ਬਹੁਤ ਥੋੜੇ ਹਨ ਜਿਥੇ ਇਹ ਰਸਮ ਪ੍ਰਚੱਲਤ ਹੋਵੇ; ਆਮ ਤੌਰ ਤੇ ਆਦਮੀ ਕੇਵਲ ਇਕ ਵਿਆਹ ਕਰਵਾਉਂਦਾ ਹੈ। ਇਸਤ੍ਰੀ ਦਾ ਇਕ ਤੋਂ ਬਹੁਤੇ ਮਰਦਾਂ ਨਾਲ ਵਿਆਹ ਕਰਨ ਦਾ ਰਿਵਾਜ ਇਸ ਜ਼ਮਾਨੇ ਵਿਚ ਉੱਕਾ ਹੀ ਨਹੀਂ ਪਾਇਆ ਜਾਂਦਾ ।

ਇਸਤ੍ਰੀ ਉਸੇ ਤਰਾਂ ਜਾਇਦਾਦ ਦੀ ਮਾਲਕ ਹੋ ਸਕਦੀ ਹੈ ਜਿਸ ਤਰਾਂ ਮਰਦ । ਪਹਿਲੋਂ ਤਾਂ ਇਸਤ੍ਰੀ ਲਈ ਕੇਵਲ ਉਸੇ ਜਾਇਦਾਦ ਦਾ ਹੱਕ ਸੀ ਜੋ ਉਸ ਨੂੰ ਦਾਜ ਵਿਚ ਮਿਲੇ ਜਾਂ ਪਤੀ ਵਲੋਂ ਉਸ ਨੂੰ ਗਹਿਣੇ ਪਾਏ ਜਾਣ, ਜਾਂ ਉਸ ਦੇ ਹੋਰ ਸੰਬੰਧੀਆਂ ਵਲੋਂ ਕਿਸੇ ਤ੍ਰੀਕੇ ਨਾਲ ਉਸ ਨੂੰ ਦਿਤੀ ਜਾਵੇ, ਪ੍ਰੰਤੂ ਕੁਝ ਸਮਾਂ ਪੈਣ ਤੇ ਇਸਤ੍ਰੀ ਨੂੰ ਜ਼ਮੀਨ ਆਦਿ ਦੀ ਮਲਕੀਅਤ ਅਖਤਿਆਰ ਕਰਨ ਦੇ ਅਧਿਕਾਰ ਭੀ ਪ੍ਰਾਪਤ ਹੋ ਗਏ ਸਨ ।

ਨਾਂ ਹੀ ਇਸ ਜ਼ਮਾਨੇ ਵਿਚ ਇਸਤ੍ਰੀ ਲਈ ਕੋਈ

ਪਰਦਾ ਸੀ। ਉਹ ਸੁਸਾਇਟੀ ਵਿਚ ਬਿਲਕੁਲ ਸੁਤੰਤ੍ਰ ਵਿਚਰਦੀ ਸੀ ਅਤੇ ਘੁੰਡ, ਬੁਰਕਾ ਜਾਂ ਪਰਦਾ ਆਦਿ ਦਾ ਕੋਈ ਰਿਵਾਜ ਨਹੀਂ ਸੀ। ਇਸਤ੍ਰੀ ਆਪਣੇ ਪਤੀ ਨਾਲ ਖੇਲ ਤਮਾਸ਼ੇ ਵੇਖਣ ਜਾਂਦੀ ਸੀ ਅਤੇ ਲੜਾਈਆਂ ਵਿਚ ਉਸ ਦਾ ਬਰਾਬਰ ਸਾਥ ਦਿੰਦੀ ਸੀ।

ਕਾਲੀ ਦਾਸ ਦਾ ਰਚਿਆ ਹੋਇਆ "ਸਕੁੰਤਲਾ" ਨਾਟਕ ਇਸ ਗਲ ਦਾ ਪ੍ਰਤੱਖ ਸਬੂਤ ਹੈ ਕਿ ਪੁਰਾਤਨ ਸਮੇਂ ਵਿਚ ਹਿੰਦੁਸਤਾਨੀ ਦੇਵੀਆਂ ਆਪਣੇ ਪਤੀ ਆਪਣੀ ਸਲਾਹ ਨਾਲ ਚੁਣਦੀਆਂ ਸਨ। ਸੁਇੰਬਰ ਦੀ ਰਸਮ ਭੀ ਇਸੇ ਗਲ ਦਾ ਸਬੂਤ ਹੈ ਕਿ ਲੜਕੀਆਂ ਦੀ ਸ਼ਾਦੀ ਜਵਾਨ ਆਯੂ ਵਿਚ ਹੁੰਦੀ ਸੀ ਅਤੇ ਉਹ ਆਪਣੇ ਵਰ ਆਪਣੀ ਖੁਸ਼ੀ ਨਾਲ ਚੁਣਦੀਆਂ ਸਨ।

ਮਨੂੰ ਦੇ ਜ਼ਮਾਨੇ ਤੋਂ ਬਾਅਦ ਹਿੰਦੁਸਤਾਨੀ ਇਸਤ੍ਰੀ ਦੀ ਆਜ਼ਾਦੀ ਤੇ ਕੁਝ ਸੱਟ ਵੱਜੀ ਜਾਪਦੀ ਹੈ, ਪ੍ਰੰਤੂ ਪਿਛਲੇ ਜ਼ਮਾਨੇ ਦਾ ਪ੍ਰਭਾਵ ਬਹੁਤਾ ਹੋਣ ਕਰ ਕੇ ਇਸਤ੍ਰੀ–ਆਜ਼ਾਦੀ ਦੇ ਬੰਧਨ ਇਕ ਦਮ ਚਾਲੂ ਨਹੀਂ ਹੋ ਸਕੇ। ਮਨੂੰ ਦੇ ਨਵੇਂ ਬਣਾਏ ਬੰਧਨਾਂ ਨੂੰ ਪ੍ਰਚੱਲਤ ਕਰਨ ਲਈ ਭੀ ਕਈ ਸਦੀਆਂ ਲਗੀਆਂ ਅਤੇ ਉਤਨਾ ਚਿਰ ਇਸਤ੍ਰੀ ਆਪਣੀ ਸੁਤੰਤ੍ਰਤਾ ਪੂਰੀ ਤਰਾਂ ਨਾਲ ਮਾਣਦੀ ਰਹੀ। ਇਥੇ ਇਹ ਦਸਣਾ ਭੀ ਯੋਗ ਹੈ ਕਿ ਮਨੂੰ ਨੇ ਇਸਤ੍ਰੀ ਨੂੰ ਬਿਲਕੁਲ ਧਿਰਕਾਰ ਹੀ ਨਹੀਂ ਦਿਤਾ, ਬਲਕਿ ਉਸ ਨੇ ਆਪਣੀ ਲੇਖਣੀ ਵਿਚ ਇਸਤ੍ਰੀ-ਮਾਣ ਸੰਬੰਧੀ ਭੀ ਲਿਖਿਆ ਹੈ। ਇਸ ਦਾ ਕਾਰਨ ਸ਼ਾਇਦ ਇਹ ਹੋਵੇ ਕਿ ਉਸ ਸਮੇਂ ਤੋਂ

ਪਹਿਲਾਂ ਸਾਡੇ ਮੁਲਕ ਵਿਚ ਇਸਤ੍ਰੀ ਦੀ ਬਹੁਤ ਇਜ਼ਤ ਹੁੰਦੀ ਸੀ ਜਿਸ ਕਰ ਕੇ ਮਨੂੰ ਨੇ ਇਸ ਨੂੰ ਇਕ ਦਮ ਦਬਾਉਣ ਲਈ ਲਿਖਣਾ ਉੱਚਿਤ ਨਹੀਂ ਸਮਝਿਆ, ਇਸੇ ਕਾਰਨ ਇਸਤ੍ਰੀ ਦੀ ਆਜ਼ਾਦੀ ਤੇ ਕਾਫੀ ਸਮੇਂ ਲਈ ਕੋਈ ਖਾਸ ਸੱਟ ਨਹੀਂ ਵੱਜੀ।

ਉਪ੍ਰੋਕਤ ਸਬੰਧ ਵਿਚ ਮਨੂੰ ਦੀ ਲੇਖਣੀ ਬੜੀ ਦਿਲਚਸਪ ਜਾਪਦੀ ਹੈ। ਇਕ ਪਾਸੇ ਤਾਂ ਉਹ ਇਸਤ੍ਰੀ ਦੀ ਸੋਭਾ ਕਰਦਾ ਹੋਇਆ ਉਸਨੂੰ ਸਤਿਕਾਰਦਾ ਹੈ ਅਤੇ ਪੂਜ-ਨੀਕ ਦਸਦਾ ਹੈ ਅਤੇ ਦੂਸਰੇ ਪਾਸੇ ਉਸਦੀ ਹੀਣਤਾ ਤੇ ਜ਼ੋਰ ਦਿੰਦਾ ਹੋਇਆ ਉਸਦੀ ਗੁਲਾਮੀ ਦੇ ਸ਼ਿਕੰਜੇ ਕੱਸਦਾ ਹੈ। ਉਹ ਲਿਖਦਾ ਹੈ:-

"ਇਸਤ੍ਰੀ ਦਾ ਸਤਿਕਾਰ ਉਸ ਦੇ ਬਾਪ, ਭਾਈ, ਭਰਤਾ, ਦੇਵਰ, ਜੇਠ ਅਤੇ ਭਣਵਈਆ ਵਲੋਂ ਜੋ ਆਪਣੀ ਬੇਹਤਰੀ ਲੋਚਦੇ ਹੋਣ ਹੋਣਾ ਚਾਹੀਦਾ ਹੈ।

"ਜਿਸ ਘਰ ਇਸਤ੍ਰੀ ਦਾ ਸਤਿਕਾਰ ਹੁੰਦਾ ਹੈ (ਅਥਵਾ ਪੂਜਾ ਹੁੰਦੀ ਹੈ), ਦੇਵਤੇ ਉਸ ਘਰ ਤੇ ਬੜੇ ਖੁਸ਼ ਹੁੰਦੇ ਹਨ, ਪ੍ਰੰਤੂ ਜਿਥੇ ਇਸਤ੍ਰੀ ਦਾ ਸਤਿਕਾਰ ਨਹੀਂ ਹੁੰਦਾ ਉਸ ਘਰ ਵਿਚ ਹਰ ਇਕ ਮਜ਼ਹਬੀ ਰਵਾਇਤ ਨਿਸਫਲ ਹੈ।

"ਜਿਸ ਘਰ ਵਿਚ ਇਸਤ੍ਰੀ ਨੂੰ ਦੁਖ ਮਿਲੇ ਉਹ ਖਾਨਦਾਨ ਛੇਤੀ ਹੀ ਮਰ ਮਿਟਦਾ ਹੈ, ਪ੍ਰੰਤੂ ਜਿਥੇ ਇਸ ਨੂੰ ਕੋਈ ਦੁਖ ਨਹੀਂ ਉਹ ਘਰਾਣਾ ਸਦਾ ਪ੍ਰਫੁਲਤ ਹੁੰਦਾ ਹੈ।"
ਅਖੀਰ ਵਿਚ ਉਹ ਲਿਖਦਾ ਹੈ ਕਿ ਜਿਸ ਘਰ ਵਿਚ

ਇਸਤ੍ਰੀ ਖੁਸ਼ ਹੈ ਉਹ ਘਰ ਖੁਸ਼ ਹੈ ਅਤੇ ਜਿਥੇ ਉਹ ਨਰਾਜ਼ ਹੈ ਉਥੇ ਕੋਈ ਭੀ ਖੁਸ਼ ਨਹੀਂ ਰਹਿ ਸਕਦਾ। (ਇਹ ਗਲ ਤਾਂ ਸ਼ਾਇਦ ਅਜ ਭੀ ਸਾਨੂੰ ਮੰਨਣੀ ਪਵੇਗੀ।)

ਦੂਸਰੇ ਪਾਸੇ ਮਨੂੰ ਜੀ ਉਚਰਦੇ ਹਨ:—

"ਬਚਪਨ ਵਿਚ ਲੜਕੀ ਆਪਣੇ ਬਾਪ ਦੇ ਹੁਕਮ ਵਿਚ ਰਹਿਣੀ ਚਾਹੀਦੀ ਹੈ, ਜਵਾਨੀ ਵਿਚ ਆਪਣੇ ਪਤੀ ਦੇ ਅਤੇ ਪਤੀ ਦੇ ਮਰਨ ਤੇ ਆਪਣੇ ਪੁਤ੍ਰ ਦੇ ਇਸਤ੍ਰੀ ਨੂੰ ਆਜ਼ਾਦੀ ਕਦੀ ਭੀ ਨਹੀਂ ਦੇਣੀ ਚਾਹੀਦੀ।

"ਇਸਤ੍ਰੀ ਨੂੰ ਆਪਣੇ ਬਾਪ, ਪਤੀ ਜਾਂ ਪੁਤ੍ਰ ਤੋਂ ਬਿਨਾਂ ਹੋਰ ਕਿਸੇ ਪਾਸ ਨਹੀਂ ਠਹਿਰਨਾ ਚਾਹੀਦਾ, ਕਿਉਂਕਿ ਅਜੇਹਾ ਕਰਨ ਨਾਲ ਉਹ ਦੋਹਾਂ ਘਰਾਣਿਆਂ (ਪੇਕੇ ਅਤੇ ਸਹੁਰੇ) ਦੀ ਬੇ ਪਤੀ ਕਰਦੀ ਹੈ।

"ਦਿਨ ਰਾਤ ਉਹ (ਇਸਤ੍ਰੀਆਂ) ਘਰਦੇ ਮਰਦਾਂ ਦੀ ਨਿਗਰਾਨੀ ਹੇਠ ਰਹਿਣ—ਬਾਪ ਉਨ੍ਹਾਂ ਦੀ ਬਾਲਪਣ ਵਿਚ ਰਖਿਆ ਕਰਦਾ ਹੈ, ਪਤੀ ਜਵਾਨੀ ਵਿਚ ਅਤੇ ਪੁਤ੍ਰ ਬੁਢਾਪੇ ਵਿਚ"।

ਮਨੂੰ ਦੀਆਂ ਉਪ੍ਰੋਕਤ ਦੋਗਲੀਆਂ ਲੇਖਣੀਆਂ ਦਾ ਅਸਰ ਹੋਣਾ ਜ਼ਰੂਰੀ ਸੀ ਕਿਉਂਕਿ ਉਹ ਆਪਣੇ ਸਮੇਂ ਦਾ ਮੰਨਿਆਂ ਪ੍ਰਮੰਨਿਆ ਸਰਬ—ਕਲਾ—ਭਰਪੂਰ ਵਿੱਦਵਾਨ ਸੀ। ਪ੍ਰੰਤੂ ਜਿਸ ਤਰਾਂ ਪਿਛੇ ਦਸਿਆ ਜਾ ਚੁਕਾ ਹੈ, ਉਸ ਦੀਆਂ ਲੇਖਣੀਆਂ ਨੇ ਹਿੰਦੁਸਤਾਨੀ ਇਸਤ੍ਰੀ ਦੀ ਸੁਤੰਤ੍ਰਤਾ ਨੂੰ ਕਾਫੂਰ ਬਣਾ ਕੇ ਨਹੀਂ ਉਡਾ ਦਿਤਾ ਸੀ। ਕਈ ਸੈਂਕੜੇ ਸਾਲ ਤਕ ਉਹ ਆਪਣੀਆਂ ਪੁਰਾਤਨ ਅਜ਼ਾਦੀ

ਦੀਆਂ ਮੌਜਾਂ ਮਾਣਦੀ ਰਹੀ, ਭਾਵੇਂ ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਆਜ਼ਾਦੀ ਦਾ ਦਾਇਰਾ ਦਿਨੋ ਦਿਨ ਤੰਗ ਹੁੰਦਾ ਗਿਆ।

ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਮੁਸਲਮਾਨਾਂ ਦੇ ਸਮੇਂ ਤੋਂ ਪਹਿਲਾਂ ਹਿੰਦੁਸਤਾਨ ਵਿਚ ਇਸਤ੍ਰੀ ਬਿਲਕੁਲ ਆਜ਼ਾਦ ਸੀ ਅਤੇ ਮੁਸਲਮਾਨਾਂ ਦੇ ਸਮੇਂ ਵਿਚ ਕਈ ਕਾਰਨਾਂ ਕਰਕੇ ਇਸਤ੍ਰੀ ਆਜ਼ਾਦੀ ਵਿਚ ਬਹੁਤ ਫਰਕ ਆਇਆ।

ਆਪਣੀ ਆਜ਼ਾਦੀ ਦੇ ਸਮੇਂ ਵਿਚ ਇਸਤ੍ਰੀ ਨੇ ਇਨਸਾਨੀ ਜ਼ਿੰਦਗੀ ਦੇ ਹਰ ਇਕ ਪਹਿਲੂ ਵਿਚ ਮਰਦ ਦੇ ਬਰਾਬਰ ਹਿੱਸਾ ਲਿਆ, ਕਿਸੇ ਕਾਰ ਵਿਹਾਰ ਵਿਚ ਉਸ ਤੋਂ ਪਿਛੇ ਨਹੀਂ ਰਹੀ ਅਤੇ ਹਰ ਥਾਂ ਆਪਣੀ ਸਮਾਨਤਾ (ਸ੍ਵਤੰਤ੍ਰਤਾ) ਨੂੰ ਕਾਇਮ ਰਖਿਆ। ਲੜਾਈਆਂ ਵਿਚ ਆਦਮੀ ਦੇ ਮੋਢੇ ਨਾਲ ਮੋਢਾ ਡਾਹ ਕੇ ਲੜੀ, ਰਾਜ ਕਾਜ ਦੇ ਕੰਮ ਸੰਭਾਲ ਕੇ ਆਪਣੀ ਅਕਲ, ਦੂਰ ਅੰਦੇਸ਼ੀ ਤੇ ਯੋਗਤਾ ਦਾ ਸਬੂਤ ਦਿਤਾ, ਵਿਆਹ ਸਮੇਂ ਆਪਣਾ ਸਾਥੀ ਪ੍ਰਨਾਉਣ ਲਈ ਆਪਣੇ ਹੱਕ ਮਰਦ ਦੇ ਬਰਾਬਰ ਰਖੇ, ਘਰੋਗੀ ਜ਼ਿੰਦਗੀ ਵਿਚ ਘਰ ਦੀ ਰਾਣੀ ਬਣਕੇ ਵਿਚਰੀ, ਅਤੇ ਧਾਰਮਕ ਕੰਮਾਂ ਵਿਚ ਆਪਣੀ ਲੋੜ ਇਥੋਂ ਤਕ ਜਣਾਈ ਕਿ ਜਦ ਤਕ ਪੂਜਾ, ਪਾਠ ਅਤੇ ਦਾਨ ਆਦਿਕ ਦੇ ਕੰਮਾਂ ਵਿਚ ਇਹ ਹਿਸਾ ਨ ਲਵੇ ਸਭ ਬੇਅਰਥ ਸਮਝੇ ਜਾਣ ਲਗੇ।

ਇਸੇ ਪ੍ਰਾਚੀਨ ਸਮੇਂ ਵਿਚ ਪੱਛਮੀ ਇਸਤ੍ਰੀ ਦਾ ਕੀ

ਹਾਲ ਸੀ ? ਇਥੇ ਇਹ ਕਹਿਣਾ ਅਯੋਗ ਨਹੀਂ ਹੋਵੇਗਾ ਕਿ ਪੱਛਮੀ ਇਸਤ੍ਰੀ ਦੀ ਆਜ਼ਾਦੀ ਕੇਵਲ ਕਲ ਦੀ ਗਲ ਹੈ। ਉਨ੍ਹੀਵੀਂ ਸਦੀ ਦੇ ਅੱਧ ਤੋਂ ਪਹਿਲਾਂ ਇਸ ਨੂੰ ਕਿਸੇ ਪ੍ਰਕਾਰ ਦਾ ਹੱਕ ਹਾਸਲ ਨਹੀਂ ਸੀ ਅਤੇ ਕਿਸੇ ਭੀ ਗਲ ਵਿਚ ਇਸਨੂੰ ਮਰਦ ਦੀ ਸਮਾਨਤਾ ਪ੍ਰਾਪਤ ਨਹੀਂ ਸੀ।

ਪ੍ਰਾਚੀਨ ਸਮੇਂ ਵਿਚੋਂ ਪੱਛਮੀ ਇਸਤ੍ਰੀ ਦੀ ਸੁਤੰਤ੍ਰਤਾ ਸਬੰਧੀ ਸਭ ਤੋਂ ਚੰਗਾ ਸਮਾਂ ਉਹ ਸੀ ਜਦ ਯੂਰਪ ਵਿਚ ਰੋਮਨਾਂ ਦਾ ਦੌਰ ਦੌਰਾ ਸੀ। ਉਸ ਸਮੇਂ ਵਿਚ ਭੀ ਇਹ ਇਤਨੀ ਸੁਤੰਤ੍ਰ ਨਹੀਂ ਸੀ ਜਿਤਨੀ ਕਿ ਉਸ ਸਮੇਂ ਵਿਚ ਉਸਦੀ ਹਿੰਦੁਸਤਾਨੀ ਭੈਣ। ਇਸ ਸਮੇਂ ਵਿਚ ਭੀ ਯੂਰਪੀਨ ਇਸਤ੍ਰੀ ਨਾਲ ਪਸੂਆਂ ਵਾਲਾ ਸਲੂਕ ਹੋ ਰਿਹਾ ਸੀ ਅਤੇ ਇਸਦੀ ਜ਼ਿੰਦਗੀ ਕੇਵਲ ਇਸ ਦੇ ਪਤੀ ਦੇ ਰਹਿਮ ਤੇ ਨਿਰਭਰ ਸੀ ਕਿਉਂਕਿ ਜਦ ਭੀ ਉਹ ਚਾਹੇ ਇਸ ਨੂੰ ਡੰਗਰਾਂ ਵਾਂਗ ਖਰੀਦ ਜਾਂ ਵੇਚ ਸਕਦਾ ਸੀ। ਇਸ ਸਬੰਧ ਵਿਚ ਮਿਸ ਹੈਕਰ ( Miss Hecker ) ਲਿਖਦੀ ਹੈ:—

"ਇਸਤ੍ਰੀ ਸਦਾ ਹੀ ਆਪਣੇ ਬਾਪ, ਪਤੀ ਜਾਂ ਰਖਵਾਲੇ ਦੀ ਨਿਗਰਾਨੀ ਹੇਠ ਰਹਿੰਦੀ ਸੀ ਅਤੇ ਉਨ੍ਹਾਂ ਦੀ ਆਗਿਆ ਤੋਂ ਬਿਨਾਂ ਕੁਝ ਨਹੀਂ ਕਰ ਸਕਦੀ ਸੀ। ਪ੍ਰਾਚੀਨ ਸਮਿਆਂ ਵਿਚ ਬਾਪ ਅਤੇ ਪਤੀ ਇਸਤ੍ਰੀ ਨੂੰ ਬਿਨਾਂ ਕਿਸੇ ਕਿਸਮ ਦਾ ਕਸੂਰ ਦੱਸੇ ਜਾਣ ਦੇ ਮੌਤ ਦੇ ਘਾਟ ਉਤਾਰ ਸਕਦੇ ਸਨ।"

ਉਸ ਸਮੇਂ ਦੇ ਵਿਆਹ ਦੀ ਬਾਬਤ ਲਿਖਿਆ ਹੈ ਕਿ:—

"ਸਾਰੇ ਉਤ੍ਰੀ ਦੇਸਾਂ ਵਾਂਗ ਜਿਥੇ ਲੜਕੀ ਛੋਟੀ

ਜਵਾਨ ਹੋ ਜਾਂਦੀ ਸੀ, ਰੋਮਨ ਕੁੜੀ ਭੀ ਛੋਟੀ ਉਮਰ ਵਿ
ਵਿਆਹ ਕਰਵਾਉਂਦੀ ਸੀ। ਰਿਵਾਜ ਅਨੁਸਾਰ ਬਾਰਾਂ ਸਾ
ਦੀ ਉਮਰ ਵਿਚ ਉਸ ਦਾ ਵਿਆਹ ਹੋ ਜਾਂਦਾ ਸੀ। ਇਸ ਤੋਂ
ਕੁਝ ਪਹਿਲੇ ਸਮੇਂ ਵਿਚ ਇਸਤ੍ਰੀ ਨੂੰ ਵਿਆਹੁਣ ਲ
ਤਿੰਨ ਤ੍ਰੀਕੇ ਪ੍ਰਚਲਤ ਸਨ:–

(੧) ਵਿਪਾਰਕ ਵਿਆਹ–ਇਸ ਰਿਵਾਜ ਅਨੁਸਾ
ਪਤੀ ਇਸਤ੍ਰੀ ਨੂੰ ਮੁਲ ਖਰੀਦ ਸਕਦਾ ਸੀ। (੨) ਪਵਿ
ਵਿਆਹ, ਜਿਸ ਅਨੁਸਾਰ ਇਸਤ੍ਰੀ, ਮਰਦ ਅਤੇ ਉਨ੍ਹਾਂ
ਬੱਚਿਆਂ ਨੂੰ ਧਰਮ ਅਸਥਾਨਾਂ ਦੇ ਸੇਵਾਦਾਰ (Priests
ਬਨਾਉਣ ਲਈ ਤਿਆਰ ਕੀਤਾ ਜਾਂਦਾ ਸੀ, ਅ
(੩) ਰਿਵਾਜੀ ਵਿਆਹ–ਰਿਵਾਜੀ ਵਿਆਹ ਅਨੁਸਾ
ਕੋਈ ਇਸਤ੍ਰੀ ਕਿਸੇ ਆਦਮੀ ਦੀ ਕਾਨੂੰਨੀ ਤੌਰ ਤੇ ਪਤਨ
(ਵਹੁਟੀ) ਸਮਝੀ ਜਾਂਦੀ ਸੀ ਜੇਕਰ ਉਹ ਉਸ ਨਾ
ਸਾਲ ਭਰ ਰਿਹਾ ਹੋਵੇ, ਅਤੇ ਜੇਕਰ ਇਸ ਅਰ
ਵਿਚ ਉਹ (ਇਸਤ੍ਰੀ) ਇਸ (ਪਤੀ, ਤੋਂ ਯਕ ਲਖ
ਤਿੰਨ ਦਿਨਾਂ ਤੋਂ ਬਹੁਤੀ ਦੇਰ ਲਈ ਦੂਰ ਨ ਗਈ ਹੋਵੇ

ਉਪ੍ਰੋਕਤ ਕਥਨ ਤੋਂ ਪ੍ਰਾਚੀਨ ਪੱਛਮੀ ਇਸਤ੍ਰੀ ਦ
ਸੁਤੰਤ੍ਰਤਾ ਦਾ ਅਨੁਮਾਨ ਲਗ ਸਕਦਾ ਹੈ। ਇਹ ਗਲ
ਖਾਸ ਕਰ ਕੇ ਯਾਦ ਰਖਣ ਵਾਲੀ ਹੈ ਕਿ ਪੱਛਮੀ ਇਸਤ੍
ਦੀ ਉਪ੍ਰੋਕਤ ਹਾਲਤ ਉਸ ਦੇਸ ਵਿਚ ਸੀ ਜੋ ਸਭਯਤ
ਦੇ ਲਿਹਾਜ਼ ਨਾਲ ਬੜਾ ਉੱਚਾ ਗਿਣਿਆ ਜਾਂਦਾ ਸੀ ਅ
ਇਹ ਸਮਾਂ ਪੱਛਮੀ ਪ੍ਰਾਚੀਨ ਤਵਾਰੀਖ ਵਿਚ ਇਕ ਸੁਨ
ਹਿਰੀ ਸਮਾਂ ਸੀ।

ਈਸਾਈ ਮੱਤ ਦੇ ਪ੍ਰਚੱਲਤ ਹੋਣ ਤੇ ਭੀ ਪੱਛਮੀ ਇਸਤ੍ਰੀ ਦੀ ਸੁਤੰਤ੍ਰਤਾ ਵਿਚ ਕੋਈ ਫਰਕ ਨਹੀਂ ਪਿਆ। ਬਾਈਬਲ ਵਿਚ ਇਸਤ੍ਰੀ ਨੂੰ ਆਦਮੀ ਦੀ ਗਿਰਾਵਟ ਦਾ ਕਾਰਨ ਦਸਿਆ ਹੈ (ਮਾਈ ਹੱਵਾ ਦੀ ਬਾਬੇ ਆਦਮ ਨੂੰ ਖੁਆਰ ਕਰ ਕੇ ਬਹਿਸ਼ਤੀ ਬਾਗ਼ ਵਿਚੋਂ ਬਾਹਰ ਲੈ ਜਾਣ ਦੀ ਕਹਾਣੀ ਇਥੇ ਦੁਹਰਾਈ ਗਈ ਹੈ)। ਸੇਂਟ ਜੇਰੋਮ (St. Jerome) ਦੇ ਖਿਆਲ ਅਨੁਸਾਰ ਹਰ ਪ੍ਰਕਾਰ ਦੀ ਬੁਰਾਈ ਇਸਤ੍ਰੀ ਤੋਂ ਪੈਦਾ ਹੁੰਦੀ ਹੈ ਅਥਵਾ ਇਸਤ੍ਰੀ ਸਭ ਮੰਦ-ਵਾਸ਼ਨਾਵਾਂ ਦਾ ਸੋਮਾਂ ਹੈ। ਸੈਂਟ ਆਗਸਟਨ (St. Augustine) ਲਿਖਦਾ ਹੈ ਕਿ ਵਾਹਿਗੁਰੂ ਨੇ ਆਦਮੀ ਵਿਚ ਆਪਣੀ ਰੂਹ ਪਾਈ ਪ੍ਰੰਤੂ ਇਸਤ੍ਰੀ ਲਈ ਇਹ ਕਰਬਾਨੀ ਨਹੀਂ ਕੀਤੀ। ਉਹ ਅਗੇ ਚਲਕੇ ਲਿਖਦਾ ਹੈ ਕਿ "ਇਸਤ੍ਰੀ ਨੂੰ ਆਪਣੇ ਪਤੀ ਤੇ ਕਿਸੇ ਪ੍ਰਕਾਰ ਦੀ ਹਕੂਮਤ ਕਰਨ ਦਾ ਕੋਈ ਹੱਕ ਨਹੀਂ (ਕਿਉਂਕਿ ਇਹ ਉਸਦੀ ਦਾਸੀ ਹੈ), ਉਹ ਕਿਸੇ ਪ੍ਰਕਾਰ ਦੀ ਗਵਾਹੀ ਨਹੀਂ ਦੇ ਸਕਦੀ ਅਤੇ ਨਾਂ ਹੀ ਕੋਈ ਜਾਮਨੀ (ਜ਼ਮਾਨਤ) ਦੇ ਸਕਦੀ ਹੈ।" ਰੂਸ ਵਿੱਚ ਪਿਛਲੀ ਸਦੀ ਦੇ ਅਖੀਰ ਤਕ ਇਹ ਰਿਵਾਜ ਚਲਿਆ ਆਇਆ ਹੈ ਕਿ ਕਚਹਿਰੀ ਵਿਚ ਦੋ ਇਸਤ੍ਰੀਆਂ ਦੀ ਗਵਾਹੀ ਇਕ ਆਦਮੀ ਦੀ ਗਵਾਹੀ ਦੇ ਬਰਾਬਰ ਸਮਝੀ ਜਾਂਦੀ ਸੀ। ਅਠਾਰਵੀਂ ਸਦੀ ਦੀ ਅਗ੍ਰੇਜ਼ ਇਸਤ੍ਰੀ ਬਾਬਤ ਬਲੈਕ ਸਟੋਨ (Black Stone) ਨੇ ੧੭੬੩ ਵਿੱਚ ਲਿਖਿਆ ਹੈ ਕਿ "ਪਤੀ ਆਪਣੀ ਇਸਤ੍ਰੀ ਨੂੰ ਸਮੇਂ ਦੇ ਕਾਨੂੰਨ ਅਨੁਸਾਰ ਵਾਜਬੀ ਸਜ਼ਾ ਦੇ

ਸਕਦਾ ਹੈ। ਚੂੰਕਿ ਉਹ (ਪਤੀ) ਉਸ (ਪਤਨੀ) ਦੇ ਆਚਾਰ ਦਾ ਜ਼ੁਮੇਵਾਰ ਹੈ, ਇਸ ਲਈ ਕਾਨੂੰਨ ਨੇ ਇਹ ਯੋਗ ਸਮਝਿਆ ਹੈ ਕਿ ਇਸਤ੍ਰੀ ਦੀ ਸੁਧਾਈ ਲਈ ਇਤਨੀ ਕੁ ਤਾਕਤ ਪਤੀ ਦੇ ਹੱਥ ਦਿਤੀ ਜਾਵੇ।"

ਪ੍ਰਾਚੀਨ ਸਮੇਂ ਤੋਂ ਲੈ ਕੇ ਪਿਛਲੀ ਸਦੀ ਦੇ ਅਖੀਰ ਤਕ ਪੱਛਮੀ ਔਰਤ ਨੂੰ ਕਿਸੇ ਕਿਸਮ ਦੀ ਜਾਇਦਾਦ ਖਰੀਦਣ ਜਾਂ ਬਨਾਉਣ ਦਾ ਕੋਈ ਹੱਕ ਨਹੀਂ ਸੀ। ਜੋ ਕੁਝ ਵਿਆਹ ਸਮੇਂ ਉਸਨੂੰ ਮਿਲਦਾ ਉਹ ਭੀ ਪਤੀ ਦੀ ਮਲਕੀਅਤ ਸਮਝੀ ਜਾਂਦੀ ਸੀ ਕਿਉਂਕਿ ਇਸਤ੍ਰੀ ਜੁ ਉਸਦੀ ਮਲਕੀਅਤ ਸੀ।

ਵਿਆਹ ਕਰਨ ਵਿਚ ਪਹਿਲਾਂ ਤਾਂ ਇਸਤ੍ਰੀ ਦੀ ਕੋਈ ਆਵਾਜ਼ ਹੀ ਨਹੀਂ ਸੀ, ਪ੍ਰੰਤੂ ਪਿਛਲੇ ਦਿਨਾਂ ਵਿਚ ਉਸ ਦੀ ਸਲਾਹ ਰਿਵਾਜ ਦੇ ਤੌਰ ਤੇ ਲੈ ਲਈ ਜਾਂਦੀ ਸੀ ਭਾਵੇਂ ਵਾਸਤਵ ਵਿਚ ਕਰਦੇ ਕਰੌਂਦੇ ਸਭ ਕੁਝ ਮਾਪੇ ਹੀ ਸਨ। ਜਰਮਨੀ, ਫਰਾਂਸ ਆਦਿ ਦੇਸਾਂ ਵਿਚ ਹਾਲਾਂ ਤਕ ਭੀ ਮਾਪਿਆਂ ਦੀ ਰਜ਼ਾਮੰਦੀ ਜ਼ਰੂਰੀ ਹੈ।

ਮੁਕਦੀ ਗਲ ਇਹ ਕਿ ਪ੍ਰਾਚੀਨ ਪੱਛਮੀ ਇਸਤ੍ਰੀ ਦੀ ਆਜ਼ਾਦੀ ਪ੍ਰਾਚੀਨ ਹਿੰਦੁਸਤਾਨੀ ਇਸਤ੍ਰੀ ਦੀ ਆਜ਼ਾਦੀ ਨਾਲ ਕੋਈ ਟਾਕਰਾ ਨਹੀਂ ਖਾ ਸਕਦੀ ਅਤੇ ਉਨ੍ਹੀਵੀਂ ਸਦੀ ਦੇ ਅਧ ਤਕ ਪੱਛਮੀਂ ਇਸਤ੍ਰੀ ਦੀ ਸੁਤੰਤ੍ਰਤਾ ਬਿਲਕੁਲ ਨਾਮ ਮਾਤ੍ਰ ਸੀ। ਇਨ੍ਹਾਂ ਦੋਹਾਂ ਭੈਣਾਂ ਵਿਚ ਕਈ ਹਜ਼ਾਰ ਸਾਲਾਂ ਤਕ ਜ਼ਮੀਨ ਅਸਮਾਨ ਦਾ ਫਰਕ ਰਿਹਾ, ਜਿਸ ਵਿਚ ਹਿੰਦੁਸਤਾਨੀ ਇਸਤ੍ਰੀ ਆਪਣੀ ਪੱਛਮੀ ਭੈਣ ਨਾਲੋਂ

ਬਹੁਤ ਅਗੇ ਸੀ।

## ੨—ਵਰਤਮਾਨ ਹਾਲਤ

ਇਸ ਵਿਚ ਕੋਈ ਸ਼ਕ ਨਹੀਂ ਕਿ ਪ੍ਰਾਚੀਨ ਸਮੇਂ ਵਿਚ ਹਿੰਦੁਸਤਾਨੀ ਇਸਤ੍ਰੀ ਦੁਨੀਆਂ ਭਰ ਦੀਆਂ ਇਸਤ੍ਰੀਆਂ ਵਿਚੋਂ ਸਭ ਤੋਂ ਬਹੁਤੀ ਸਤਿਕਾਰੀ ਜਾਂਦੀ ਸੀ, ਪ੍ਰੰਤੂ ਪਿਛ-ਲੀਆਂ ਗੱਲਾਂ ਨੂੰ ਯਾਦ ਕਰ ਕੇ ਡੀਂਗਾਂ ਮਾਰਨੀਆ "ਪਿਦ-ਰਮ ਸੁਲਤਾਨ ਬੂਦ" ਕਹਿਣ ਨਾਲੋਂ ਘਟ ਨਹੀਂ। ਇਹ ਗੱਲ ਸਚ ਹੈ ਕਿ ਪਹਿਲੇ ਸਮਿਆਂ ਵਿਚ ਹਿੰਦੁਸਤਾਨੀ ਇਸਤ੍ਰੀ ਪੂਜਨੀਯ ਸਮਝੀ ਜਾਂਦੀ ਸੀ ਅਤੇ ਹਿੰਦੁਸਤਾਨ ਦੀ ਇਸ ਧਰਤੀ ਨੇ ਸੀਤਾ, ਦਰੋਪਤੀ, ਸਾਵਿੱਤ੍ਰੀ, ਗੰਧਾਰੀ, ਦਮਯੰਤੀ ਅਤੇ ਪਦਮਣੀ ਜੇਹੀਆਂ ਮਾਨ ਯੋਗ ਹਸਤੀਆਂ ਪੈਦਾ ਕੀਤੀਆਂ, ਪ੍ਰੰਤੂ ਵਰਤਮਾਨ ਸਮੇਂ ਵਿਚ ਸਾਡੀ ਇਸਤ੍ਰੀ ਜਾਤੀ ਵਿਚ ਬਹੁਤ ਗਿਰਾਵਟ ਆ ਗਈ ਹੈ। ਇਸ ਲਈ ਸਾਡੀ ਇਸਤ੍ਰੀ ਦੀ ਵਰਤਮਾਨ ਹਾਲਤ ਸਾਡੀ ਪਿਛਲ਼ੀ ਸਭਯਤਾ ਤੇ ਕਲੰਕ ਦੇ ਟਿੱਕੇ ਦਾ ਕੰਮ ਕਰ ਰਹੀ ਹੈ ਅਤੇ ਆਦਮੀ ਲਈ ਭੀ ਇਹ ਗਿਰਾਵਟ ਦਾ ਕਾਰਨ ਬਣ ਰਹੀ ਹੈ।

ਪੱਛਮੀਂ ਇਸਤ੍ਰੀ ਨੇ ਭਾਵੇਂ ਪ੍ਰਾਚੀਨ ਸਮੇਂ ਵਿਚ ਗੁਲਾਮੀ ਦੇ ਦਿਨ ਗੁਜ਼ਾਰੇ ਹਨ ਪ੍ਰੰਤੂ ਵਰਤਮਾਨ ਸਮੇਂ ਵਿਚ ਉਸ ਨੇ ਆਪਣੇ ਪਿਛਲੇ ਸਾਰੇ ਧੋਣੇ ਧੋ ਦਿਤੇ ਹਨ ਜਾਂ ਇਉਂ ਕਹੋ ਕਿ ਪੱਛਮੀ ਆਦਮੀ ਨੇ ਇਸਤ੍ਰੀ ਨੂੰ ਸਮਾਨਤਾ ਦੇਣ ਵਿਚ ਬੜੀ ਖੁੱਲ੍ਹ-ਦਿਲੀ ਤੋਂ ਕੰਮ ਲਿਆ

ਹੈ ਅਤੇ ਆਪਣਾ ਪੁਰਾਤਨ ਕਲੰਕ ਲਾਹ ਦਿਤਾ ਹੈ। ਤਾਂ ਤੇ ਜੇਕਰ ਕੋਈ ਪੱਛਮੀ ਆਦਮੀ ਸਾਨੂੰ "ਪਿਦਰਮ ਸੁਲ-ਤਾਨ ਬੂਦ" (ਮੇਰਾ ਬਾਪ ਬਾਦਸ਼ਾਹ ਸੀ) ਕਹਿੰਦਿਆਂ ਨੂੰ "ਤੁਰਾ ਚਿਹ" (ਤੁਹਾਨੂੰ ਕੀ ?) ਕਹਿ ਕੇ ਛਿੱਥਾ ਪਾਵੇ ਤਾਂ ਸਾਨੂੰ ਘਬਰਾਉਣਾ ਨਹੀਂ ਚਾਹੀਦਾ ਕਿਉਂਕਿ ਅਜੇਹਾ ਕਹਿਣ ਵਿਚ ਸਾਡਾ ਪੱਛਮੀ ਵੀਰ ਬਿਲਕੁਲ ਹੱਕ ਬਜਾਨਬ ਹੈ। ਇਸ ਵੇਲੇ ਸਵਾਲ ਇਹ ਹੈ ਕਿ ਸਾਡਾ ਹਾਲ ਕੀ ਹੈ ਅਤੇ ਅਸੀਂ ਪੱਛਮੀ ਦੁਨੀਆਂ ਦੇ ਮੁਕਾਬਲੇ ਪਰ ਕਿਥੇ ਖੜੇ ਹਾਂ।

ਸਾਨੂੰ ਇਹ ਗੱਲ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਪਿਛਲੀ ਸੱਤ ਅੱਠ ਸਦੀਆਂ ਤੋਂ ਸਾਡੀ ਇਸਤ੍ਰੀ ਜਾਤੀ ਦੀ ਸੁਤੰਤ੍ਰਤਾ ਦਿਨੋ ਦਿਨ ਘਾਟੇ ਵਲ ਗਈ ਹੈ, ਜਿਸ ਦਾ ਨਤੀਜਾ ਇਹ ਹੋਇਆ ਕਿ ਵਰਤਮਾਨ ਸਮੇਂ ਵਿਚ ਉਹ ਹਿੰਦੁਸਤਾਨੀ ਦੇਵੀ ਜੋ ਕਦੀ ਬੀਰਤਾ ਦੀ ਪੁੰਜ, ਸਤਿ ਦੀ ਰਾਖੀ, ਆਦਮੀ ਲਈ ਪੂਜਨੀਯ, ਅਤੇ ਪਵਿੱਤ੍ਰਤਾ ਦੀ ਮੁਜੱਸਮ ਸੂਰਤ ਗਿਣੀ ਜਾਂਦੀ ਸੀ ਅਜ ਅਬਲਾ, ਗਿਰੀ ਹੋਈ, ਦਰਗਾਹੋਂ ਧੱਕੀ ਹੋਈ, ਆਦਮੀ ਦੇ ਪੈਰ ਦੀ ਜੁੱਤੀ ਅਤੇ ਆਦਮੀ ਦੀ ਗਿਰਾਵਟ ਦਾ ਕਾਰਨ ਸਮਝੀ ਜਾਂਦੀ ਹੈ। ਇਥੇ ਹੀ ਬਸ ਨਹੀਂ ਬਲਕਿ ਮਨੂੰ ਸਿਮ੍ਰਤੀਆਂ ਨੇ ਘਸਦੇ ਘਸਦੇ ਇਤਨੀ ਘਾਸੀ ਪਾਈ ਹੈ ਕਿ ਇਸਤ੍ਰੀ ਨੂੰ ਨਿਰਆਤਮਾ, ਅਪਵਿੱਤ੍ਰ, ਬੁਧ-ਹੀਣ ਅਤੇ ਸਦਾ ਆਚਾਰ ਤੋਂ ਗਿਰੇ ਹੋਏ ਭਾਵ ਪੈਦਾ ਕਰਨ ਵਾਲੀ ਕਿਹਾ ਜਾਂਦਾ ਹੈ। ਇਸ ਤੋਂ ਵੱਡਾ ਅਨਰਥ ਕੀ ਹੋ ਸਕਦਾ ਹੈ। ਜੇਕਰ ਸੈਂਕੜੇ

ਸਾਲਾਂ ਦੀ ਅਜੇਹੀ ਗੁਲਾਮੀ ਦੇ ਕਾਰਨ ਹਿੰਦੁਸਤਾਨੀ ਇਸਤ੍ਰੀ ਵਿਚ ਸਚ ਮੁਚ ਹੀ ਕਈ ਊਣਤਾਈਆਂ ਵਾਪਰ ਗਈਆਂ ਹਨ ਤਾਂ ਇਹ ਇਕ ਕੁਦਰਤੀ ਗੱਲ ਹੈ ਅਤੇ ਉਸ ਗਿਰਾਵਟ ਦਾ ਕਾਰਨ ਅਸੀਂ ਹਿੰਦੁਸਤਾਨੀ ਆਦਮੀ ਹਾਂ।

ਪੈਦਾਇਸ਼ ਤੋਂ ਲੈ ਕੇ ਅੰਤ ਦੇ ਸਮੇਂ ਤਕ ਅਸੀਂ ਇਸਤ੍ਰੀ ਜਾਤੀ ਨਾਲ ਅਤੀ ਅਯੋਗ ਅਤੇ ਘਿਰਣਾ ਭਰਿਆ ਵਰਤਾਉ ਕਰਦੇ ਹਾਂ। ਲੜਕੀ ਦੇ ਜਨਮ ਤੇ ਘਰ ਵਿਚ ਧਾਹਾ ਪਿੰਜਰ ਪੈ ਜਾਂਦਾ ਹੈ ਅਤੇ ਲੜਕੇ ਦਾ ਜਨਮ ਸੁਣਕੇ ਘਰ ਦੇ ਸਾਰੇ ਬੰਦਿਆਂ ਨੂੰ ਗਜ ਗਜ ਲਾਲੀ ਚੜ੍ਹ ਜਾਂਦੀ ਹੈ ਭਾਵੇਂ ਉਹ ਜੁਵਾ ਅਵਸਥਾ ਵਿਚ ਆਪਣੀ ਕੁਲ ਨੂੰ ਕਲੰਕ ਲਾਉਣ ਦਾ ਕਾਰਨ ਹੋਵੇ ਅਤੇ ਬਾਪ ਦਾਦਾ ਦੀ ਬਣਾਈ ਹੋਈ ਜਾਇਦਾਦ ਦਿਨਾਂ ਵਿਚ ਹੀ ਬਰਬਾਦ ਕਰ ਦੇਵੇ। ਬਾਲਾਂ ਦੀ ਪ੍ਰਿਤਪਾਲਾ ਵਿਚ ਭੀ ਮੁੰਡਿਆਂ ਨੂੰ ਮੂਹਰਲੀ ਕਿੱਲੀ ਰਖਿਆ ਜਾਂਦਾ ਹੈ ਅਤੇ ਕੁੜੀਆਂ ਨੂੰ ਪਿਛੇ ਸੁਟਿਆ ਜਾਂਦਾ ਹੈ। ਕੋਈ ਖਾਣ ਵਾਲੀ ਚੰਗੀ ਚੀਜ਼ ਹੈ ਤਾਂ ਦਿਓ ਮੁੰਡੇ ਨੂੰ, ਕੋਈ ਪਹਿਨਣ ਵਾਲਾ ਸੋਹਣਾ ਕਪੜਾ ਹੈ ਤਾਂ ਬਣਾਓ ਕਾਕੇ ਦਾ ਝੱਗਾ ਪਜਾਮਾ। ਜਦ ਲੜਕੀ ਦੀ ਵਾਰੀ ਆਉਂਦੀ ਹੈ ਤਾਂ ਕਿਹਾ ਜਾਂਦਾ ਹੈ "ਇਸ ਲਈ ਕੋਈ ਲੋੜ ਨਹੀਂ; ਕਾਕੇ ਦੇ ਪੁਰਾਣੇ ਕਪੜੇ ਪਏ ਹਨ; ਕੰਮ ਸਰ ਜਾਵੇਗਾ।"

ਵਿਦਿਯਾ ਦੇਣ ਵਿਚ ਭੀ ਲੜਕੀ ਨਾਲ ਅਸੀਂ ਮਤ੍ਰੇਈ ਵਾਲਾ ਹੀ ਸਲੂਕ ਕਰਦੇ ਹਾਂ। ਲੜਕੇ ਵਾਸਤੇ ਤਾਂ ਔਖੇ ਹੋ ਕੇ (ਅਤੇ ਜੇਕਰ ਲੋੜ ਪਵੇ ਤਾਂ ਘਰ ਘਾਟ ਵੇਚ ਕੇ)

ਭੀ ਉਸ ਦੀ ਵਿਦਿਆ ਦਾ ਪ੍ਰਬੰਧ ਕਰਨੋਂ ਸੰਕੋਚ ਨਹੀਂ ਕਰਦੇ, ਕਿਉਂਕਿ ਇਹ ਘਰ ਦੀ ਮੁਰਾਦ ਹੈ ਅਤੇ ਇਸ ਨੇ ਸਾਡਾ ਨਾਉਂ ਉੱਚਾ ਕਰਨਾ ਹੈ। ਪ੍ਰੰਤੂ ਲੜਕੀ ਦੀ ਵਿੱਦਿਆ ਸੰਬੰਧੀ ਕਿਹਾ ਜਾਂਦਾ ਹੈ "ਧੀ ਪਰਾਇਆ ਧੰਨ ਹੈ; ਇਸ ਨੇ ਪੜ੍ਹ ਕੇ ਕੇਹੜਾ ਦਫਤ੍ਰ ਵਿਚ ਨੌਕਰੀ ਕਰਨੀ ਹੈ; ਚੌਂਕੇ ਰਸੋਈ ਦਾ ਕੰਮ ਸਿਖਾਓ ਤੇ ਰੂੜੀ ਦਾ ਕੂੜਾ ਰੂੜੀ ਤੇ ਸੁਟੋ"। ਰੂੜੀ ਦਾ ਕੂੜਾ ਰੂੜੀ ਤੇ ਸੁਟੋ ! ਆਹ ! ਕਿਤਨਾ ਅਨ੍ਹੇਰ ! ਜਿਸ ਕੌਮ ਦੀਆਂ ਸਪੁੱਤ੍ਰੀਆਂ ਨਾਲ ਅਜੇਹੀ ਬਦ-ਸਲੂਕੀ ਹੁੰਦੀ ਹੈ ਉਹ ਕਿਸ ਤਰਾਂ ਦੁਨੀਆਂ ਵਿਚ ਕਿਸੇ ਪ੍ਰਕਾਰ ਦਾ ਮਾਣ ਪ੍ਰਾਪਤ ਕਰ ਸਕਦੀ ਹੈ ?

ਜ਼ਰਾ ਹੋਸ਼ ਸੰਭਾਲਣ ਤੇ ਵਿਚਾਰੀ ਲੜਕੀ ਨੂੰ ਵਿਆ-ਹਿਆ ਜਾਂਦਾ ਹੈ ਅਤੇ ਇਹ ਵਿਆਹ ਅਜੇਹਾ ਹੈ ਜਿਸ ਵਿਚ ਉਸ ਦੇ ਪ੍ਰੇਸਤਿਆਂ ਨੂੰ ਭੀ ਪਤਾ ਨਹੀਂ ਕਿ ਉਹ ਦੇਵਤਾ ਜਾਂ ਚੰਡਾਲ ਕੌਣ ਹੈ ਜਿਸ ਦੇ ਮਗਰ ਉਸ ਨੂੰ ਲਾਇਆ ਜਾ ਰਿਹਾ ਹੈ। ਵਿਆਹ ਦੀ ਸਾਰੀ ਜ਼ੁਮੇਵਾਰੀ ਮਾਪਿਆਂ ਨੇ ਆਪਣੇ ਸਿਰ ਤੇ ਚਾਈ ਹੋਈ ਹੈ। ਇਸ ਲਈ ਜਿਸ ਦੇ ਮਗਰ ਉਹ ਚਾਹੁਣ ( ਲੰਙਾਂ, ਲੂਲਾ, ਅੰਨ੍ਹਾ, ਕਾਣਾ, ਬੁਢਾ, ਠੇਗ, ਸ਼ਰਾਬੀ, ਕਬਾਬੀ, ) ਲਾ ਦੇਣ, ਇਸ ਦਿਲ ਦੇ ਟੁਕੜੇ ਦੀ ਕੋਈ ਮਜਾਲ ਨਹੀਂ ਕਿ ਚੂੰ ਭੀ ਕਰ ਸਕੇ। ਮਾਪਿਆਂ ਦੀ ਸਹੇੜ ਨੂੰ ਪ੍ਰਮੇਸ਼੍ਵਰ ਕਰ ਕੇ ਜਾਨਣਾ ਇਸ ਦਾ ਫਰਜ਼ ਅਤੇ ਉਸ ਦੀ ਅਤੁਟ ਸੇਵਾ ਕਰਨੀ ਇਸ ਦਾ ਧਰਮ ਹੈ !

ਸਹੁਰੇ ਘਰ ਇਸ ਬਚੜੀ ਨੂੰ ਸਭ ਦੀ ਦਾਸੀ ਹੋ ਕੇ ਰਹਿਣਾ ਪੈਂਦਾ ਹੈ। ਸੱਸ, ਸਹੁਰੇ ਦਾ ਅਦਬ

ਤੇ ਸੇਵਾ, ਦੇਉਰਾਂ, ਜੇਠਾਂ ਅਗੇ ਸ਼ਰਮ, ਅਤੇ ਨਣਾਨਾਂ ਅਗੇ ਨ ਬੋਲਣਾ ਇਸ ਦੇ ਮੁਖ ਫਰਜ਼ ਹਨ। ਸਵੇਰੇ ਉਠ ਕੇ ਚੱਕੀ ਪੀਹਣਾ, ਦੁੱਧ ਰਿੜਕਣਾ, ਗੋਹਾ ਕੂੜਾ ਕਰਨਾ, ਪਾਣੀ ਭਰਨਾ, ਬਾਹਰ ਭੱਤਾ ਲੈ ਜਾਣਾ, ਲੋੜ ਪਵੇ ਤਾਂ ਖੇਤੋਂ ਵਾਪਸ ਆਉਂਦਿਆਂ ਚਾਰੇ ਦੀ ਭਰੀ ਲ੍ਹਈ ਆਉਣਾ ਤੇ ਘਰ ਆ ਕੇ ਵੰਡ ਵੜੇਵਾਂ ਰਲਾਉਣਾ, ਅਤੇ ਰਾਤ ਦੀ ਰਸੋਈ ਕਰਕੇ ਦਾਲ ਰੋਟੀ ਸੱਸ ਅਗੇ ਇਸ ਤਰਾਂ ਰਖਕੇ ਜਿਵੇਂ ਨਾਜ਼ਰ ਜੱਜ ਅਗੇ ਮਿਸਲਾਂ ਦੀ ਟੋਕਰੀ ਰਖ ਦੇਂਦਾ ਹੈ, ਪਿਛੇ ਹੋ ਕੇ ਚੌਂਕੇ ਤੋਂ ਬਾਹਰ ਇਸ ਉਡੀਕ ਵਿਚ ਬੈਠ ਜਾਣਾ ਕਿ ਘਰ ਦੇ ਸਾਰੇ ਬੰਦੇ ਰੋਟੀ ਖਾ ਲੈਣ ਤਾਂ ਇਸ ਦੀ ਵਾਰੀ ਆਵੇ, ਇਹ ਸਾਰੇ ਕੰਮ ਇਸਦਾ ਨਿਤਾ ਪ੍ਰਤੀ ਪ੍ਰੋਗਰਾਮ ਹੈ। ਸੱਸ ਦੇ ਮਨ ਮੇਹਰ ਪੈ ਗਈ ਤਾਂ ਕਾਹੜਨੀ ਵਿਚੋਂ ਦਿਨ ਦੇ ਕੜ੍ਹੇ ਹੋਏ ਦੁਧ ਦੇ ਹੇਠਲੇ ਹਿਸੇ ਦਾ ਗਲਾਸ ਵਿਚਾਰੀ ਨੂੰ ਮਿਲ ਗਿਆ ਨਹੀਂ ਤਾਂ ਸਬਰ ਦੀ ਘੁਟ ਭਰਕੇ ਹੀ ਆਰਾਮ ਕਰਨਾ ਪੈਂਦਾ ਹੈ। ਇਸ ਪ੍ਰਕਾਰ ਵਿਚਾਰੀ ਗੋਲੀ ਬਣਕੇ ਦਿਨ ਗੁਜ਼ਾਰਦੀ ਅਤੇ ਦੁਖ ਵਿਚ ਸੁਖ ਮਨਾਉਂਦੀ ਹੈ।

ਇਹ ਹਾਲਤ ਤਾਂ ਪੇਂਡੂ ਇਸਤ੍ਰੀ ਦੀ ਹੈ। ਸ਼ਹਿਰੀ ਇਸਤ੍ਰੀ ਦੀ ਹਾਲਤ ਭੀ ਇਸ ਨਾਲੋਂ ਖਾਸ ਚੰਗੀ ਨਹੀਂ। ਸੱਸ ਨਣਾਨਾਂ ਦੇ ਉਹੀ ਝਗੜੇ, ਚੌਂਕੇ ਚੁਲ੍ਹੇ ਦਾ ਕੰਮ ਤੇ ਭਾਂਡੇ ਮਾਂਜਣ ਦੀ ਸਰਦਾਰੀ, ਬਾਬੂ ਜੀ ਦੀਆਂ ਘੁਰਕੀਆਂ ਅਤੇ ਚਾਰ ਦੀਵਾਰੀ ਦੀ ਕ਼ੈਦ ਇਸ ਦੀ ਕਿਸਮਤ ਦੇ ਲੇਖ ਹਨ। ਕਈਆਂ ਗਲਾਂ ਵਿਚ ਇਹ ਵਿਚਾਰੀ ਆਪਣੀ

ਪੇਂਡੂ ਭੈਣ ਨਾਲੋਂ ਭੀ ਦੁਖੀ ਹੈ ਕਿਉਂਕਿ ਇਸ ਨੂੰ ਬਾਹਰ ਦੀ ਤਾਜ਼ਾ ਹਵਾ, ਚੱਕੀ ਪੀਹਣ ਤੇ ਦੁੱਧ ਰਿੜਕਣ ਦੀ ਕਸਰਤ, ਅਤੇ ਖੁਲ੍ਹੇ ਘਰ ਵਿਚ ਇਧਰ ਉਧਰ ਫਿਰਨ ਦਾ ਅਵਸਰ ਕੇਵਲ ਸੁਪਨੇ ਵਿਚ ਹੀ ਮਿਲ ਸਕਦਾ ਹੈ।

ਜ਼ਿੰਦਗੀ ਦੇ ਕਿਸੇ ਪਹਿਲੂ ਵਿਚ ਭੀ ਹਿੰਦੁਸਤਾਨੀ ਨਿਭਾਗੀ ਦੇਵੀ ਨੂੰ ਆਦਮੀ ਦੀ ਸਮਾਨਤਾ ਪ੍ਰਾਪਤ ਨਹੀਂ। ਹਰ ਪਾਸੇ ਇਹ ( ਇਸਤ੍ਰੀ ) ਉਸ ( ਆਦਮੀ ) ਨਾਲੋਂ ਨੀਂਵੀ ਸਮਝੀ ਜਾਂਦੀ ਹੈ ਅਤੇ ਉਸਦੀ ਪੀਰੀ ਦਾ ਡੰਡਾ ਹਰ ਪਾਸੇ ਇਸ ਦੇ ਸਿਰ ਤੇ ਹੈ। ਜੇ ਮਰਜ਼ੀ ਹੈ ਤਾਂ ਉਹ ਇਸ ਦੇ ਜਿਉਂਦੇ ਜੀ ਇਕ (ਦੋ) ਜਾਂ ਤਿੰਨ ਹੋਰ ਵਿਆਹ ਕਰਵਾ ਲਵੇ, ਪ੍ਰੰਤੂ ਇਸ ਨੂੰ ਉਸ ਦੇ ਜਿਉਂਦਿਆਂ ਉਸ ਦੀ ਆਗਿਆ ਤੋਂ ਬਿਨਾਂ ਉਸ ਦੇ ਪੰਜੇ ਚੋਂ ਨਿਕਲਨਾ ਅਸੰਭਵ ਹੈ। ਉਸ ਦੇ ਮਰਨ ਤੇ ਭੀ ਇਸ ਦੇ ਲਈ ਦੂਸਰੀ ਸ਼ਾਦੀ ਕਰਵਾ ਲੈਣੀ ਸਮਾਜਕ ਪਾਪ ਸਮਝਿਆ ਜਾਂਦਾ ਹੈ।

ਜੋ ਕੌਮ ਆਪਣੀ ਵਸੋਂ ਦੇ ਅਧੇ ਹਿੱਸੇ ( ਇਸਤ੍ਰੀ ) ਨਾਲ ਅਜੇਹਾ ਅਸਭਯ ਸਲੂਕ ਕਰਦੀ ਹੈ ਉਹ ਕਦਾਚਿਤ ਸਭਯ ਕੌਮਾਂ ਦੀ ਗਿਣਤੀ ਵਿਚ ਸ਼ਾਮਲ ਹੋਣ ਦਾ ਮਾਣ ਪ੍ਰਾਪਤ ਨਹੀਂ ਕਰ ਸਕਦੀ ਕਿਉਂਕਿ ਜਦ ਉਨ੍ਹਾਂ ਮਾਤਾਵਾਂ ਨੂੰ ਜਿਨ੍ਹਾਂ ਦੇ ਪੇਟੋਂ ਸੂਰਬੀਰ ਯੋਧੇ, ਦਿਮਾਗੀ ਅਕੱਲਈਏ, ਫਲਸਫੇ ਦੇ ਜਾਂਣੂ ਫਿਲਾਸਫਰ ( ਦੂਰ ਦੀ ਸੋਚਣ ਵਾਲੇ ਨੀਤੀਵੇਤਾ, ਦੇਸ ਦਾ ਪ੍ਰਬੰਧ ਕਰਨ ਵਾਲੇ ਮੁਨਤਜ਼ਿਮ ) ਕੌਮ ਦੇ ਨੌਜਵਾਨਾਂ ਨੂੰ ਵਿੱਦਿਆ ਦੇਣ ਵਾਲੇ ਲਾਇਕ ਪ੍ਰੋਫੈਸਰ, ਕੁਦਰਤ ਦੇ ਭੇਤਾਂ ਨੂੰ ਕਢਣ ਵਾਲੇ ਸਾਇੰਸਦਾਨ,

ਅਤੇ ਆਮ ਜਨਤਾ ਨੂੰ ਰੂਹਾਨੀ ਖ਼ੁਰਾਕ ਦੇਣ ਵਾਲੇ ਪੂਜੇ ਹੋਏ ਸੰਤ ਮਹਾਤਮਾ ਦੇ ਪੈਦਾ ਹੋਣ ਦੀ ਸੰਭਾਵਨਾ ਕੀਤੀ ਜਾ ਸਕਦੀ ਹੈ– ਜਦ ਅਜੇਹੀਆਂ ਮਾਤਾਵਾਂ ਨੂੰ ਅਜੇਹੇ ਗੁਣਾਂ ਤੋਂ ਵਾਂਝਿਆਂ ਰਖਿਆ ਜਾਂਦਾ ਹੈ ( ਇਹ ਭੀ ਕੋਈ ਚਾਲੀ ਪੰਜਾਹ ਸਾਲ ਨਹੀਂ ਬਲਕਿ ਕਈ ਸਦੀਆਂ ਤਕ ) ਤਾਂ ਉਹ ਅਜੇਹੇ ਗੁਣਾਂ ਵਾਲੇ ਪ੍ਰਬੀਨ ਸਪੁਤ੍ਰ ਕਿਸ ਤਰਾਂ ਪੈਦਾ ਕਰ ਸਕਦੀਆਂ ਹਨ ?

ਇਹ ਇਕ ਆਮ ਫਹਿਮ ਗਲ ਹੈ ਕਿ ਸਕੂਲ ਮਾਸਟਰ ਆਪਣੀ ਜਮਾਤ ਦੇ ਲਾਇਕ ਤੋਂ ਲਾਇਕ ਵਿਦਿਯਾਰਥੀ ਨੂੰ ਨਿਕੰਮਾਂ ਕਰਕੇ ਸੁਟ ਸਕਦਾ ਹੈ ਅਤੇ ਨਿਕੰਮੇ ਵਿਦਿਯਾਰਥੀ ਨੂੰ ਚੰਗਾ ਬਣਾ ਸਕਦਾ ਹੈ । ਇਹ ਜਾਦੂ ਭਰਿਆ ਕੰਮ ਕਰਨ ਲਈ ਉਸਨੂੰ ਕੋਈ ਔਲੀਆਈ ਅਕਲ ਨਹੀਂ ਵਰਤਣੀ ਪੈਂਦੀ । ਲਾਇਕ ਵਿਦਿਯਾਰਥੀ ਵਲ ਧਿਆਨ ਹੀ ਨ ਦਿਤਾ ਅਤੇ ਮੌਕਾ ਪੈਣ ਤੇ ਉਸ ਨੂੰ ਝਾੜ ਪਾ ਛਡੀ ਕਿ ਉਸਨੂੰ ਕੁਝ ਨਹੀਂ ਆਉਂਦਾ। ਬਸ ਦੋ ਚਾਰ ਮਹੀਨੇ ਕਾਫੀ ਹਨ, ਇਸ ਲੜਕੇ ਨੂੰ ਯਕੀਨ ਹੋ ਜਾਵੇਗਾ ਕਿ ਇਹ ਸਚ ਮੁਚ ਹੀ ਨਾਲਾਇਕ ਹੈ ਅਤੇ ਜਿਥੇ ਅਗੇ ਜਮਾਤ ਵਿਚ ਭੁੜਕ ਭੁੜਕ ਪੈਂਦਾ, ਸਭ ਤੋਂ ਚੰਗੇ ਉਤ੍ਰ ਦਿੰਦਾ ਤੇ ਛਾਤੀ ਕਢਕੇ ਬੈਠਦਾ ਸੀ; ਹੁਣ ਦੜ ਵੱਟ, ਹੀਣਾ ਹੋ ਅਤੇ ਨੀਵੀਂ ਪਾ ਲੁਕ ਕੇ ਬੈਠ ਦਿਨ ਗੁਜ਼ਾਰਨ ਲਗ ਜਾਵੇਗਾ । ਉਸ ਨਾਲ ਇਕ ਦੋ ਸਾਲ ਇਸੇ ਪ੍ਰਕਾਰ ਦਾ ਸਲੂਕ ਜਾਰੀ ਰਖੋ ਤਾਂ ਨਿਸਚੇ ਹੈ ਕਿ ਉਸ ਦਾ ਪ੍ਰਫੁਲਤ ਦਿਮਾਗ ਗੋਲ ਮੋਲ ਆਂਡੇ ਵਰਗਾ ਹੋ

ਜਾਵੇਗਾ ਅਤੇ ਉਹ ਮਾਮੂਲੀ ਇਮਤਹਾਨ ਵਿਚੋਂ ਭੀ ਪਾ
ਹੋਣ ਦੀ ਸ਼ਕਤੀ ਨਹੀਂ ਰਖੇਗਾ।

ਜੇਕਰ ਇਕ ਮਾਨਸਕ ਜੀਵ ਵਿਚ ਅਜੇਹੀ ਤਬਦੀਲ
ਇਤਨੇ ਥੋੜੇ ਸਮੇਂ ਵਿਚ ਵਾਪਰ ਸਕਦੀ ਹੈ ਤਾਂ ਸਾਡੇ ਲਈ
ਇਹ ਅਨੁਮਾਨ ਲਾਉਣਾ ਕੋਈ ਔਖਾ ਨਹੀਂ ਕਿ ਸਦੀਆਂ
ਦੀ ਗੁਲਾਮੀ ਤੇ ਨੀਚਤਾ-ਭਰੇ ਸਲੂਕ ਨੇ ਸਾਡੀ ਇਸਤ੍ਰੀ
ਜਾਤੀ ਦੀ ਆਤਮਕ, ਦਿਮਾਗੀ ਅਤੇ ਜਸਮਾਨੀ ਹਾਲਤ
ਕੀ ਅਸਰ ਪਾਇਆ ਹੋਵੇਗਾ। ਤਾਂ ਤੇ ਜਕਰ ਹਿੰਦੁਸਤਾਨ
ਇਸਤ੍ਰੀ ਆਪਣੇ ਆਪ ਨੂੰ ਮਾਨੀ, ਅਬਲਾ, ਨੀਚ, ਆਦਮੀ
ਦੇ ਮੁਕਾਬਲੇ ਹਰ ਗਲ ਵਿਚ ਹਕੀਰ ਅਤੇ ਨਿਰਬਲ
ਸਮਝਣ ਲਗ ਪਈ ਹੈ ਤਾਂ ਇਹ ਇਸ ਦੀ ਹਾਲਤ ਦ
ਕੁਦਰਤੀ ਸਿੱਟਾ ਹੈ। ਜੇਕਰ ਇਸ ਦੀ ਜ਼ਮੀਰ ਇਤਨੀ
ਕੁਚਲੀ ਗਈ ਹੈ ਕਿ ਇਹ ਆਦਮੀ ਨਾਲ ਆਪਣੀ ਸਮਾਨਤ
ਦਾ ਖਿਆਲ ਤਕ ਭੀ ਆਪਣੇ ਦਿਮਾਗ ਵਿਚ ਨਹੀਂ
ਲਿਆ ਸਕਦੀ, ਜੇਕਰ ਇਹ ਆਪਣੀ ਹੈਸੀਅਤ ਨੂੰ ਆਦਮੀ
ਦੀ ਦਯਾ ਅਤੇ ਕ੍ਰਿਪਾਲਤਾ ਤੇ ਨਿਰਭਰ ਸਮਝਦੀ ਹੈ ਅਤੇ
ਜੇਕਰ ਇਹ ਆਪਣੇ ਆਪ ਨੂੰ ਆਦਮੀ ਦੀ ਦਾਸੀ ਸਮਝਣ
ਲਗ ਪਈ ਹੈ ਤਾਂ ਇਸ ਵਿਚ ਇਸ ਦਾ ਕਸੂਰ ਕੋਈ
ਨਹੀਂ। ਕਸੂਰ ਸਾਡਾ ਹੈ ਅਤੇ ਇਸ ਦੀ ਗਿਰਾਵਟ ਦ
ਭਿਆਨਕ ਜ਼ੁਮੇਵਾਰੀ ਸਾਡੇ ਸਿਰ ਹੈ।

ਜੇਕਰ ਅਜੇਹੀ ਤਰਸਯੋਗ ਹਾਲਤ ਵਿੱਚ ਰਹਿੰਦਿਆਂ
ਭੀ ਸਾਡੀ ਇਸਤ੍ਰੀ ਜਾਤੀ ਵਿਚੋਂ ਮਾਈ ਭਾਗੋ, ਬੀਬੀ
ਵੀਰੋ, ਰਾਣੀ ਸਾਹਿਬ ਕੌਰ, ਸ੍ਰੀ ਮਤੀ ਸਿਰੋਜਨੀ ਨੈਡੋ ਅਤੇ

ਸ੍ਰੀ ਮਤੀ ਵਿਦਯਾ-ਲਕਸ਼ਮੀ ਪੰਡਿਤ ਜੇਹੀਆਂ ਮਾਨ ਅਤੇ
ਸਤਿਕਾਰ ਯੋਗ ਹਸਤੀਆਂ ਪੈਦਾ ਹੋ ਸਕਦੀਆਂ ਹਨ ਅਤੇ
ਜੇਕਰ ਸਾਡੀ ਇਸਤ੍ਰੀ ਜਾਤੀ ਗੁਰੂ ਨਾਨਕ ਦੇਵ ਅਤੇ ਗੁਰੂ
ਗੋਬਿੰਦ ਸਿੰਘ ਜੀ, ਮਹਾਰਾਜਾ ਰਣਜੀਤ ਸਿੰਘ, ਸੇਵਾ ਜੀ,
ਸ: ਹਰੀ ਸਿੰਘ ਨਲਵਾ, ਰਾਜਾ ਰਾਮ ਮੋਹਨ ਰਾਏ, ਸਰ
ਸਈਦ ਅਹਿਮਦ, ਮਹਾਤਮਾਂ ਗਾਂਧੀ, ਕਵੀ ਟੈਗੋਰ, ਪੰਡਿਤ
ਜਵਾਹਰ ਲਾਲ, ਸਰ ਜੇ. ਸੀ. ਬੋਸ, ਸਰ ਸੀ. ਵੀ. ਰਾਮਾਂ,
ਤੇ ਸਰ ਰਾਧਾ ਕ੍ਰਿਸ਼ਨ ਜੇਹੀਆਂ ਪਵਿਤ੍ਰ ਅਤੇ ਮਾਨ ਯੋਗ
ਹਸਤੀਆਂ ਨੂੰ ਜਨਮ ਦੇ ਸਕਦੀ ਹੈ ਤਾਂ ਇਹ ਸਭ ਇਸ ਦੀ
ਵਿਸ਼ੇਸ਼ਤਾ ਦਾ ਫਲ ਹੈ। ਇਸ ਵਿਚ ਆਦਮੀ ਦੀ ਇਸ ਤੇ
ਕੋਈ ਮੇਹਰਬਾਨੀ ਨਹੀਂ। ਜੇਕਰ ਇਹ ਹਾਲਤ ਕਿਸੇ ਗਲ
ਵਲ ਇਸ਼ਾਰਾ ਕਰਦੀ ਹੈ ਤਾਂ ਉਹ ਇਹ ਹੈ ਕਿ ਸਾਡੀ
ਇਸਤ੍ਰੀ ਜਾਤੀ ਵਿਚ ਕੁਦਰਤੀ ਤੌਰ ਤੇ ਕਿਸੇ ਪ੍ਰਕਾਰ ਦੀ
ਊਣਤਾਈ ਨਹੀਂ । ਜੇਕਰ ਘਰੇਗੀ, ਸਮਾਜਕ ਅਤੇ ਕੌਮੀ
ਜ਼ਿੰਦਗੀ ਵਿਚ ਇਸ ਨੂੰ ਲੋੜੀ ਦੀ ਯੋਗ ਥਾਂ ਦਿਤੀ ਜਾਵੇ
ਤਾਂ ਇਹ ਦੁਨੀਆਂ ਭਰ ਦੇ ਕਿਸੇ ਮੁਲਕ ਦੀ ਇਸਤ੍ਰੀ ਨਾਲੋਂ
ਕਿਸੇ ਕੰਮ ਵਿੱਚ ਪਿਛੇ ਨਹੀਂ ਰਹੇਗੀ ।

ਹੁਣ ਅਸੀਂ ਪੱਛਮੀ ਇਸਤ੍ਰੀ ਦੀ ਵਰਤਮਾਨ ਦਸ਼ਾ
ਦਾ ਪਤਾ ਕਰਦੇ ਹਾਂ । ਉਸ ਦਾ ਕੀ ਹਾਲ ਹੈ ਅਤੇ ਉਹ
ਇਸ ਸੰਸਾਰ ਵਿਚ ਕਿਸ ਪ੍ਰਕਾਰ ਵਿਚਰ ਰਹੀ ਹੈ ? ਅਸੀਂ
ਪਿਛੇ ਦਸ ਚੁਕੇ ਹਾਂ ਕਿ ਪੱਛਮੀ ਇਸਤ੍ਰੀ ਦੀ ਸੁਤੰਤ੍ਰਤਾ
ਉਨ੍ਹੀਵੀਂ ਸਦੀ ਦੇ ਅੱਧ ਤੋਂ ਅਰੰਭ ਹੋਈ ਹੈ । ੧੮੫੦
ਤੋਂ ਉਪ੍ਰੰਤ ਪੱਛਮੀ ਇਸਤ੍ਰੀ ਨੇ ਆਪਣੇ ਹੱਕਾਂ ਦੀ ਪ੍ਰਾਪਤੀ

ਲਈ ਜਹਾਦ ਜਾਰੀ ਰਖਿਆ ਹੈ, ਭਾਵੇਂ ਇਸ ਨੂੰ ਇਹ ਲੜਾਈ ਲੜਨ ਵਿਚ ਕਈ ਪ੍ਰਕਾਰ ਦੀਆਂ ਕੁਰਬਾਨੀਆਂ ਕਰਨੀਆਂ ਪਈਆਂ ਹਨ। ਇਸਦੀਆਂ ਕੁਰਬਾਨੀਆਂ ਨੂੰ ਅਜੇਹਾ ਫਲ ਲਗਾ ਹੈ ਕਿ ਕੇਵਲ ੭੫-੮੦ ਸਾਲ ਵਿਚ ਹੀ ਇਸਦੀ ਕਾਂਇਆ ਪਲਟ ਗਈ ਹੈ ਅਤੇ ਇਹ ਕਹਿਣ ਵਿਚ ਕੋਈ ਸ਼ੱਕ ਨਹੀਂ ਕਿ ਇਸ ਨੇ ਹਰ ਮੈਦਾਨ ਫਤੇਹ ਪਾਈ ਹੈ। ਭਾਵੇਂ ੧੮੫੦ ਤੋਂ ਪਹਿਲਾਂ ਇਹ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਹੋਈ ਸੀ, ਪ੍ਰੰਤੂ ਅਜ ਇਸ ਦੀ ਸੁਤੰਤ੍ਰਤਾ ਪੂਰਨਤਾਈ ਤੋਂ ਬਹੁਤੀ ਦੂਰ ਨਹੀਂ। ਜੋ ਉਨਤੀ ਪੱਛਮੀ ਇਸਤ੍ਰੀ ਨੇ ਇਸ ਥੋੜੇ ਜਿਹੇ ਸਮੇਂ ਵਿਚ ਕੀਤੀ ਹੈ ਇਸ ਦੀ ਪੂਰਬੀ ਭੈਣ ਵਾਸਤੇ ਅਤੀ ਸਿਖਿਆ-ਦਾਇਕ ਹੈ।

ਵਰਤਮਾਨ ਇਸਤ੍ਰੀ ਆਦਮੀ ਨਾਲੋਂ ਕਿਸੇ ਪ੍ਰਕਾਰ ਘੱਟ ਨਹੀਂ। ਜਨਮ ਤੋਂ ਲੈ ਕੇ ਅਖੀਰੀ ਸਵਾਸਾਂ ਤਕ ਇਸ ਨੂੰ ਭੀ ਤਕਰੀਬਨ ਉਹੀ ਆਜ਼ਾਦੀ ਪ੍ਰਾਪਤ ਹੈ ਜੋ ਆਦਮੀ ਨੂੰ। ਪੈਦਾਇਸ਼ ਸਮੇਂ ਲੜਕਾ ਜਾਂ ਲੜਕੀ ਜੰਮਣ ਤੇ ਮਾਪਿਆਂ ਨੂੰ ਕੋਈ ਖਾਸ ਹਰਖ ਸੋਗ ਨਹੀਂ ਹੁੰਦਾ। ਜੇਕਰ ਲੜਕੀ ਪੈਦਾ ਹੋਣ ਤੇ ਕੁਝ ਉਦਾਸੀ ਹੁੰਦੀ ਹੈ ਤਾਂ ਉਹ ਇਸ ਲਈ ਨਹੀਂ ਕਿ "ਇਹ ਪੱਥਰ ਕਿਥੋਂ ਆ ਗਿਆ ਹੈ", ਜਾਂ "ਇਹ ਪ੍ਰਾਇਆ ਧੰਨ ਹੈ", ਬਲਕਿ ਇਸ ਲਈ ਕਿ ਇਸ ਦੀ ਪ੍ਰਿਤਪਾਲਨਾ ਅਤੇ ਵਿਦਿਯਾ ਤੇ ਲੜਕੇ ਨਾਲੋਂ ਬਹੁਤਾ ਖਰਚ ਹੁੰਦਾ ਹੈ। ਇਹ ਉਦਾਸੀ ਭੀ ਕੇਵਲ ਗਰੀਬ ਘਰਾਂ ਵਿਚ ਹੀ ਮਹਿਸੂਸ ਹੁੰਦੀ ਹੈ, ਸਰਦੇ ਵਰਦੇ

ਘਰੀਂ ਅਜੇਹਾ ਖਿਆਲ ਤਕ ਭੀ ਨਹੀਂ ਉਪਜਦਾ ।

ਜਦ ਲੜਕੀ ਸਕੂਲ ਜਾਣ ਜੋਗੀ ਹੋ ਜਾਂਦੀ ਹੈ ਤਾਂ ਉਸ ਦੀ ਵਿਦਿਯਾ ਲਈ ਯੋਗ ਪ੍ਰਬੰਧ ਕੀਤਾ ਜਾਂਦਾ ਹੈ। ਕਿਸੇ ਪ੍ਰਾਈਵੇਟ ਜਾਂ ਪਬਲਕ ਸਕੂਲ ਵਿਚ ਦਾਖਲ ਕਰਾਇਆ ਜਾਂਦਾ ਹੈ ਅਤੇ ਘਟ ਤੋਂ ਘਟ ਮੁਢਲੀ ਵਿਦਿਯਾ, ਜੋ ਕਿ ਉਸ ਨੂੰ ਆਪਣੇ ਦੇਸ ਦਾ ਜ਼ੁਮੇਵਾਰ ਵਸਨੀਕ ਬਨਾਣ ਵਾਸਤੇ ਜ਼ਰੂਰੀ ਹੈ, ਜ਼ਰੂਰ ਦਿਤੀ ਜਾਂਦੀ ਹੈ। ਉਸ ਤੋਂ ਅਗੇ ਅਮੀਰ ਮਾਪੇ ਆਪਣੀਆਂ ਬੱਚੀਆਂ ਨੂੰ ਕਾਲਜ ਯਾ ਯੂਨੀਵਰਸਿਟੀ ਤਕ ਪੁਚਾਣਾ ਫਖਰ ਸਮਝਦੇ ਹਨ ਅਤੇ ਗਰੀਬ ਘਰਾਂ ਦੀਆਂ ਲੜਕੀਆਂ ਹੋਸ਼ ਆਉਣ ਤੇ ਆਪਣੇ ਪੈਰੀਂ ਆਪ ਖਲੋਣ ਦੀ ਹਿੰਮਤ ਧਾਰਦੀਆਂ ਹਨ। ਉੱਦਮ ਅਗੇ ਉਹ ਕੇਹੜੀ ਗੱਲ ਹੈ ਜੋ ਅਸੰਭਵ ਜਾਪੇ ? ਇਹ ਲੜਕੀਆਂ ਆਪਣੀ ਪੜ੍ਹਾਈ ਦਾ ਖਰਚ ਕਿਰਤ ਕਰ ਕੇ ਕਮਾਉਂਦੀਆਂ ਹਨ ਅਤੇ ਆਪਣੇ ਆਪ ਨੂੰ ਆਰਥਕ ਸੁਤੰਤ੍ਰਤਾ ਦੇ ਦਰਵਾਜ਼ੇ ਤਕ ਲੈ ਜਾਣ ਦੀ ਸਬੀਲ ਬਣਾਉਂਦੀਆਂ ਹਨ । ਕੋਈ ਨ ਕੋਈ ਅਜੇਹਾ ਕਿੱਤਾ ਸਿੱਖ ਲੈਂਦੀਆਂ ਹਨ ਜਿਸ ਦੇ ਸਿੱਖਣ ਲਈ ਬਹੁਤਾ ਸਮਾਂ ਜਾਂ ਬਹੁਤਾ ਖਰਚ ਦਰਕਾਰ ਨ ਹੋਵੇ।

ਜਵਾਨ ਹੋਣ ਤੇ ਪੱਛਮੀ ਲੜਕੀ ਆਪਣੇ ਆਪ ਨੂੰ ਸਭ ਬੰਧਨਾਂ ਤੋਂ ਰਹਿਤ, ਹਾਂ ! ਆਜ਼ਾਦ ਸਮਝਦੀ ਹੈ ਅਤੇ ਉਹ ਹੁੰਦੀ ਭੀ ਹੈ ਸਚ ਮੁਚ ਆਜ਼ਾਦ । ਦੁਨੀਆਂ ਵਿਚ ਕਿਸੇ ਪਾਸੇ ਵਿਚਰੇ ਉਸ ਨੂੰ ਕੋਈ ਰੁਕਾਵਟ ਨਹੀਂ। ਉਸ ਦੀ ਮਰਜ਼ੀ ਹੈ ਤਾਂ ਜਿਸ ਨਾਲ ਉਸ ਦਾ ਜੀ ਕਰੇ ਵਿਆਹ ਕਰਵਾ ਕੇ ਘਰ ਬੰਨ੍ਹ ਲਵੇ; ਜੇਕਰ ਹਾਲਾਂ ਆਜ਼ਾਦੀ ਮਾਨਣੀ

ਹੈ ਤਾਂ ਸੈਂਕੜੇ ਪ੍ਰਕਾਰ ਦੀਆਂ ਨੌਕਰੀਆਂ ਵਿਚੋਂ ਜਿਸ ਦੇ ਉਹ ਆਪਣੇ ਆਪ ਨੂੰ ਲਾਇਕ ਸਮਝੇ ਕੋਈ ਨੌਕਰੀ ਕਰ ਲਵੇ; ਪਾਸ ਚਾਰ ਪੈਸੇ ਹਨ ਤਾਂ ਦੁਨੀਆਂ ਦੀ ਸੈਰ ਕਰ ਲਵੇ। ਸਰਕਾਰੀ ਕਾਨੂੰਨ ਅਨੁਸਾਰ ਉਸ ਨੂੰ ਕਿਸੇ ਪ੍ਰਕਾਰ ਦਾ ਪੇਸ਼ਾ (Profession) ਅਖਤਿਆਰ ਕਰਨੋਂ ਕੋਈ ਰੁਕਾਵਟ ਨਹੀਂ ਅਤੇ ਨਾ ਹੀ ਮਾਪਿਆਂ ਵਲੋਂ ਕਿਸੇ ਪ੍ਰਕਾਰ ਦੀ ਨਾਂਹ ਨੁਕਰ ਹੋ ਸਕਦੀ ਹੈ। ਉਹ ਆਪਣੀ ਆਪ ਮਾਲਕ ਹੈ, ਸਚੇ ਅਰਥਾਂ ਵਿਚ ਸੁਤੰਤ੍ਰ ਹੈ ਅਤੇ ਜੋ ਜੀ ਚਾਹੇ ਕਰ ਸਕਦੀ ਹੈ।

ਇਸੇ ਖੂਬ ਕਲਾ ਭਰਪੂਰ ਇਸਤ੍ਰੀ-ਸੁਤੰਤ੍ਰਤਾ ਦਾ ਨਤੀਜਾ ਹੈ ਕਿ ਪੱਛਮੀ ਇਸਤ੍ਰੀ ਸਾਡੀ ਇਸਤ੍ਰੀ ਵਾਂਗ ਚਾਰ ਦੀਵਾਰੀ ਦਾ ਗਹਿਣਾਂ ਜਾਂ ਚੌਕੇ ਦੀ ਦਿਲੀ ਨਹੀਂ, ਬਲਕਿ ਉਹ ਆਪਣੇ ਮੁਲਕ ਦੀ ਸਮਾਜਕ, ਰਾਜਸੀ, ਵਿਵਹਾਰਕ ਅਤੇ ਕੌਮੀ ਜ਼ਿੰਦਗੀ ਵਿਚ ਮਰਦ ਦੇ ਬਰਾਬਰ ਹਿੱਸਾ ਲੈਂਦੀ ਹੈ। ਤੁਸੀਂ ਪੱਛਮੀ ਦੇਸਾਂ ਦੇ ਸਕੂਲਾਂ, ਕਾਲਜਾਂ ਜ਼ਾਂ ਯੂਨੀਵਰਸਿਟੀਆਂ ਵਿਚ ਜਾਓ ਤਾਂ ਉਥੇ ਨ ਕੇਵਲ ਵਿਦਿਆਰਥੀਆਂ ਵਿੱਚ ਮੁੰਡੇ ਕੁੜੀਆਂ ਇਕੱਠੇ ਬੈਠੇ ਪਾਓਗੇ, ਬਲਕਿ ਪੜ੍ਹਾਉਣ ਵਾਲੇ ਸਟਾਫ ਵਿਚ ਭੀ ਮਰਦ ਟੀਚਰਾਂ ਅਤੇ ਪ੍ਰੋਫੈਸਰਾਂ ਦੇ ਬਰਾਬਰ ਇਸਤ੍ਰੀਆਂ ਨੂੰ ਸਸ਼ੋਭਤ ਪਾਓਗੇ। ਕਿਸੇ ਪ੍ਰਾਈਵੇਟ ਵਿਪਾਰਕ ਕੰਪਨੀ ਦੇ ਦਫਤ੍ਰ ਜਾਂ ਕਿਸੇ ਸਰਕਾਰੀ ਦਫਤ੍ਰ ਵਿਚ ਚਲੇ ਜਾਓ ਉਥੇ ਭੀ ਇਸਤ੍ਰੀਆਂ ਮਰਦਾਂ ਨਾਲ ਮੋਢੇ ਨਾਲ ਮੋਢਾ ਡਾਹਕੇ ਕੰਮ ਕਰਦੀਆਂ ਦੇਖੋਗੇ। ਡਾਕਟਰੀ, ਵਕਾਲਤ ਅਤੇ ਇੰਜੀਨੀ

ਅਰਿੰਗ ਆਦਿ ਪੇਸ਼ਿਆਂ ਵਿਚ ਭੀ ਪੱਛਮੀ ਇਸਤ੍ਰੀ ਮਰਦ ਦੇ ਬਰਾਬਰ ਭਿੜਦੀ ਹੈ। ਜੇਕਰ ਮਰਦ ਨੇ ਕਾਰ ਜਾਂ ਹਵਾਈ ਜਹਾਜ਼ ਚਲਾਉਣ ਦਾ ਵੱਲ ਸਿਖਿਆ ਹੈ ਤਾਂ ਇਸਤ੍ਰੀ ਭੀ ਇਨ੍ਹਾਂ ਹੁਨਰਾਂ ਵਿਚ ਉਸ ਤੋਂ ਪਿਛੇ ਨਹੀਂ ਰਹੀ। ਰਾਜਸੀ ਮੈਦਾਨ ਵਿਚ ਭੀ ਇਹ ਮਰਦ ਦੇ ਨਾਲ ਨਾਲ ਬਰਾਬਰ ਚਲਦੀ ਹੈ ਅਤੇ ਕੇਵਲ ਚੋਣਾਂ ਸਮੇਂ ਵੋਟ ਦੇਂਦੀ ਹੀ ਨਹੀਂ ਬਲਕਿ ਵੋਟ ਲੈਣ ਵਾਲ਼ੇ ਉਮੈਦਵਾਰਾਂ ਵਿਚ ਭੀ ਮਰਦਾਂ ਦਾ ਟਾਕਰਾ ਕਰਦੀ ਹੈ। ਹੋਟਲਾਂ, ਰੈਸਟੂਏਰੈਂਟਾਂ, ਤਮਾਸ਼ਗਾਹਾਂ, ਸਿਨੇਮਾਂ, ਥੀਏਟਰਾਂ ਆਦਿ ਵਿੱਚ ਤਾਂ ਇਸਤ੍ਰੀਆਂ ਨੇ ਆਪਣੀ ਉਹ ਪੈਂਠ ਪਾਈ ਹੈ ਕਿ ਮਰਦਾਂ ਨੂੰ ਭੀ ਪਿਛਾੜ ਗਈਆਂ ਹਨ। ਜੇਕਰ ਇਸ ਨੂੰ ਕੋਈ ਪੇਸ਼ਾ ਅਖਤਿਆਰ ਕਰਨੋਂ ਰੁਕਾਵਟ ਹੈ ਤਾਂ ਉਹ ਪਾਦਰੀ ਦਾ ਪੇਸ਼ਾ (Priesthood) ਹੈ। ਇਹ ਰੁਕਾਵਟ ਭੀ ਮੁਲਕ ਦੇ ਲਿਖਤੀ ਕਾਨੂੰਨ ਅਨੁਸਾਰ ਨਹੀਂ, ਕੇਵਲ ਅਣ-ਲਿਖਤ ਰਿਵਾਜੀ ਕਾਨੂੰਨ ਅਨੁਸਾਰ ਹੈ ਜਿਸ ਦੀ ਪਸ਼ਟੀ ਮਜ਼ਹਬ ਦੇ ਕਟੜ ਪੈਰੋਕਾਰਾਂ ਵਲੋਂ ਹੁੰਦੀ ਹੈ। ਪ੍ਰੰਤੂ ਸਮਾਂ ਆਵੇਗਾ ਜਦ ਇਹ ਰੁਕਾਵਟ ਭੀ ਦੂਰ ਹੋ ਜਾਵੇਗੀ।

ਵਰਤਮਾਨ ਕਾਨੂੰਨ ਅਨੁਸਾਰ ਪੱਛਮੀ ਔਰਤ ਨੂੰ ਆਪਣੀ ਜਾਇਦਾਦ ਬਨਾਉਣ ਅਤੇ ਰਖਣ ਦੇ ਪੂਰੇ ਅਧਿਕਾਰ ਹਨ ਅਤੇ ਆਪਣੀ ਮਰਜ਼ੀ ਅਨੁਸਾਰ ਜਿਸ ਤਰਾਂ ਚਾਹੇ ਉਹ ਆਪਣੀ ਜਾਇਦਾਦ ਨੂੰ ਵਰਤ ਸਕਦੀ ਹੈ। ਜੇਕਰ ਮਰਦ ਇਸਤ੍ਰੀ ਨੂੰ ਤਲਾਕ ਦੇ ਸਕਦਾ ਹੈ ਤਾਂ ਇਸ ਦਾ ਉਲਟ

ਭੀ ਇੰਨ ਬਿੰਨ ਠੀਕ ਹੈ ਅਤੇ ਜੇਕਰ ਤਲਾਕ ਦੇਣ ਮਗਰੋਂ ਆਦਮੀ ਹੋਰ ਸ਼ਾਦੀ ਕਰਵਾ ਸਕਦਾ ਹੈ ਤਾਂ ਇਸਤ੍ਰੀ ਭੀ ਅਜੇਹਾ ਕਰਨ ਦਾ ਪੂਰਾ ਪੂਰਾ ਹੱਕ ਰਖਦੀ ਹੈ। ਮੁਲਕ ਦੇ ਰਾਜਸੀ, ਸਮਾਜਕ ਅਤੇ ਕੌਮੀ ਮੁਆਮਲਿਆਂ ਸੰਬੰਧੀ ਆਪਣੀ ਰਾਏ ਪ੍ਰਗਟ ਕਰਨ ਅਤੇ ਇਸ ਰਾਏ ਦੁਆਰਾ ਮੁਲਕ ਦੀ ਗਵਰਨਮੈਂਟ ਤੇ ਆਮ ਜਨਤਾ ਦੇ ਦਿਲੀ ਪ੍ਰਭਾਵ ਦਾ ਅਸਰ ਪਾਉਣ ਦਾ ਜੋ ਹੱਕ ਆਦਮੀ ਨੂੰ ਹੈ ਉਹੀ ਹੱਕ ਇਸਤ੍ਰੀ ਨੂੰ ਭੀ ਪ੍ਰਾਪਤ ਹੈ।

ਸਮੁਚੇ ਤੌਰ ਤੇ ਨਿਤਾ ਪ੍ਰਤੀ ਆਮ ਜ਼ਿੰਦਗੀ ਵਿਚ ਮਰਦ-ਇਸਤ੍ਰੀ ਦੇ ਪ੍ਰਸਪਰ ਮੇਲ ਮਿਲਾਪ ਵਿਚ ਇਸਤ੍ਰੀ ਦੀ ਇੱਜ਼ਤ ਆਦਮੀ ਨਾਲੋਂ ਬਹੁਤੀ ਹੈ ਕਿਉਂਕਿ ਇਸ ਨੂੰ ਇਨਸਾਨੀ ਜ਼ਿੰਦਗੀ ਦਾ ਚੰਗਾ ਅਥਵਾ ਪਵਿੱਤ੍ਰ ਅਧ (Better half) ਮੰਨਿਆ ਜਾਂਦਾ ਹੈ। ਜੇਕਰ ਮਰਦ-ਇਸਤ੍ਰੀ ਬਾਜ਼ਾਰ ਵਿਚਦੀ ਲੰਘ ਰਹੇ ਹਨ ਤਾਂ ਮਰਦ ਹਮੇਸ਼ਾ ਖਤਰੇ ਵਾਲੇ ਪਾਸੇ (ਸੜਕ ਵਲ) ਰਹੇਗਾ ਅਤੇ ਇਸਤ੍ਰੀ ਨੂੰ ਹਿਫਾਜ਼ਤ ਵਾਲੇ ਪਾਸੇ (ਕੰਧ ਵਲ) ਰਖੇਗਾ; ਜੇਕਰ ਟ੍ਰੈਮ ਕਾਰ ਵਿਚ ਚੜ੍ਹ ਕੇ ਪਤਾ ਲਗਦਾ ਹੈ ਕਿ ਕੇਵਲ ਇਕੋ ਸੀਟ ਵੇਹਲੀ ਹੈ ਤਾਂ ਇਸਤ੍ਰੀ ਨੂੰ ਇਥੇ ਬਿਠਾ ਕੇ ਮਰਦ ਪਾਸ ਖਲੋ ਜਾਵੇਗਾ। ਇਥੇ ਹੀ ਬਸ ਨਹੀਂ, ਜੇਕਰ ਕੋਈ ਭੀ ਸੀਟ ਖਾਲੀ ਨ ਹੋਵੇ ਤਾਂ ਇਸਤ੍ਰੀ ਦੇ ਚੜ੍ਹਨ ਤੇ ਕੋਈ ਆਦਮੀ ਆਪਣੀ ਸੀਟ ਤੋਂ ਉਠ ਕੇ ਉਸ ਦੇ ਬੈਠਣ ਲਈ ਥਾਂ ਕਰ ਦੇਵੇਗਾ। ਇਸੇ ਪ੍ਰਕਾਰ ਜਦ ਹੋਟਲ, ਥੀਏਟਰ ਜਾਂ ਨਾਚ ਘਰ ਦੇ ਦਰਵਾਜ਼ੇ ਵੜਨਾ ਹੈ ਤਾਂ ਪਹਿਲ ਇਸਤ੍ਰੀ

ਦੀ ਹੋਵੇਗੀ ਅਤੇ ਮਰਦ ਉਸ ਦੇ ਪਿਛੋਂ ਲੰਘੇਗਾ। ਮੁਕਦੀ ਗੱਲ ਇਹ ਕਿ ਨਿੱਕੀਆਂ ਨਿੱਕੀਆਂ ਗੱਲਾਂ ਵਿਚ ਇਸਤ੍ਰੀ ਦਾ ਪੂਰਾ ਪੂਰਾ ਧਿਆਨ ਰਖਿਆ ਜਾਂਦਾ ਹੈ, ਉਸ ਨੂੰ ਸਤਿਕਾਰਿਆ ਜਾਂਦਾ ਹੈ; ਸਾਡੇ ਵਾਂਗ ਪੈਰ ਦੀ ਜੁੱਤੀ ਸਮਝ ਕੇ ਧਿਰਕਾਰਿਆ ਨਹੀਂ ਜਾਂਦਾ।

ਇੱਥੇ ਇਹ ਦਸਣਾ ਅਯੋਗ ਨਹੀਂ ਹੋਵੇਗਾ ਕਿ ਜੇਕਰ ਪੱਛਮੀ ਆਦਮੀ ਇਸਤ੍ਰੀ ਦੀ ਇਤਨੀ ਇਜ਼ਤ ਕਰਦਾ ਹੈ ਤਾਂ ਪੱਛਮੀ ਇਸਤ੍ਰੀ ਨੇ ਭੀ ਆਪਣੇ ਆਪ ਨੂੰ ਇਸ ਸਤਿਕਾਰ ਦੇ ਯੋਗ ਬਨਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਆਜ਼ਾਦੀ ਪ੍ਰਾਪਤ ਕਰਕੇ ਇਸ ਨੂੰ ਅਜੇਹੀ ਖੁਮਾਰੀ ਨਹੀਂ ਚੜ੍ਹੀ ਜਿਸ ਦੇ ਨਸ਼ੇ ਵਿਚ ਇਹ ਆਪਣੇ ਆਪ ਨੂੰ ਭੁਲ ਬੈਠਦੀ ਅਤੇ ਜਿਸ ਦਾ ਅੰਤਮ ਸਿੱਟਾ ਇਸ ਦੀ ਆਜ਼ਾਦੀ ਦਾ ਖੁਸਣਾ ਹੀ ਹੁੰਦਾ। ਆਜ਼ਾਦੀ ਪ੍ਰਾਪਤ ਕਰਕੇ ਇਸ ਨੇ ਆਪਣੀਆਂ ਜ਼ੁੰਮੇਵਾਰੀਆਂ ਨੂੰ ਚੰਗੀ ਤਰਾਂ ਸਮਝਿਆ, ਵਿਚਾਰਿਆ ਅਤੇ ਸੰਭਾਲਿਆ ਹੈ। ਹਰ ਇਕ ਪੱਛਮੀ ਮੁਟਿਆਰ ਕੁੜੀ ਦੀ ਦਿਲੀ ਖ਼ਾਹਸ਼ ਇਹੀ ਹੁੰਦੀ ਹੈ ਕਿ ਜਿਥੋਂ ਤਕ ਹੋ ਸਕੇ ਉਹ ਆਪਣੇ ਆਪ ਨੂੰ ਹਰ ਪਾਸਿਓਂ ਲਾਇਕ ਬਣਾਵੇ ਅਤੇ ਇਹ ਖ਼ਾਹਸ਼ ਕੇਵਲ ਖ਼ਾਹਸ਼ ਹੀ ਨਹੀਂ ਰਹਿ ਜਾਂਦੀ ਬਲਕਿ ਬਹੁ ਗਿਣਤੀ ਇਸ ਨੂੰ ਅਮਲ ਵਿਚ ਲਿਆਉਂਦੀ ਹੈ। ਕਿਸੇ ਕੰਮ ਵਿਚ ਪਵੇ, ਪੱਛਮੀ ਇਸਤ੍ਰੀ ਵਾਹ ਲਗਦੀ ਉਸ ਨੂੰ ਸੰਪੂਰਣਤਾ ਤਕ ਪੁਚਾਂਦੀ ਹੈ ਅਤੇ ਦ੍ਰਿੜ ਵਿਸ਼ਵਾਸ਼ ਕਰਕੇ ਉਸ ਵਿਚ ਸਫਲਤਾ ਪ੍ਰਾਪਤ ਕਰਦੀ ਹੈ। ਇਹੀ ਕਾਰਨ ਹੈ ਕਿ ਆਮ

ਵਿਦਿਯਾ, ਕਈ ਪ੍ਰਕਾਰ ਦੇ ਹੁਨਰ, ਸਮਾਜ ਦੇ ਰਸਮ ਰਿਵਾਜ, ਆਮ ਵਾਕਫੀਅਤ ਅਤੇ ਮਿਠਾਸ ਭਰੀ ਬੋਲ ਚਾਲ ਵਿਚ ਪੱਛਮੀ ਇਸਤ੍ਰੀ ਆਪਣੀ ਪੂਰਬੀ ਭੈਣ ਨਾਲੋਂ ਬਹੁਤ ਅਗੇ ਵਧ ਗਈ ਹੈ। ਤਾਂ ਤੇ ਇਹ ਕਿਹਾ ਜਾ ਸਕਦਾ ਹੈ ਕਿ ਪੱਛਮ ਵਿੱਚ ਜੋ ਇਸਤ੍ਰੀ ਦੀ ਕਦਰ ਜਾਂ ਇੱਜ਼ਤ ਹੈ ਉਹ ਭਾਵੇਂ ਕਾਫੀ ਹੱਦ ਤਕ ਆਦਮੀ ਦੀ ਉਦਾਰਤਾ ਦਾ ਨਤੀਜਾ ਹੈ ਪ੍ਰੰਤੂ ਇਸ ਵਿਚ ਬਹੁਤਾ ਹਿੱਸਾ ਇਸਤ੍ਰੀ ਦੀ ਆਪਣੀ ਹਿੰਮਤ ਦਾ ਹੈ ਜਿਸ ਦੁਆਰਾ ਉਸਨੇ ਪਹਿਲਾਂ ਸੁਤੰਤ੍ਰਤਾ ਪ੍ਰਾਪਤ ਕੀਤੀ ਅਤੇ ਫੇਰ ਆਪਣੇ ਆਪ ਨੂੰ ਨ ਕੇਵਲ ਇਸ ਆਜ਼ਾਦੀ ਦੇ ਬਲਕਿ ਜ਼ਿੰਦਗੀ ਦੇ ਹਰ ਇਕ ਪਹਿਲੂ ਵਿਚ ਆਦਮੀ ਨਾਲ ਸਮਾਨਤਾ ਦੇ ਯੋਗ ਬਣਾਇਆ।

ਉਪ੍ਰੋਕਤ ਕਥਨ ਤੋਂ ਸਾਫ ਪ੍ਰਗਟ ਹੈ ਕਿ ਸਮਾਜ ਵਿਚ ਜੋ ਇੱਜ਼ਤ ਇਸ ਸਮੇਂ ਪੱਛਮੀ ਇਸਤ੍ਰੀ ਦੀ ਹੈ, ਉਸ ਦੇ ਟਾਕਰੇ ਤੇ ਪੂਰਬੀ ਇਸਤ੍ਰੀ ਦੀ ਓਹੀ ਦੁਰਦਸ਼ਾ ਹੈ। ਤਾਂ ਤੇ ਜੇਕਰ ਪੱਛਮੀ ਇਸਤ੍ਰੀ ਜ਼ਮੀਨ ਤੋਂ ਦਸ ਗਜ਼ ਉੱਚੀ ਚੜ੍ਹੀ ਹੈ ਤਾਂ ਪੂਰਬੀ (ਖਾਸ ਕਰਕੇ ਹਿੰਦੁਸਤਾਨੀ) ਇਸਤ੍ਰੀ ਉਪਰੋਂ ਜ਼ਮੀਨ ਤੇ ਡਿਗ ਦਸ ਗਜ਼ ਹੋਰ ਨੀਵੀਂ ਚਲੀ ਗਈ ਹੈ, ਜਿਸ ਕਰਕੇ ਇਨ੍ਹਾਂ ਦੋਹਾਂ ਵਿਚ ਹੁਣ ਵੀਹ ਗਜ਼ਾਂ ਦਾ ਵਿਤਕਰਾ ਪੈ ਗਿਆ ਹੈ। ਇਸ ਨੂੰ ਮੁੜ ਆਪਣੀ ਅਸਲੀ ਹਾਲਤ ਵਿਚ ਲਿਆਣ ਲਈ ਹਿੰਮਤ ਦੀ ਲੋੜ ਹੈ ਅਤੇ ਇਹ ਹਿੰਮਤ ਪੂਰਬੀ ਆਦਮੀ ਅਤੇ ਇਸਤ੍ਰੀ ਦੋਹਾਂ ਵਲੋਂ ਸਾਂਝੀ ਹੋਣੀ ਚਾਹੀਦੀ ਹੈ। ਆਦਮੀ ਨੂੰ ਇਹ

ਮਹਿਸੂਸ ਕਰਨਾ ਚਾਹੀਦਾ ਹੈ ਕਿ ਸਾਡੀ ਸਭਯਤਾ ਦੀ ਗਿਰਾਵਟ ਦਾ ਮੂਲ ਕਾਰਨ ਸਾਡੀ ਇਸਤ੍ਰੀ ਜਾਤੀ ਦੀ ਗਿਰਾਵਟ ਹੈ ਅਤੇ ਜਦ ਤਕ ਇਸਤ੍ਰੀ ਜਾਤੀ ਨੂੰ ਇਸ ਦੀ ਸਤਿਕਾਰ ਯੋਗ ਥਾਂ ਨਾ ਮਿਲ ਜਾਵੇ ਸਾਡੇ ਮੁਲਕ ਦਾ ਕਿਸੇ ਪਾਸੇ ਭੀ ਉੱਨਤੀ ਕਰਨਾ ਕਠਣ ਹੀ ਨਹੀਂ ਬਲਕਿ ਅਸੰਭਵ ਹੈ। ਤਾਂਤੇ ਸਾਡੇ ਲਈ ਉਚਿਤ ਹੈ ਕਿ ਅਸੀਂ ਇਸਤ੍ਰੀ ਜਾਤੀ ਨੂੰ ਨੀਵਾਂ ਖਿਆਲ ਕਰਨ, ਨੀਚ ਸਮਝਣ ਅਤੇ ਦੁਰਕਾਰਨ ਦੀ ਥਾਂ ਇਸ ਦੀ ਆਤਮਾਂ ਨੂੰ ਉਭਾਰੀਏ, ਇਸ ਵਿਚ ਸ੍ਵੈ ਮਾਨ ਦਾ ਅਹਿਸਾਸ ਪੈਦਾ ਕਰੀਏ ਅਤੇ ਇਸ ਨੂੰ ਸਤਿਕਾਰੀਏ । ਇਸ ਨੂੰ ਧਿਰਕਾਰਨ ਨਾਲ ਅਸੀਂ ਆਪਣੇ ਆਪ ਨੂੰ ਧਿਰਕਾਰਦੇ ਹਾਂ । ਕੁਦਰਤ ਵਲੋਂ ਸਾਨੂੰ ਕੋਈ ਹੱਕ ਨਹੀਂ ਕਿ ਅਸੀਂ ਇਸ ਹਸਤੀ ਨੂੰ ਨੀਚ ਕਹਿ ਕੇ ਦੁਰਕਾਰੀਏ । ਸਤਿਗੁਰੂ ਜੀ ਫਰਮਾਉਂਦੇ ਹਨ "ਸੋ ਕਿਉ ਮੰਦਾ ਆਖੀਐ ਜਿਤੁ ਜੰਮੈ ਰਾਜਾਨ"। ਤਾਂ ਤੇ ਸਾਨੂੰ ਆਪਣੀ ਪਿਛਲੀ ਭੁਲ ਲਈ ਪਸਚਾਤਾਪ ਕਰਨਾ ਚਾਹੀਦਾ ਹੈ ਅਤੇ ਭਵਿੱਖਤ ਲਈ ਇਸ ਨੂੰ ਇਸ ਦੀ ਯੋਗ ਥਾਂ ਦੇਣੀ ਚਾਹੀਦੀ ਹੈ। ਜਿਸ ਦੇ ਦਿਲ ਵਿਚ ਮਨੁੱਖਤਾਈ ਦਾ ਘੁਮੰਡ ਹੋਵੇ (ਕਿ ਉਹ ਆਦਮੀ ਹੋਣ ਦੀ ਹੈਸੀਅਤ ਵਿਚ ਇਸਤ੍ਰੀ ਤੋਂ ਉੱਚਾ ਜਾਂ ਸੁੱਚਾ ਹੈ) ਤਾਂ ਉਸ ਨੂੰ ਭਗਤ ਕਬੀਰ ਜੀ ਦਾ ਖਰਾ ਖਰਾ ਸਲੋਕ ਯਾਦ ਰਖਣਾ ਚਾਹੀਦਾ ਹੈ ਜਿਸ ਵਿਚ ਉਹ ਫਰਮਾਉਂਦੇ ਹਨ "ਜੇ ਤੂੰ ਬਰਾਹਮਣ ਬਰਾਹਮਣੀ ਜਾਇਆ, ਤਉ ਆਨ ਵਾਟ ਕਾਹੇ ਨਹੀ ਆਇਆ"। ਮਰਦ ਅਤੇ ਇਸਤ੍ਰੀ ਮਾਨਸ ਜਨਮ ਵਿਚ ਸਮਾਨਤਾ ਦੇ

ਭਾਗੀ ਹਨ ਅਤੇ ਇਹ ਸਮਾਨਤਾ ਸਾਡੀ ਇਸਤ੍ਰੀ ਜਾਤੀ ਨੂੰ ਜ਼ਰੂਰ ਮਿਲਣੀ ਚਾਹੀਦੀ ਹੈ।

ਜਦ ਤਕ ਅਸੀਂ ਆਪਣੀ ਇਸਤ੍ਰੀ ਜਾਤੀ ਨੂੰ ਵਰਤਮਾਨ ਗਿਰਾਵਟ ਤੋਂ ਉਭਾਰਦੇ ਨਹੀਂ, ਜਦ ਤਕ ਅਸੀਂ ਉਸ ਨੂੰ ਵਿਦਿਯਾ ਨਹੀਂ ਦਿੰਦੇ, ਜਦ ਤਕ ਅਸੀਂ ਉਸ ਨੂੰ ਰਾਜਸੀ, ਧਾਰਮਕ, ਆਰਥਕ ਅਤੇ ਸਮਾਜਕ ਪਹਿਲੂਆਂ, ਵਿਚ ਆਪਣੇ ਬਰਾਬਰ ਨਹੀਂ ਕਰਦੇ, ਜਦ ਤਕ ਅਸੀਂ ਉਸ ਦਾ ਆਦਰ, ਸਤਿਕਾਰ ਅਤੇ ਮਾਣ ਕਰਨ ਨਹੀਂ ਸਿਖਦੇ, ਤਦ ਤਕ ਹਿੰਦੁਸਤਾਨ ਦੀ ਸਭਯਤਾ ਆਪਣੀ ਪ੍ਰਾਚੀਨ ਉਚਤਾਈ ਨੂੰ ਨਹੀਂ ਪੁਜ ਸਕਦੀ। ਸਾਡੀ ਇਸਤ੍ਰੀ ਜਾਤੀ ਲਈ ਭੀ ਉਚਿਤ ਹੈ ਕਿ ਉਹ ਭੀ ਆਪਣੀ ਖੋਈ ਹੋਈ ਵਡਿਆਈ ਨੂੰ ਮੁੜ ਪ੍ਰਾਪਤ ਕਰੇ ਅਤੇ ਇਸ ਦੀ ਪ੍ਰਾਪਤੀ ਲਈ ਕੇਵਲ ਆਦਮੀ ਦੀ ਉਦਾਰਤਾ ਤੇ ਹੀ ਭਰੋਸਾ ਰਖ ਕੇ ਨ ਬੈਠੀ ਰਹੇ, ਬਲਕਿ ਆਪ ਭੀ ਯਥਾ ਸ਼ਕਤ ਉੱਦਮ ਕਰੇ। ਇਹ ਆਮ ਕਹਾਵਤ ਹੈ ਕਿ "ਰੋਏ ਬਗੈਰ ਮਾਂ ਭੀ ਬੱਚੇ ਨੂੰ ਦੁਧ ਨਹੀਂ ਦਿੰਦੀ" ਇਸ ਲਈ ਜ਼ਰੂਰੀ ਹੈ ਕਿ ਇਸਤ੍ਰੀ ਵਲੋਂ ਭੀ ਆਪਣੇ ਹੱਕ ਪ੍ਰਾਪਤ ਕਰਨ ਲਈ ਪੂਰੀ ਪੂਰੀ ਕੋਸ਼ਿਸ਼ ਹੋਣੀ ਚਾਹੀਦੀ ਹੈ।

ਜੇਕਰ ਦੋਹਾਂ ਧਿਰਾਂ ਵਲੋਂ ਉੱਦਮ ਹੋਣ ਤਾਂ ਉਹ ਦਿਨ ਦੂਰ ਨਹੀਂ ਹੋਣਾ ਚਾਹੀਦਾ ਜਦ ਸਾਡੇ ਮੁਲਕ ਵਿਚ ਇਸਤ੍ਰੀ ਦੀ ਪ੍ਰਾਚੀਨ ਸ਼ਾਨ ਮੁੜ ਫੇਰ ਕਾਇਮ ਹੋ ਜਾਵੇ ਅਤੇ ਸਤਿਕਾਰ ਤੇ ਸ੍ਵੈ ਮਾਨ ਵਿਚ ਇਹ ਆਪਣੀ ਪੱਛਮੀ ਭੈਣ ਨੂੰ ਭੀ ਪਿਛਾੜ ਦੇਵੇ। ਇਸਤ੍ਰੀ ਜਾਤੀ ਦੇ ਉਧਾਰ ਨਾਲ

ਹੀ ਸਾਰੇ ਮੁਲਕ ਦਾ ਉਧਾਰ ਹੋ ਸਕੇਗਾ ਅਤੇ ਸਾਡੀ ਸਭਯਤਾ ਮੁੜ ਫੇਰ ਉੱਸੇ ਤਰਾਂ ਚੰਦ ਵਾਂਗ ਚਮਕੇਗੀ ਜਿਸ ਤਰਾਂ ਕਦੀ ਪਿੱਛੇ ਚਮਕ ਚੁਕੀ ਹੈ। ਫੇਰ ਅਸੀਂ ਭੀ ਦੁਨੀਆਂ ਵਿਚ ਛਾਤੀ ਕੱਢ ਤੇ ਸਿਰ ਉਤਾਹਾਂ ਚੁਕ ਕੇ ਟੁਰਨ ਜੋਗੇ ਹੋ ਜਾਵਾਂਗੇ।

---

# ਕਾਂਡ ਪੰਜਵਾਂ

## ਵਿਆਹ

ਇਸਤ੍ਰੀ ਪੁਰਸ਼ ਦਾ ਪ੍ਰਸਪਰ ਸਬੰਧ ਵਿਆਹ ਦੁਆਰਾ ਹੁੰਦਾ ਹੈ। ਵਿਆਹ ਹੋਣ ਨਾਲ ਦੋ ਇਨਸਾਨੀ ਰੂਹਾਂ ਦਾ ਸਦਾ ਲਈ ਜੋੜ ਹੋ ਜਾਂਦਾ ਹੈ। ਇਸ ਲਈ ਜ਼ਰੂਰੀ ਹੈ ਕਿ ਵਿਆਹ ਦੀ ਅਹਿਮੀਅਤ ਨੂੰ ਚੰਗੀ ਤਰਾਂ ਸਮਝਿਆ ਜਾਵੇ।

ਵਿਆਹ ਹੋਣਾ ਇਨਸਾਨੀ ਜ਼ਿੰਦਗੀ ਵਿਚ ਇਕ ਅਤਿ ਜ਼ਰੂਰੀ ਮੌਕਾ ਹੈ ਕਿਉਂਕਿ ਇਸ ਮੌਕੇ ਤੇ ਦੋ ਅਨਜਾਣ ਜਾਂ ਆਪਸ ਵਿਚ ਸਾਧਾਰਣ ਵਾਕਫੀਅਤ ਰਖਣ ਵਾਲੇ ਸ਼ਰੀਰਾਂ ਦਾ ਸਦਾ ਲਈ ਗੂੜ੍ਹਾ ਸਬੰਧ ਪੈ ਜਾਂਦਾ ਹੈ। ਜੇਕਰ ਇਸ ਮੌਕੇ ਨੂੰ ਚੰਗੀ ਤਰਾਂ ਸੰਭਾਲਿਆ ਜਾਵੇ, ਸਾਥੀ ਦੀ ਪੜਚੋਲ ਤੇ ਪਰਖ ਖੂਬ ਠੋਕ ਵਜਾਕੇ ਕੀਤੀ ਜਾਵੇ ਤੇ ਕਿਸੇ ਓਪਰੇ ਓਪਰੇ ਲਿਹਾਜ਼ ਮੁਲਾਹਜ਼ੇ, ਕਿਸੇ ਦੋਸਤ ਦੀ ਸਿਫਾਰਸ਼ ਜਾਂ ਕਿਸੇ ਰਿਸ਼ਤੇਦਾਰ ਦੇ ਅਸਰ ਹੇਠ ਆ ਕੇ ਹਾਂ ਨਾ ਕਹੀ ਜਾਵੇ ਤਾਂ ਆਉਣ ਵਾਲੀ ਜ਼ਿੰਦਗੀ ਲਈ ਇਹ ਮੌਕਾ ਵਿਆਹ ਦੁਆਰਾ ਮਿਲਣ ਵਾਲੀਆਂ ਦੋਹਾਂ ਰੂਹਾਂ ਲਈ ਅਤਿ ਸੁਭਾਗ ਭਰਿਆ ਸਾਬਤ ਹੋ ਸਕਦਾ ਹੈ। ਪ੍ਰੰਤੂ ਜੇਕਰ ਇਸ ਦੇ ਉਲਟ ਇਸ ਪੜਚੋਲ ਤੇ ਪੜਤਾਲ ਵਿਚ ਦੂਰ ਅੰਦੇਸ਼ੀ ਤੋਂ ਕੰਮ ਨ ਲਿਆ ਜਾਵੇ ਤਾਂ ਇਹ ਮੌਕਾ ਆਦਰਸ਼ਕ ਜੋੜੀ ਪੈਦਾ ਕਰਨ ਦੀ ਥਾਂ ਇਕ ਅਜੇਹਾ ਨਰਕ ਪੈਦਾ ਕਰ ਦੇਵੇਗਾ ਜਿਸ ਦੇ ਦੋਵੇਂ ਸਾਂਝੀਵਾਲ ਇਕ

ਦੂਸਰੇ ਤੋਂ ਸਦਾ ਹੀ ਡਾਢੇ ਤੰਗ ਰਹਿਣਗੇ।

ਯੋਗ ਸੰਬੰਧ ਹੋਣ ਨਾਲ ਦੋਵੇਂ ਰੂਹਾਂ ਪ੍ਰਫੁਲਤ ਹੁੰਦੀਆਂ ਹਨ, ਇਕ ਦੂਸਰੇ ਦਾ ਸਹਾਰਾ ਹੁੰਦੀ ਹੈ ਅਤੇ ਦੋਵੇਂ ਰਲ ਕੇ ਇਕ ਦੂਸਰੇ ਨੂੰ ਉਚਿਆਂ ਚੁਕਦੇ ਹਨ। ਅਯੋਗ ਸੰਬੰਧ ਹੋਣ ਦੇ ਕਾਰਨ ਦੋਹਾਂ ਦਾ ਹੀ ਸਤਿਆਨਾਸ ਹੁੰਦਾ ਹੈ। ਜੀਵਨ ਹਰਿ ਇਕ ਪਹਿਲੂ ਤੋਂ ਗਿਰਾਵਟ ਵਲ ਜਾਂਦੀ ਹੈ ਅਤੇ ਜ਼ਿੰਦਗੀ ਵਿਚ ਕੋਈ ਰਸ ਨਹੀਂ ਰਹਿੰਦਾ। ਜੇਕਰ ਇਕ ਗ੍ਰੈਜੂਏਟ ਲੜਕੇ ਦੀ ਸ਼ਾਦੀ ਜੋ ਕਿ ਕਿਸੇ ਚੰਗੇ ਕੰਮ ਤੇ ਲਗਿਆ ਹੋਇਆ ਹੈ, ਜਿਸਦਾ ਰਾਗ ਅਤੇ ਕੋਮਲ ਹੁਨਰ ਵਲ ਖਾਸ ਝੁਕਾਉ ਹੈ ਅਤੇ ਜੋ ਆਮ ਵਾਕਫੀਅਤ ਤੇ ਲਿਟ੍ਰੇਚਰ ਦਾ ਖਾਸ ਸ਼ੌਕ ਰਖਦਾ ਹੈ, ਇਕ ਅਨਪੜ੍ਹ ਲੜਕੀ ਨਾਲ ਹੋ ਜਾਵੇ ਜਿਸ ਦੀ ਆਮ ਬੁਧੀ ਭੀ ਮੋਟੀ ਜਿਹੀ ਹੋਵੇ ਤਾਂ ਇਹ ਇਕ ਕਿਸਮ ਦਾ ਅਜੋੜ ਹੋਵੇਗਾ ਅਤੇ ਇਸ ਜੋੜੀ ਨੂੰ ਜ਼ਿੰਦਗੀ ਦਾ ਅਸਲੀ ਅਨੰਦ ਕਦੇ ਭੀ ਪ੍ਰਾਪਤ ਨਹੀਂ ਹੋ ਸਕੇਗਾ । ਆਪਸ ਵਿਚ ਸਦਾ ਹੀ ਕਸ਼ ਮਕਸ਼ ਰਹੇਗੀ, ਲੜਕਾ ਖਿਆਲ ਕਰੇਗਾ ਕਿ ਇਹ ਜਾਨਦਾਰ ਪੱਥਰ ਉਸ ਦੇ ਸਿਰ ਵਜਿਆ ਹੈ ਤੇ ਲੜਕੀ ਸਦਾ ਇਸੇ ਫਿਕਰ ਵਿਚ ਰਹੇਗੀ ਕਿ ਉਸ ਨੂੰ ਪਤਾ ਕਿਉਂ ਨਹੀਂ ਲਗਦਾ ਕਿ ਉਹ ਆਪਣੇ ਪਤੀ ਨੂੰ ਕਿਸ ਤਰਾਂ ਰੀਝਾ ਸਕੇ । ਜੇਕਰ ਇਸ ਜੋੜੀ ਵਿਚ ਭੰਗਣਾ ਨ ਪਵੇ ਤਾਂ ਇਸ ਪ੍ਰਸਪਰ ਨਾਚਾਕੀ ਤੇ ਦਿਲਾਂ ਦੇ ਦੂਰ ਹੋਣ ਦਾ ਅਸਰ ਇਨ੍ਹਾਂ ਦੀ ਸੰਤਾਨ ਤੇ ਭੀ ਪਵੇਗਾ। ਅਜੇਹੇ ਜੋੜੇ ਦੀ ਸੰਤਾਨ ਭੀ ਹੰਸ-ਮੁਖ, ਦਿਲ ਤੇ ਦਿਮਾਗ ਦੀ ਧੰਨੀ ਤੇ ਵਿਸ਼ਾਲ

ਖਿਆਲਾਂ ਵਾਲੀ ਨਹੀਂ ਹੋ ਸਕੇਗੀ ਕਿਉਂਕਿ ਇਨ੍ਹਾਂ ਨੂੰ ਅਜੇਹੇ ਗੁਣਾਂ ਵਿਚ ਪ੍ਰਵੇਸ਼ ਹੋਣ ਦਾ ਕਦੀ ਅਵਸਰ ਹੀ ਨਹੀਂ ਮਿਲਿਆ।

ਅਜੇਹਾ ਕੰਮ ਕਰਨ ਲਗਿਆਂ ਜਿਸ ਦਾ ਅਸਰ ਨ ਕੇਵਲ ਆਪਣੀ ਜ਼ਿੰਦਗੀ ਤੇ ਹੀ ਪਵੇ ਬਲਕਿ ਆਉਣ ਵਾਲੀ ਨਸਲ ਭੀ ਉਸ ਦੇ ਅਸਰ ਤੋਂ ਨ ਬਚ ਸਕੇ, ਜ਼ਰੂਰ ਦੀਰਘ ਵਿਚਾਰ ਨਾਲ ਕਰਨਾ ਚਾਹੀਦਾ ਹੈ । ਇਸ ਤੋਂ ਪਹਿਲਾਂ ਕਿ ਅਸੀਂ ਇਸ ਮਸਲੇ ਤੇ ਵਿਚਾਰ ਕਰੀਏ ਕਿ ਵਿਆਹ ਕਰਨ ਵੇਲੇ ਕੇਹੜੀਆਂ ਗਲਾਂ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ ਇਹ ਉਚਿਤ ਜਾਪਦਾ ਹੈ ਕਿ ਪੱਛਮ ਅਤੇ ਪੂਰਬ ਵਿਚ ਵਿਆਹ ਸੰਬੰਧੀ ਆਮ-ਪ੍ਰਚੱਲਤ ਤ੍ਰੀਕਾ ਦਸਿਆ ਜਾਵੇ । ਇਸ ਲਈ ਪਹਿਲਾਂ ਅਸੀਂ ਪਾਠਕਾਂ ਦਾ ਧਿਆਨ ਇਸ ਪਾਸੇ ਦਿਵਾਂਦੇ ਹਾਂ ।

## ੧—ਪੱਛਮ ਵਿਚ ਵਿਆਹ

ਪੱਛਮੀ ਮੁਲਕਾਂ ਵਿਚ ਵਿਆਹ ਦੀ ਜ਼ੁਮੇਵਾਰੀ ਮਾਪਿਆਂ ਦੇ ਸਿਰ ਨਹੀਂ। ਬੱਚਿਆਂ ਦੀ ਪ੍ਰਵਰਿਸ਼ ਕਰਨੀ ਅਤੇ ਯਥਾ ਸ਼ਕਤ ਉਨ੍ਹਾਂ ਨੂੰ ਵਿਦਿਯਾ ਪੜ੍ਹਾਉਣੀ ਉਨ੍ਹਾਂ ਆਪਣਾ ਮੁਢਲਾ ਫਰਜ਼ ਸਮਝਿਆ ਹੋਇਆ ਹੈ । ਲੜਕੇ ਜਾਂ ਲੜਕੀ ਦੇ ਜਵਾਨ ਹੋਣ ਤੇ ਉਨ੍ਹਾਂ ਨੂੰ ਆਪੋ ਆਪਣੇ ਸਾਥੀ ਢੂੰਡਣ ਦੀ ਜ਼ੁਮੇਵਾਰੀ ਆਪ ਹੀ ਉਠਾਉਣੀ ਪੈਂਦੀ ਹੈ । ਇਸ ਜ਼ੁਮੇ-ਵਾਰੀ ਨੂੰ ਉਹ ਬੋਝ ਨਹੀਂ ਸਮਝਦੇ ਬਲਕਿ ਆਪਣਾ ਹੱਕ

ਸਮਝ ਕੇ ਇਸ ਦੀ ਯੋਗ ਵਰਤੋਂ ਕਰ ਕੇ ਖੁਸ਼ੀ ਪ੍ਰਾਪਤ ਕਰਦੇ ਹਨ।

ਜਿਸ ਤਰਾਂ ਪੱਛਮੀ ਲੋਕਾਂ ਨੂੰ ਇਹ ਸੁਣ ਕੇ ਹੈਰਾਨੀ ਹੁੰਦੀ ਹੈ ਕਿ ਪੂਰਬੀ ਦੇਸਾਂ ਦੇ ਵਸਨੀਕਾਂ ਲਈ ਇਹ ਕਿਸ ਤਰਾਂ ਸੰਭਵ ਹੈ ਕਿ ਉਹ ਵਿਆਹ ਜੇਹੀ ਅਤਿ ਜ਼ਰੂਰੀ ਗੱਲ ਸੰਬੰਧੀ ਆਪਣੇ ਅਧਿਕਾਰ ਆਪਣੇ ਮਾਪਿਆਂ ਦੇ ਜ਼ੁੰਮੇ ਸੁਟ ਸਕਣ ਅਤੇ ਉਨ੍ਹਾਂ ਦੇ ਬਣਾਏ ਹੋਏ ਜੋੜਿਆਂ ਨਾਲ ਆਪਣੀ ਵਿਆਹਤ ਜ਼ਿੰਦਗੀ ਸੁਖ ਨਾਲ ਬਤੀਤ ਕਰ ਸਕਣ, ਇਸੇ ਤਰਾਂ ਸਾਡੇ ਲੋਕਾਂ ਨੂੰ ਭੀ ਇਹ ਸੁਣਕੇ ਹੈਰਾਨੀ ਜ਼ਰੂਰ ਹੁੰਦੀ ਹੈ ਕਿ ਅਨਜਾਣ ਤੇ ਨਾ ਤਜਰਬਾਕਾਰ ਲੜਕੇ ਲੜਕੀਆਂ ਲਈ ਅਜੇਹੇ ਹਾਲਾਤ ਕਿਸ ਤਰਾਂ ਪੈਦਾ ਹੋ ਸਕਦੇ ਹਨ ਕਿ ਉਹ ਆਪੋ ਆਪਣੇ ਸਾਥੀ ਦੀਰਘ ਵਿਚਾਰ ਨਾਲ ਢੂੰਡ ਸਕਣ। ਇਹ ਗੱਲ ਦਰਸਾਉਣ ਲਈ ਕਿ ਉਪ੍ਰੋਕਤ ਦੋਵੇਂ ਗੱਲਾਂ ਹੀ ਆਪੋ ਆਪਣੇ ਥਾਈਂ ਸੰਭਵ ਹਨ ਅਸੀਂ ਪੱਛਮ ਅਤੇ ਪੂਰਬ ਵਿਚ ਵਿਆਹ ਦੀ ਰੀਤ ਦਸਣ ਲਗੇ ਹਾਂ।

ਸਭ ਤੋਂ ਪਹਿਲਾਂ ਇਹ ਗੱਲ ਦਸਣੀ ਜ਼ਰੂਰੀ ਭਾਸਦੀ ਹੈ ਕਿ ਪੱਛਮੀ ਮੁਲਕਾਂ ਵਿਚ ਵਿਆਹ ਆਮ ਤੌਰ ਤੇ ਬਾਲ ਅਵਸਥਾ ਵਿਚ ਨਹੀਂ ਬਲਕਿ ਯੁਵਾ ਅਵਸਥਾ ਵਿਚ ਹੁੰਦੇ ਹਨ। ਵਿਆਹ ਸਮੇਂ ਲੜਕੀ ਦੀ ਉਮਰ ਆਮ ਤੌਰ ਤੇ ਵੀਹ ਤੇ ਪੰਝੀ ਸਾਲ ਦੇ ਵਿਚਕਾਰ ਹੁੰਦੀ ਹੈ ਅਤੇ ਲੜਕੇ ਦੀ ਉਮਰ ਪੰਝੀ ਤੇ ਤ੍ਰੀਹ ਸਾਲ ਦੇ ਦਰ-ਮਿਆਨ। ਸਾਡੇ ਮੁਲਕ ਵਾਂਗ ਪੱਛਮ ਵਿਚ ਭੀ ਸੁਸਾਇਟੀ

ਤਿੰਨਾਂ ਭਾਗਾਂ ਵਿਚ ਵੰਡੀ ਹੋਈ ਹੈ, ਅਰਥਾਤ ਧਨੀ, ਦਰਮਿਆਨੇ ਅਤੇ ਗਰੀਬ, ਭਾਵੇਂ ਸਮੁਚੇ ਤੌਰ ਤੇ ਇਹ ਤਿੰਨੇ ਜਮਾਤਾਂ ਹੀ ਸਾਡੇ ਮੁਲਕ ਦੀਆਂ ਅਜੇਹੀਆਂ ਜਮਾਤਾਂ ਨਾਲੋਂ ਬਹੁਤ ਉਚੇਰੀਆਂ ਹਨ।

ਗ੍ਰੀਬ ਅਤੇ ਦਰਮਿਆਨੇ ਤਬਕੇ ਦੇ ਲੜਕੇ ਲੜਕੀਆਂ ਸਕੂਲਾਂ ਅਤੇ ਕਾਲਜਾਂ ਵਿਚ ਇਕਠੇ ਪੜ੍ਹਦੇ ਹਨ ਅਤੇ ਇਥੇ ਕਈ ਸਾਲ ਇਕਠੇ ਵਿਚਰਨ ਨਾਲ ਉਨ੍ਹਾਂ ਨੂੰ ਇਕ ਦੂਸਰੇ ਦੀ ਪੂਰੀ ਪੂਰੀ ਵਾਕਫੀਅਤ ਪ੍ਰਾਪਤ ਕਰਨ ਦਾ ਬਹੁਤ ਅਵਸਰ ਮਿਲਦਾ ਹੈ। ਭਾਵੇਂ ਧੰਨੀ ਤਬਕੇ ਦੇ ਆਮ ਲੜਕੇ ਲੜਕੀਆਂ ਭੀ ਸਾਂਝੇ ਵਿਦਿਆਲਿਆਂ (Co educational institutions) ਵਿਚ ਪੜ੍ਹਦੇ ਹਨ, ਪ੍ਰੰਤੂ ਕਈ ਟੱਬਰਾਂ ਵਿਚ ਇਹ ਰਵਾਇਤ ਚਲੀ ਆਉਂਦੀ ਹੈ ਕਿ ਉਹ ਆਪਣੇ ਲੜਕਿਆਂ ਨੂੰ ਲੜਕਿਆਂ ਦੇ ਸਕੂਲ, ਕਾਲਜ ਯਾਂ ਯੂਨੀਵਰਸਿਟੀ ਵਿਚ ਪੜ੍ਹਨ ਭੇਜਦੇ ਹਨ ਅਤੇ ਲੜਕੀਆਂ ਨੂੰ ਲੜਕੀਆਂ ਵਾਲੇ ਵਿਦਿਆਲੇ ਵਿਚ। ਇਨ੍ਹਾਂ ਦਾ ਪ੍ਰਸਪਰ ਮੇਲ ਮਿਲਾਪ ਆਮ ਸੋਸ਼ਲ ਮੌਕਿਆਂ ਤੇ ਹੁੰਦਾ ਹੈ ਜਿਥੇ ਉਨ੍ਹਾਂ ਨੂੰ ਇਕ ਦੂਸਰੇ ਦੇ ਸੁਭਾਵ ਤੇ ਆਦਤਾਂ ਤੋਂ ਜਾਣੂ ਹੋਣ ਲਈ ਕਾਫੀ ਅਵਸਰ ਮਿਲਦਾ ਹੈ। ਜਦ ਅਮੀਰ ਘਰ ਦੀ ਲੜਕੀ ਯੁਵਾ ਅਵਸਥਾ ਵਿਚ ਆ ਜਾਂਦੀ ਹੈ ਤਾਂ ਉਸ ਦੇ ਮਾਪੇ ਇਹ ਜ਼ਰੂਰੀ ਸਮਝਦੇ ਹਨ ਕਿ ਇਸ ਨੂੰ ਸੁਸਾਇਟੀ ਵਿਚ ਦਾਖਲ (Introduce) ਕੀਤਾ ਜਾਵੇ। ਇਸ ਕਾਰਜ ਲਈ ਉਹ ਆਪਣੇ ਪਾਏ ਦੇ ਘਰਾਣਿਆਂ ਦੇ ਨੌਜਵਾਨ ਲੜਕੇ ਲੜਕੀਆਂ ਨੂੰ ਪ੍ਰੀਤੀ

ਭੋਜਨ ਵਰਜਦੇ ਹਨ ਅਤੇ ਇਸ ਮੌਕੇ ਤੇ ਲੜਕੀ ਨੂੰ ਰਿਵਾਜੀ ਤੌਰ ਤੇ ਸੁਸਾਇਟੀ ਵਿਚ ਦਾਖਲ (Introduce) ਕੀਤਾ ਜਾਂਦਾ ਹੈ ਅਤੇ ਇਸ ਤੋਂ ਮਗਰੋਂ ਉਸ ਨੂੰ ਆਪਣੇ ਹਾਣ ਪ੍ਰਵਾਣ ਦੇ ਲੜਕਿਆਂ ਨਾਲ ਬਾਹਰ ਅੰਦਰ ਜਾਣ ਦੀ ਖੁਲ੍ਹ ਹੁੰਦੀ ਹੈ।

ਭਾਵੇਂ ਉਹ ਕਿਸੇ ਪਾਏ ਦੇ ਹੋਣ ਲੜਕੇ ਲੜਕੀਆਂ ਦੇ ਪ੍ਰਸਪਰ ਮਿਲਾਪ ਲਈ ਬਹੁਤ ਮੌਕੇ ਮਿਲਦੇ ਹਨ। ਹਫਤੇ ਦੇ ਅਖੀਰੀ ਦਿਨਾਂ ਵਿਚ ਜਾਂ ਹੋਰ ਖਾਸ ਮੌਕਿਆਂ ਤੇ ਨਾਚ-ਪਾਰਟੀਆਂ ਤੇ ਜਾਣਾਂ, ਜਾਂ ਸਿਨੇਮਾ, ਟਾਕੀ ਆਦਿ ਦੇ ਪਿਕਚਰ-ਸ਼ੋ ਦੇਖਣ ਲਈ ਜਾਣਾ, ਜਾਂ ਚੰਗੇ ਮੌਸਮ ਦੇ ਦਿਨਾਂ ਵਿਚ ਬਾਹਰ ਹਾਈਕਿੰਗ ਪਾਰਟੀਆਂ ਤੇ ਜਾਣਾਂ ਜਾਂ ਸੁਤੇ ਹੀ ਸ਼ਾਮ ਨੂੰ ਬਾਹਰ ਸੈਰ ਸਪਟੇ ਵਾਸਤੇ ਚਲੇ ਜਾਣਾਂ, ਆਦਿ ਅਜੇਹੇ ਕਈ ਮੌਕੇ ਹਨ ਜਿਨ੍ਹਾਂ ਤੇ ਲੜਕਾ ਲੜਕੀ ਆਪਣੇ ਘਰ ਦਿਆਂ ਦੀ ਮਰਜ਼ੀ ਅਨੁਸਾਰ ਬਾਹਰ ਇਕੱਠੇ ਜਾਂਦੇ ਹਨ ਅਤੇ ਆਪਣੀ ਪ੍ਰਸਪਰ ਵਾਕਫੀਅਤ ਨੂੰ ਵਧਾਉਂਦੇ ਹੋਏ ਇਕ ਦੂਸਰੇ ਤੋਂ ਚੰਗੀ ਤਰਾਂ ਜਾਣੂ ਹੁੰਦੇ ਹਨ। ਇਸ ਸਮੇਂ ਦੇ ਇਸ ਵਰਤਾਵੇ ਨੂੰ ਪੱਛਮੀ ਲੋਕ ਕੋਰਟਸ਼ਿਪ ਕਹਿੰਦੇ ਹਨ। ਕੋਰਟਸ਼ਿਪ ਦੇ ਦੌਰਾਨ ਵਿਚ ਆਮ ਤੌਰ ਤੇ ਹਰ ਇਕ ਲੜਕਾ ਇਕ ਖਾਸ ਲੜਕੀ ਨਾਲ ਇਸ ਪ੍ਰਕਾਰ ਦਾ ਸੰਬੰਧ ਰਖਦਾ ਹੈ ਅਤੇ ਇਸੇ ਤਰਾਂ ਹਰ ਇਕ ਲੜਕੀ ਇਕ ਖਾਸ ਲੜਕੇ ਨਾਲ। ਇਹ ਨਹੀਂ ਕਿ ਅਜ ਇਕ ਨਾਲ ਕੋਰਟਸ਼ਿਪ ਅਰੰਭ ਹੋਈ ਤੇ ਅਗਲੇ ਹਫਤੇ ਕਿਸੇ ਹੋਰ ਨਾਲ; ਜਦ ਤਕ

ਇਥੋਂ ਕੋਈ ਫੈਸਲਾ ਨਹੀਂ ਹੋ ਜਾਂਦਾ ਤਾਂ ਦੂਸਰੀ ਥਾਂ ਕੋਰਟਸ਼ਿਪ ਕਰਨੋ ਸੰਕੋਚ ਕੀਤਾ ਜਾਂਦਾ ਹੈ। ਵੈਸੇ ਸਾਧਾਰਣ ਤੌਰ ਤੇ ਅਤੇ ਇਕ ਦੂਸਰੇ ਦੀ ਗਿਆਤ ਨਾਲ ਅਤੇ ਜਿਥੋਂ ਤਕ ਵਾਹ ਲਗੇ ਸਲਾਹ ਨਾਲ ਉਹ ਬੇਸ਼ਕ ਸਾਧਾਰਣ ਮੌਕਿਆਂ ਤੇ ਦੂਸਰੇ ਸਾਥੀ ਨਾਲ ਭੀ ਚਲੇ ਜਾਣ, ਪ੍ਰੰਤੂ ਕੋਰਟ-ਸ਼ਿਪ ਦੀ ਹੈਸੀਅਤ ਵਿਚ ਨਹੀਂ।

ਇਹ ਕੋਰਟ-ਸ਼ਿਪ ਦਾ ਸਮਾਂ ਕਿਤਨਾ ਲੰਬਾ ਹੁੰਦਾ ਹੈ ? ਇਸ ਦੀ ਕੋਈ ਖਾਸ ਮਿਆਦ ਨਹੀਂ, ਵਖੋ ਵਖ ਸੁਭਾਵਾਂ ਤੇ ਨਿਰਭਰ ਹੈ। ਕਈ ਤਾਂ ਝਟ ਮੰਗਣੀ ਪਟ ਵਿਆਹ ਵਾਲੀ ਗਲ ਕਰਦੇ ਹਨ। ਪੰਜ ਸਤ ਜਾਂ ਦਸ ਪੰਦਰਾਂ ਦਿਨ ਇਕੱਠੇ ਹੋਏ, ਮਿਠੀਆਂ ਮਿਠੀਆਂ ਗਲਾਂ ਮਾਰੀਆਂ ਤੇ ਝਟ ਵਿਆਹ ਕਰਨ ਦਾ ਫੈਸਲਾ ਕਰ ਲਿਆ। ਪ੍ਰੰਤੂ ਅਜੇਹੀਆਂ ਜੋੜੀਆਂ ਵਿਆਹ ਕਰਨ ਤੋਂ ਮਗਰੋਂ ਬਹੁਤੀ ਦੇਰ ਨਹੀਂ ਨਿਭਦੀਆਂ ਕਿਉਂਕਿ ਪੂਰੀ ਪੂਰੀ ਵਾਕਫੀਅਤ ਨਹੀਂ ਹੋਈ ਹੁੰਦੀ। ਇਕ ਦੂਸਰੇ ਨੇ ਆਪਣੀਆਂ ਭੈੜੀਆਂ ਆਦਤਾਂ ਨੂੰ ਛੁਪਾ ਰਖਿਆ ਹੁੰਦਾ ਹੈ ਜੋ ਕਿ ਵਿਆਹ ਹੋਣ ਤੋਂ ਮਗਰੋਂ ਸਦਾ ਇਕਠੇ ਰਹਿਣ ਕਰਕੇ ਥੋੜੀ ਦੇਰ ਵਿਚ ਹੀ ਪ੍ਰਗਟ ਹੋ ਜਾਂਦੀਆਂ ਹਨ। ਇਸ ਲਈ ਅਖੀਰੀ ਸਿੱਟਾ ਤਲਾਕ ਹੀ ਹੁੰਦਾ ਹੈ।

ਆਮ ਹਾਲਤਾਂ ਵਿਚ ਇਹ ਸਮਾਂ ਕਾਫੀ ਲੰਬਾ ਹੁੰਦਾ ਹੈ ਅਤੇ ਕਈ ਵਾਰ ਕਈ ਸਾਲਾਂ ਤਕ ਚਲਿਆ ਜਾਂਦਾ ਹੈ। ਵਿਆਹ ਦਾ ਫੈਸਲਾ ਕਰਨਾ ਇਕ ਅਤਿ ਭਾਰੀ ਜ਼ੁਮੇਵਾਰੀ ਨੂੰ ਉਠਾਉਣਾ ਹੈ, ਇਸ ਲਈ ਸਾਥੀ ਦੀ ਹਰ ਪਾਸਿਓਂ

ਬੜੀ ਬਰੀਕੀ ਨਾਲ ਛਾਨ ਬੀਨ ਕੀਤੀ ਜਾਂਦੀ ਹੈ ਤੇ ਹਰ ਪ੍ਰਕਾਰ ਦੇ ਮੌਕੇ ਤੇ ਉਸ ਨੂੰ ਪਰਖਿਆ ਜਾਂਦਾ ਹੈ ਕਿ ਉਹ ਕਿਸ ਤਰਾਂ ਵਰਤਾ ਕਰਦਾ ਹੈ। ਜਦ ਪੂਰਾ ਨਿਸਚਾ ਹ ਜਾਵੇ ਕਿ ਸਾਥੀ ਹਰ ਪਾਸਿਓਂ ਸੋਲਾਂ ਆਨੇ ਠੀਕ ਹੈ; ਸੁਭਾਵ, ਤਬੀਅਤ, ਆਦਤਾਂ ਤੇ ਆਸ਼ਾਵਾਂ, ਮਨ-ਪਸੰਦ ਹਨ ਤਦ ਅਖੀਰੀ ਫੈਸਲਾ ਕੀਤਾ ਜਾਂਦਾ ਹੈ।

ਵਿਆਹ ਸੰਬੰਧੀ ਗਲ ਬਾਤ ਕਰਨ ਵਿਚ ਪਹਿਲ ਕਿਸ ਵਲੋਂ ਹੁੰਦੀ ਹੈ? ਇਹ ਕਦਮ ਉਠਾਉਣ ਵਿਚ ਪਹਿਲ ਲੜਕੇ ਨੂੰ ਹੀ ਕਰਨੀ ਪੈਂਦੀ ਹੈ। ਜਦ ਇਹ ਜੋੜਾ ਇਕ ਦੂਸਰੇ ਸੰਬੰਧੀ ਪੂਰੀ ਪੂਰੀ ਵਾਕਫੀਅਤ ਪ੍ਰਾਪਤ ਕਰ ਲੈਂਦਾ ਹੈ ਅਤੇ ਜਦ ਲੜਕੇ ਨੂੰ ਇਹ ਪੂਰੀ ਆਸ ਹੋ ਜਾਂਦੀ ਹੈ ਕਿ ਜੇਕਰ ਉਸ ਨੇ ਵਿਆਹ ਸੰਬੰਧੀ ਸਲਾਹ ਦਿਤੀ ਤਾਂ ਮੰਨੀ ਜਾਵੇਗੀ, ਤਦ ਉਹ ਆਪ ਹੀ ਇਹ ਮੰਨਸ਼ਾ ਬੜੇ ਸੋਹਣੇ ਤੇ ਗੰਭੀਰ ਤ੍ਰੀਕੇ ਨਾਲ ਪ੍ਰਗਟ ਕਰਦਾ ਹੈ ਅਤੇ ਸੌ ਵਿਸਵੇ ਇਹ ਸਲਾਹ ਮੰਨੀ ਜਾਂਦੀ ਹੈ। ਪ੍ਰੰਤੂ ਜ਼ਰੂਰੀ ਨਹੀਂ ਕਿ ਇਹ ਸਲਾਹ ਜ਼ਰੂਰ ਹੀ ਮੰਨੀ ਜਾਵੇ, ਜੇਕਰ ਲੜਕੀ ਨੂੰ ਕਿਸੇ ਪ੍ਰਕਾਰ ਦੀ ਲੜਕੇ ਵਿਚ ਕਮੀ ਦਿਸਦੀ ਹੋਵੇ ਤਾਂ ਉਹ ਸ਼ਾਇਸਤਾ ਤ੍ਰੀਕੇ ਨਾਲ ਉਸ ਨੂੰ ਜਵਾਬ ਭੀ ਦੇ ਦਿੰਦੀ ਹੈ ਅਤੇ ਇਸ ਤਰਾਂ ਦੋਹਾਂ ਦੀ ਜਾਨ ਕੰਡਿਆਂ ਤੇ ਪੈਣੋਂ ਬਚਾ ਲੈਂਦੀ ਹੈ। ਜੇਕਰ ਹਾਂ ਹੋ ਜਾਵੇ ਤਾਂ ਥੋੜੇ ਦਿਨਾਂ ਵਿਚ ਮੰਗਣੀ ਹੋ ਜਾਂਦੀ ਹੈ ਅਤੇ ਇਸ ਸਮੇਂ ਲੜਕੇ ਵਲੋਂ ਲੜਕੀ ਨੂੰ ਇਕ ਅੰਗੂਠੀ ਭੇਟਾ ਹੁੰਦੀ ਹੈ ਜੋ ਕਿ ਉਹ ਆਪਣੇ ਖੱਬੇ ਹੱਥ ਦੀ ਚੀਚੀ ਨਾਲ ਦੀ

ਉਂਗਲੀ ਵਿਚ ਪਹਿਨਦੀ ਹੈ । ਇਸ ਨੂੰ ਮੰਗਣੀ ਦੀ ਅੰਗੂਠੀ [ Engagement Ring ] ਕਿਹਾ ਜਾਂਦਾ ਹੈ ਅਤੇ ਵਿਆਹ ਹੋਣ ਤੋਂ ਮਗਰੋਂ ਇਸ ਅੰਗੂਠੀ ਦੀ ਥਾਂ ਸੋਨੇ ਦੀ ਛਾਪ ਲੜਕੇ ਵਲੋਂ ਭੇਟਾ ਹੁੰਦੀ ਹੈ ਅਤੇ ਵਾਹ ਲਗਦਿਆਂ ਇਹ ਵਿਆਹ ਦੀ ਅੰਗੂਠੀ [ Wedding Ring ] ਲੜਕੀ ਸਾਰੀ ਜ਼ਿੰਦਗੀ ਲਈ ਆਪਣੇ ਪਾਸ ਰਖਦੀ ਹੈ।

ਅਸੀਂ ਪਿਛੇ ਦਸ ਆਏ ਹਾਂ ਕਿ ਆਮ ਤੌਰ ਤੇ ਕੋਰਟ-ਸ਼ਿਪ ਦਾ ਸਮਾਂ ਕਾਫੀ ਲੰਬਾ ਹੁੰਦਾ ਹੈ, ਜਿਸ ਵਿਚ ਇਕ ਦੂਸਰੇ ਸੰਬੰਧੀ ਹਰ ਪ੍ਰਕਾਰ ਦੀ ਵਾਕਫੀਅਤ ਪ੍ਰਾਪਤ ਕੀਤੀ ਜਾਂਦੀ ਹੈ। ਇਸ ਦੌਰਾਨ ਵਿਚ ਜਿਉਂ ਜਿਉਂ ਵਾਕਫੀਅਤ ਵਧਦੀ ਹੈ ਕੁਦਰਤੀ ਤੌਰ ਤੇ ਪ੍ਰੇਮ ਭੀ ਵਧਦਾ ਜਾਂਦਾ ਹੈ ਅਤੇ ਉਹ ਆਪਣੇ ਇਸ ਪ੍ਰੇਮ ਨੂੰ ਛੁਪਾ ਕੇ ਨਹੀਂ ਰਖਦੇ ਬਲਕਿ ਜਾਇਜ਼ ਤ੍ਰੀਕਿਆਂ ਨਾਲ ਇਸ ਨੂੰ ਪ੍ਰਗਟ ਕਰਦੇ ਹਨ। ਇਥੇ ਸੁਭਾਵਕ ਹੀ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਕੋਰਟ-ਸ਼ਿਪ ਦੇ ਇਸ ਲੰਬੇ ਸਮੇਂ ਵਿਚ ਉਹ ਆਪਣੇ ਆਪ ਨੂੰ ਵਿਭਚਾਰ ਤੋਂ ਬਚਾਈ ਰਖਦੇ ਹਨ ? ਆਮ ਰਿਵਾਜ ਇਹੀ ਹੈ ਕਿ ਵਿਭਚਾਰ ਤਕ ਨੌਬਤ ਨਹੀਂ ਪਜਦੀ। ਦੋਹਾਂ ਪਾਸਿਆਂ ਵਲੋਂ ਆਪਣੇ ਆਪ ਤੇ ਕਾਬੂ ਪਾਉਣ ਦੀ ਸ਼ਕਤੀ ਨੂੰ ਪ੍ਰਗਟ ਕੀਤਾ ਜਾਂਦਾ ਹੈ ਅਤੇ ਦੋਹਾਂ ਪਾਸਿਆਂ ਵਲੋਂ ਇਹੀ ਕੋਸ਼ਿਸ਼ ਹੁੰਦੀ ਹੈ ਕਿ ਦੂਸਰੇ ਤੇ ਚੰਗਾ ਪ੍ਰਭਾਵ ਪਾਇਆ ਜਾਵੇ ਤੇ ਇਹ ਪ੍ਰਗਟ ਕੀਤਾ ਜਾਵੇ ਕਿ ਕੋਰਟ-ਸ਼ਿਪ ਤੇ ਫੇਰ ਵਿਆਹ ਕੇਵਲ ਕਾਮ-ਚੇਸ਼ਟਾ ਪੂਰੀ ਕਰਨ ਵਾਸਤੇ ਹੀ ਨਹੀਂ ਕੀਤਾ ਜਾਂਦਾ । ਦੋਹਾਂ ਵਿਚੋਂ ਹਰ ਇਕ ਅਤੇ

ਖ਼ਾਸ ਕਰ ਕੇ ਲੜਕੀ ਨੂੰ ਇਹ ਖ਼ਿਆਲ ਭੀ ਹੁੰਦਾ ਹੈ ਕਿ ਉਸ ਨੇ ਆਪਣੇ ਭਵਿੱਖਤ-ਪਤੀ ਤੇ ਆਪਣੀ ਸਚਾਈ ਤੇ ਸੁਚਾਈ ਸੰਬੰਧੀ ਚੰਗਾ ਅਸਰ ਪਾਉਣਾ ਹੈ ਅਤੇ ਜੇਕਰ ਉਸ ਨੇ ਇਸ ਨੂੰ ਆਪਣੀ ਕਾਮ-ਚੇਸ਼ਟਾ ਪੂਰੀ ਕਰਨ ਦਾ ਅਵਸਰ ਵਿਆਹ ਤੋਂ ਪਹਿਲਾਂ ਹੀ ਦੇ ਦਿਤਾ ਤਾਂ ਸਾਧਾਰਨ ਤੌਰ ਤੇ ਇਹ ਸੰਭਵ ਹੋ ਸਕਦਾ ਹੈ ਕਿ ਉਹ ਇਸ ਦੇ ਪਤਿ-ਬ੍ਰਤ ਧਰਮ ਤੇ ਸ਼ੱਕ ਕਰੇ ਅਤੇ ਉਸ ਨੂੰ ਇਹ ਖਿਆਲ ਹੋ ਜਾਵੇ ਕਿ ਇਹ ਲੜਕੀ ਸ਼ਾਇਦ ਹੋਰ ਕਿਸੇ ਲੜਕੇ ਨਾਲ ਭੀ ਇਸ ਪ੍ਰਕਾਰ ਦੇ ਵਿਭਚਾਰੀ ਤਅੱਲਕ ਰਖਦੀ ਹੋਵੇਗੀ। ਇਸ ਲਈ ਲੜਕੀ ਵਲੋਂ ਹਰ ਮੁਮਕਿਨ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਵਿਭਚਾਰ ਤੋਂ ਬਚਿਆ ਜਾਵੇ। ਭਾਵੇਂ ਬੇਸਬਰੇ ਬੰਦੇ ਭੀ ਵਿੱਚੇ ਹੀ ਹੁੰਦੇ ਹਨ ਪ੍ਰੰਤੂ ਫੇਰ ਭੀ ਘਟ ਤੋਂ ਘਟ ਨੱਵੇ ਫੀ ਸਦੀ ਹਾਲਤਾਂ ਵਿਚ ਵਿਭਚਾਰ ਤੋਂ ਬਚਾ ਕੀਤਾ ਜਾਂਦਾ ਹੈ।

ਡਾਕਟਰ ਸ਼ੇਰ ਸਿੰਘ ਹੋਰੀਂ ਆਪਣੀ ਪੁਸਤਕ "ਪ੍ਰਦੇਸ ਯਾਤਰਾ" ਵਿਚ ਲਿਖਦੇ ਹਨ ਕਿ ਅਜ ਕਲ ਪੱਛਮੀ ਆਮ ਮੁੰਡੇ ਕੁੜੀਆਂ ਇਸ ਗਲ ਦਾ ਖਾਸ ਖਿਆਲ ਨਹੀਂ ਕਰਦੇ ਕਿਉਂਕਿ ਵਿਆਹ ਤਾਂ ਉਹ ਤਦ ਤਕ ਨਹੀਂ ਕਰਵਾਉਂਦੇ ਜਦ ਤਕ ਬਾਲ ਬਚੇ ਨੂੰ ਸੰਭਾਲਣ ਜੋਗੀ ਆਮਦਨ ਪੈਦਾ ਨ ਕਰ ਸਕਣ। ਇਸ ਲਈ ਲੰਬੇ ਅਰਸੇ ਵਾਸਤੇ ਉਹ ਕਾਮ ਨੂੰ ਰੋਕਣਾ ਠੀਕ ਨਹੀਂ ਸਮਝਦੇ। ਡਾਕਟਰ ਸਾਹਿਬ ਦੀ ਇਹ ਰਾਏ ਵਾਕਿਆਤ ਤੇ ਨਿਰ-ਭਰ ਮਲੂਮ ਨਹੀਂ ਹੁੰਦੀ ਕਿਉਂਕਿ ਇਹ ਜ਼ਰੂਰੀ

ਨਹੀਂ ਕਿ ਵਿਆਹ ਕਰਵਾਉਣ ਤੋਂ ਮਗਰੋਂ ਉਹ ਝਟ ਪਟ
ਬਚੇ ਪੈਦਾ ਕਰਨ ਲਗ ਜਾਣ । ਇਹ ਸਚ ਹੈ ਕਿ ਜਦ
ਤਕ ਉਹ ਬਾਲ ਬਚਿਆਂ ਦੀ ਪ੍ਰਤਿਪਾਲਾ ਕਰਨ ਦੇ ਯੋਗ
ਨਹੀਂ ਹੋ ਜਾਂਦੇ ਬਚੇ ਪੈਦਾ ਨਹੀਂ ਕਰਦੇ, ਪ੍ਰੰਤੂ ਗ੍ਰਿਹਸਤ
ਦੇ ਸੰਬੰਧ ਵਿਆਹ ਕਰਨ ਤੋਂ ਪਹਿਲਾਂ ਅਰੰਭ ਕਰਨ ਤੋਂ
ਬਹੁਤ ਸੰਕੋਚ ਕਰਦੇ ਹਨ ਤੇ ਵਾਹ ਲਗਦੀ ਬਿਲਕੁਲ
ਨਹੀਂ ਕਰਦੇ ।

ਵਿਆਹ ਕਰਵਾਉਣ ਦੀ ਸਲਾਹ ਬਨਾਉਣ ਵਿਚ
ਕੇਹੜੀਆਂ ਕੇਹੜੀਆਂ ਗਲਾਂ ਦਾ ਖਿਆਲ ਰਖਿਆ ਜਾਂਦਾ
ਹੈ ? ਆਮ ਤੌਰ ਤੇ ਇਹ ਫੈਸਲਾ ਕਰਨ ਲਈ ਲੜਕੇ
ਲੜਕੀ ਦਾ ਸੁਭਾਵ, ਆਮ ਰੁਚੀ, ਆਦਤਾਂ, ਰੀਝਾਂ ਤੇ
ਸੱਧਰਾਂ ਹੀ ਬਹੁਤਾ ਅਸਰ ਪਾਉਂਦੀਆਂ ਹਨ । ਜੇਕਰ ਲੰਬੀ
ਕੋਰਟ-ਸ਼ਿਪ ਦੇ ਤਜਰਬੇ ਤੋਂ ਪਤਾ ਲਗੇ ਕਿ ਇਕ ਪਾਰਟੀ
ਦਾ ਸੁਭਾਵ ਜਾਂ ਆਦਤਾਂ ਜਾਂ ਸਧਰਾਂ ਦੂਸਰੇ ਨਾਲ ਟਾਕਰਾ
ਨਹੀਂ ਖਾਂਦੀਆਂ ਤਾਂ ਸਾਫ ਤੌਰ ਤੇ ਅਤੇ ਬੜੇ ਪ੍ਰੇਮ ਨਾਲ
ਇਕ ਦੂਸਰੇ ਤੋਂ ਵਿਦਾਇਗੀ ਮੰਗੀ ਜਾਂਦੀ ਹੈ । ਮੈਨੂੰ ਚੰਗੀ
ਤਰਾਂ ਯਾਦ ਹੈ ਕਿ ਅਮ੍ਰੀਕਾ ਵਿਚ ਮੇਰੀ ਇਕ ਵਾਕਫ
ਕੁੜੀ ਨੇ ਆਪਣੇ ਮੁੰਡੇ ਨਾਲ ਚਾਰ ਪੰਜ ਸਾਲ ਕੋਰਟ-ਸ਼ਿਪ
ਜਾਰੀ ਰਖੀ ਅਤੇ ਅਖੀਰ ਨੂੰ ਉਸ ਮੁੰਡੇ ਨੂੰ ਮਲੂੰਮ
ਹੋਇਆ ਕਿ ਉਹ ਬਹੁਤੀਆਂ ਗਲਾਂ ਵਿਚ ਕੁੜੀ ਨਾਲੋਂ
ਕਾਫੀ ਪਿਛੇ ਹੈ ਇਸ ਲਈ ਉਸ ਨੇ ਇਹ ਕਹਿਕੇ ਛੁਟੀ ਲਈ
ਕਿ ਉਹ ਉਸ ਲੜਕੀ ਨਾਲ ਸ਼ਾਦੀ ਕਰਕੇ ਲੜਕੀ
ਦੀ ਜ਼ਿੰਦਗੀ ਨੂੰ ਸਦਾ ਲਈ ਦੁਖਾਂ ਵਿਚ ਨਹੀਂ

ਪਾਉਣਾ ਚਾਹੁੰਦਾ। ਇਸ ਕਰਕੇ ਉਚਿਤ ਹੈ ਕਿ ਲੜਕੀ ਕੋਈ ਹੋਰ ਯੋਗ ਵਰ ਤਲਾਸ਼ ਕਰ ਲਵੇ।

ਕਿਸੇ ਕਿਸੇ ਹਾਲਤ ਵਿਚ ਉਪ੍ਰੋਕਤ ਗਲਾਂ ਤੋਂ ਬਿਨਾਂ ਵਿਆਹ ਦਾ ਕੋਈ ਹੋਰ ਕਾਰਨ ਭੀ ਹੋ ਜਾਂਦਾ ਹੈ। ਕਈ ਐਸ਼-ਪ੍ਰਸਤ ਕੁੜੀਆਂ ਆਦਮੀ ਦੀ ਮਾਇਆ ਤੇ ਭਰਮ ਜਾਂਦੀਆਂ ਹਨ ਅਤੇ ਲਾਲਚ ਦੇ ਅਧੀਨ ਹੋਈਆਂ ਉਹ ਉਸ ਦੀ ਉਮਰ ਦੀ ਭੀ ਪ੍ਰਵਾਹ ਨਹੀਂ ਕਰਦੀਆਂ, ਇਸ ਲਈ ਜੇਕਰ ਕਿਤੇ ਕਿਤੇ ਤੁਹਾਨੂੰ ਇਹ ਦ੍ਰਿਸ਼ਟੀ ਪੈ ਜਾਵੇ ਕਿ ਵੀਹ ਬਾਈ ਸਾਲ ਦੀ ਮੁਟਿਆਰ ਸੱਤਰ ਅੱਸੀ ਸਾਲ ਦੇ ਬੁਢੇ ਨਾਲ ਵਿਆਹ ਕਰਵਾਈ ਬੈਠੀ ਹੈ ਤਾਂ ਹੈਰਾਨੀ ਦੀ ਗਲ ਨਹੀਂ ਕਿਉਂਕਿ ਅਜੇਹਾ ਵਿਆਹ ਉਸ ਬੁਢੇ ਨਾਲ ਨਹੀਂ ਬਲਕਿ ਉਸ ਦੀ ਮਾਇਆ ਨਾਲ ਹੋਇਆ ਹੈ ਅਤੇ ਉਸ ਦੀ ਮੌਤ ਪਿਛੋਂ ਇਹ ਗੋਰੀ ਉਸ ਕਰੋੜ-ਪਤੀ ਦੀ ਜਾਇਦਾਦ ਦੀ ਮਾਲਕ ਬਣਕੇ ਗੁਲਸ਼ਰਰੇ ਉਡਾਉਣ ਦੀ ਉਡੀਕ ਵਿਚ ਹੈ।

ਅਮੀਰ ਘਰਾਣਿਆਂ ਵਿਚ ਆਮ ਤੌਰ ਤੇ ਇਹ ਖਿਆਲ ਰਖਿਆ ਜਾਂਦਾ ਹੈ ਕਿ ਲੜਕੇ ਲੜਕੀ ਦੀ ਸ਼ਾਦੀ ਆਪਣੇ ਪਾਏ ਦੇ ਸਾਥੀ ਨਾਲ ਹੋਵੇ। ਕਿਤੇ ਕਿਤੇ ਉਚੇ ਘਰਾਣੇ ਦੇ ਲੜਕੇ ਜਾਂ ਲੜਕੀਆਂ ਦਰਮਿਆਨੇ ਦਰਜੇ ਦੀਆਂ ਲੜਕੀਆਂ ਜਾਂ ਲੜਕਿਆਂ ਨਾਲ ਸ਼ਾਦੀ ਕਰਵਾ ਲੈਂਦੇ ਹਨ। ਇਥੇ ਪ੍ਰੇਮ ਤੇ ਦੂਸਰੀਆਂ ਉਪਰ ਦਸੀਆਂ ਗਲਾਂ ਬਹੁਤੀਆਂ ਪ੍ਰਬਲ ਹੁੰਦੀਆਂ ਹਨ, ਪ੍ਰੰਤੂ ਆਮ ਤੌਰ ਤੇ ਊਚ ਨੀਚ ਦਾ ਖਿਆਲ ਪੱਛਮ ਵਿਚ ਭੀ ਕਾਫੀ

ਪ੍ਰਵਿਰਤ ਹੈ। ਆਪਣੇ ਪਾਏ ਦਾ ਸਾਥੀ, ਪ੍ਰਸਪਰ ਪ੍ਰੇਮ ਤੇ ਸਮਾਨ ਸੁਭਾ ਵਿਆਹ ਕਰਵਾਉਣ ਦੀਆਂ ਆਦਰਸ਼ਕ ਹਾਲਤਾਂ ਹਨ।

ਸਾਡੇ ਮੁਲਕ ਵਿਚ ਜੋ ਆਮ ਖਿਆਲ ਪ੍ਰਚਲਤ ਹੈ ਕਿ ਪੱਛਮੀ ਦੇਸਾਂ ਦੇ ਲੜਕੇ ਲੜਕੀਆਂ ਵਿਆਹ ਸੰਬੰਧੀ ਆਪਣੇ ਮਾਪਿਆਂ ਦੀ ਬਿਲਕੁਲ ਪ੍ਰਵਾਹ ਨਹੀਂ ਕਰਦੇ ਅਸਲੀ ਵਾਕਿਆਤ ਤੋਂ ਕਾਫੀ ਦੂਰ ਹੈ। ਅਸਲੀਅਤ ਇਹ ਹੈ ਕਿ ਵਿਆਹ ਕਰਵਾਉਣ ਦਾ ਅਖੀਰੀ ਫੈਸਲਾ ਲੜਕੇ ਲੜਕੀ ਦੇ ਆਪਣੇ ਹਥ ਹੈ ਅਤੇ ਉਨ੍ਹਾਂ ਦੇ ਮਾਪੇ ਉਨ੍ਹਾਂ ਨੂੰ ਕਿਸੇ ਨਾਲ ਵਿਆਹ ਕਰਵਾਉਣ ਲਈ ਮਜਬੂਰ ਨਹੀਂ ਕਰ ਸਕਦੇ। ਪ੍ਰੰਤੂ ਆਮ ਤੌਰ ਤੇ ਲੜਕੇ ਲੜਕੀਆਂ ਵਿਆਹ ਕਰਵਾਉਣ ਦਾ ਫੈਸਲਾ ਕਰਨ ਤੋਂ ਪਹਿਲਾਂ ਆਪਣੇ ਮਾਪਿਆਂ ਦੀ ਰਜ਼ਾਮੰਦੀ ਪ੍ਰਾਪਤ ਕਰ ਹੀ ਲੈਂਦੇ ਹਨ ਅਤੇ ਮਾਪਿਆਂ ਵਲੋਂ ਭੀ ਆਮ ਤੌਰ ਤੇ, ਜੇਕਰ ਦੂਸਰੇ ਸਾਥੀ ਵਿਚ ਕੋਈ ਬੱਜਰ ਔਗਣ ਜਾਂ ਊਣਤਾਈ ਨ ਹੋਵੇ, ਬਣਦੇ ਕੰਮ ਵਿਚ ਢੁਚਰ ਘਟ ਹੀ ਡਾਹੀ ਜਾਂਦੀ ਹੈ। ਵੈਸੇ ਇਸ ਗਲ ਵਿਚ ਝੂਠ ਨਹੀਂ ਕਿ ਜੇਕਰ ਮਾਪਿਆਂ ਦੀ ਰਜ਼ਾਮੰਦੀ ਨ ਹੋਵੇ ਤਾਂ ਮਰਜ਼ੀ ਵਿਆਹ ਕਰਵਾਉਣ ਵਾਲਿਆਂ ਦੀ ਹੀ ਚਲੇਗੀ ਅਤੇ ਵਿਆਹ ਮਾਪਿਆਂ ਦੀ ਨਰਾਜ਼ਗੀ ਸਹਾਰਕੇ ਭੀ ਕੀਤਾ ਜਾਵੇਗਾ ਕਿਉਂਕਿ ਉਹ ਲੋਕ ਆਪਣੇ ਇਸ ਮੁਢਲੇ ਹੱਕ ਨੂੰ ਕਿਸੇ ਗਲ ਤੋਂ ਭੀ ਕੁਰਬਾਨ ਕਰਨ ਨੂੰ ਤਿਆਰ ਨਹੀਂ, ਬਲਕਿ ਇਸ ਦੇ ਉਲ਼ਟ ਆਪਣੇ ਪ੍ਰੇਮ ਨੂੰ ਤੋੜ ਨਿਭਾਉਣ ਦੀ ਖਾਤਰ ਉਹ ਹਰ ਇ

ਸੰਭਵ ਕੁਰਬਾਨੀ ਕਰਨ ਨੂੰ ਸਦਾ ਤਿਆਰ ਬਰ ਤਿਆਰ ਰਹਿੰਦੇ ਹਨ। ਬਾਦਸ਼ਾਹ ਐਡਵੈਰਡ ਅਠਵੇਂ ਦੀ ਸਜਰੀ ਮਿਸਾਲ ਸਾਡੇ ਸਾਹਮਣੇ ਹੈ। ਕਿਸ ਤਰਾਂ ਇਸ ਸ਼ੇਰ ਦਿਲ ਮਰਦ ਨੇ ਆਪਣੇ ਪ੍ਰੇਮ ਨੂੰ ਤੋੜ ਨਿਭਾਉਣ ਦੀ ਖਾਤਰ ਇਤਨੇ ਵਡੇ ਰਾਜ ਤੇ ਤਖਤ ਓ ਤਾਜ ਦੀ ਪ੍ਰਵਾਹ ਨਹੀਂ ਕੀਤੀ।

ਵਿਆਹ ਦੀ ਰਸਮ ਬੜੀ ਸਾਦਾ ਤ੍ਰੀਕੇ ਨਾਲ ਅਦਾ ਕੀਤੀ ਜਾਂਦੀ ਹੈ। ਲੜਕੇ ਤੇ ਲੜਕੀ ਦੇ ਮਾਪਿਆਂ ਵਲੋਂ ਆਪਣੇ ਨਜ਼ਦੀਕੀ ਸੰਬੰਧੀਆਂ ਤੇ ਹਿਤਕਾਰੀ ਮਿਤ੍ਰਾਂ ਨੂੰ ਸੱਦਾ-ਪੱਤ੍ਰ ਭੇਜੇ ਜਾਂਦੇ ਹਨ ਅਤੇ ਇਹ ਸਾਰੇ ਵਿਆਹ ਵਾਲੇ ਨੀਯਤ ਦਿਨ ਲੜਕੀ ਦੇ ਮਾਪਿਆਂ ਦੇ ਪਿੰਡ ਜਾਂ ਸ਼ਹਿਰ ਇਕੱਠੇ ਹੁੰਦੇ ਹਨ ਜਿਥੇ ਉਨ੍ਹਾਂ ਨੂੰ ਲੜਕੀ ਦੇ ਮਾਪਿਆਂ ਵਲੋਂ ਪ੍ਰੀਤੀ ਭੋਜਨ ਦਿਤਾ ਜਾਂਦਾ ਹੈ। ਅਸਲੀ ਵਿਆਹ ਦੇ ਦੋ ਹਿੱਸੇ ਹਨ-ਇਕ ਤੇ ਕਾਨੂੰਨੀ ਵਿਆਹ (Civil Marriage) ਅਤੇ ਦੂਸਰਾ ਧਾਰਮਕ ਵਿਆਹ ਕਾਨੂੰਨੀ ਵਿਆਹ ਕਰਵਾਉਣ ਲਈ ਲੜਕਾ ਲੜਕੀ ਮਜਸਟ੍ਰੇਟ ਪਾਸ ਜਾਂਦੇ ਹਨ ਅਤੇ ਸ਼ਾਦੀ ਦਾ ਲਾਇਸੈਂਸ ਭਰਕੇ ਮਜਸਟ੍ਰੇਟ ਦੇ ਸਾਹਮਣੇ ਹਲਫੀਆ ਬਿਆਨ ਦਿੰਦੇ ਹਨ ਕਿ ਉਹ ਇਕ ਦੂਸਰੇ ਨਾਲ ਸ਼ਾਦੀ ਕਰਦੇ ਹਨ। ਰਿਵਾਜੀ ਵਿਆਹ ਕਰਵਾਉਣ ਵਾਸਤੇ ਇਹ ਜੋੜੀ ਆਪਣੇ ਰਿਸ਼ਤੇਦਾਰਾਂ ਅਤੇ ਦੋਸਤਾਂ ਸਮੇਤ ਗਿਰਜੇ ਵਿਚ ਜਾਂਦੀ ਹੈ ਜਿਥੇ ਇਨ੍ਹਾਂ ਦੀ ਸ਼ਾਦੀ ਦੀ ਰਸਮ ਪਾਦਰੀ ਸਾਹਿਬ ਵਲੋਂ ਪੂਰੀ ਕੀਤੀ ਜਾਂਦੀ ਹੈ। ਪਾਦਰੀ ਸਾਹਿਬ ਵਲੋਂ ਕੇਵਲ ਭਰੀ ਸਭਾ ਅਤੇ ਬਾਈਬਲ ਦੀ ਹਾਜ਼ਰੀ ਵਿਚ ਇਸ ਜੋੜੀ ਨੂੰ

ਸਨਮੁਖ ਕਰਕੇ ਐਲਾਨ ਕੀਤਾ ਜਾਂਦਾ ਹੈ ਕਿ ਇਨ੍ਹਾਂ ਦਾ ਵਿਆਹ ਕੀਤਾ ਜਾਂਦਾ ਹੈ, ਵਾਹਿਗੁਰੂ ਪਾਸ ਜੋੜੀ ਦੀ ਚਿਰੰਜੀਵ ਜ਼ਿੰਦਗੀ ਤੇ ਸਫਲਤਾ ਪੂਰਬਕ ਵਿਆਹਤ ਜ਼ਿੰਦਗੀ ਗੁਜ਼ਰਨ ਲਈ ਬੇਨਤੀ ਕੀਤੀ ਜਾਂਦੀ ਹੈ ਅਤੇ ਬਾਈਬਲ ਵਿਚੋਂ ਕੁਝ ਸ਼ਲੋਕ ਪੜ੍ਹਕੇ ਇਸ ਪਵਿਤ੍ਰ ਕੰਮ ਦੀ ਸਮਾਪਤੀ ਕੀਤੀ ਜਾਂਦੀ ਹੈ। ਆਮ ਰਿਵਾਜ ਅਨੁਸਾਰ ਕਾਨੂੰਨੀ ਵਿਆਹ ਪਹਿਲੋਂ ਅਤੇ ਧਾਰਮਕ ਵਿਆਹ ਮਗਰੋਂ ਹੁੰਦਾ ਹੈ।

ਵਿਆਹ ਦੀ ਰਸਮ ਪੂਰੀ ਹੋਣ ਤੋਂ ਮਗਰੋਂ ਇਹ ਜੋੜੀ ਪ੍ਰੇਮ ਯਾਤਰਾ (Honeymoon Trip) ਤੇ ਚਲੀ ਜਾਂਦੀ ਹੈ। ਇਹ ਯਾਤਰਾ ਲੜਕੇ ਦੀ ਜੇਬ ਅਨੁਸਾਰ ਦੋ ਚਾਰ ਦਿਨ ਜਾਂ ਇਕ ਦੋ ਹਫਤੇ ਜਾਂ ਇਸਤੋਂ ਭੀ ਵਧੀਕ ਚਿਰ ਵਿਚ ਖਤਮ ਹੋ ਜਾਂਦੀ ਹੈ। ਇਸ ਯਾਤਰਾ ਵਿਚ ਉਹ ਨਵੀਆਂ ਨਵੀਆਂ ਤੇ ਵੇਖਣ-ਯੋਗ ਥਾਵਾਂ ਤੇ ਜਾਂਦੇ ਹਨ ਅਤੇ ਸੈਰ ਕਰਦੇ ਹਨ। ਯਾਤਰਾ ਤੋਂ ਵਾਪਸ ਉਹ ਸਿਧੇ ਲੜਕੇ ਦੇ ਮਾਪਿਆਂ ਦੇ ਘਰ ਜਾਂਦੇ ਹਨ ਜਿਥੇ ਉਨ੍ਹਾਂ ਦਾ ਸ਼ਾਨਦਾਰ ਸੁਆਗਤ ਹੁੰਦਾ ਹੈ ਅਤੇ ਉਨ੍ਹਾਂ ਦੇ ਦੋਸਤਾਂ ਮਿਤ੍ਰਾਂ ਤੇ ਸੰਬੰਧੀਆਂ ਸਮੇਤ ਉਨ੍ਹਾਂ ਨੂੰ ਪ੍ਰੀਤੀ ਭੋਜਨ ਦਿਤਾ ਜਾਂਦਾ ਹੈ। ਇਸਤੋਂ ਮਗਰੋਂ ਆਪਣੇ ਨਵੇਂ ਬਣਾਏ ਘਰ ਵਿਚ ਪ੍ਰਵੇਸ਼ ਕਰਦੇ ਹਨ ਅਤੇ ਇਸ ਪ੍ਰਕਾਰ ਇਕ ਨਵੀਂ ਤੇ ਛੋਟੀ ਜਿਹੀ ਟਬਰੀ ਦਾ ਮੁਢ ਬਝਦਾ ਹੈ। ਵਿਆਹ ਤੋਂ ਬਾਅਦ ਇਹ ਵਿਆਹਤ ਜੋੜੀ ਆਪੋ ਆਪਣੇ ਮਾਪਿਆਂ ਨੂੰ ਮਿਲਣ ਹਿਤ ਪ੍ਰਾਹੁਣ ਚਾਰੀ ਵਜੋਂ ਬੇਸ਼ਕ ਜਾ ਆਉਣ ਵੈਸੇ ਉਨ੍ਹਾਂ ਨਾਲ ਸਦਾ

ਲਈ ਨਹੀਂ ਰਹਿੰਦੇ। ਇਸ ਲਈ ਨੂੰਹ ਸੱਸ ਦੀ ਲੜਾਈ, ਮੇਹਣੇ, ਤਾਨ੍ਹੇ, ਜਾਂ ਨਿਣਾਨਾਂ ਦੀਆਂ ਝਿੜਕੀਆਂ ਆਦਿ ਪੱਛਮੀ ਦੇਵੀਆਂ ਨੂੰ ਨਹੀਂ ਸਹਿਣੀਆਂ ਪੈਂਦੀਆਂ।

## ੨—ਪੂਰਬ ਵਿਚ ਵਿਆਹ

ਸਾਡੇ ਮੁਲਕ ਵਿਚ ਵਿਆਹ ਦਾ ਜੋ ਤ੍ਰੀਕਾ ਪ੍ਰਚਲਤ ਹੈ ਉਸ ਸੰਬੰਧੀ ਬਹੁਤੀ ਟੀਕਾ ਟਿੱਪਣੀ ਕਰਨ ਦੀ ਲੋੜ ਨਹੀਂ ਜਾਪਦੀ ਕਿਉਂਕਿ ਹਰ ਇਕ ਆਦਮੀ ਇਸ ਰਿਵਾਜ ਸੰਬੰਧੀ ਆਮ ਵਾਕਫੀਅਤ ਰਖਦਾ ਹੈ। ਸਾਡੇ ਮੁਲਕ ਦੇ ਰਿਵਾਜ ਅਨੁਸਾਰ ਲੜਕੇ ਲੜਕੀਆਂ ਦੇ ਵਿਆਹ ਦੀ ਜ਼ੁਮੇ-ਵਾਰੀ ਹਾਲਾਂ ਮਾਪਿਆਂ ਆਪ ਹੀ ਸੰਭਾਲ ਛਡੀ ਹੈ। ਭਾਵੇਂ ਵਰਤਮਾਨ ਵਿਦਿਯਾ ਦਾ ਪ੍ਰਭਾਵ ਹੋਣ ਦੇ ਕਾਰਨ ਲੜਕੇ ਲੜਕੀਆਂ ਆਪਣੇ ਹੱਕ ਨੂੰ ਪਛਾਨਣ ਲਗੇ ਹਨ ਅਤੇ ਪੜ੍ਹੇ ਲਿਖੇ ਤਬਕੇ ਵਿਚ ਹੁਣ ਕਾਫੀ ਹੱਦ ਤਕ ਇਹ ਰਿਵਾਜ ਚਲ ਪਿਆ ਹੈ ਕਿ ਵਿਆਹ ਸਮੇਂ ਲੜਕੇ ਲੜਕੀ ਦੀ ਸਲਾਹ ਜ਼ਰੂਰ ਲਈ ਜਾਂਦੀ ਹੈ; ਕੇਵਲ ਸਲਾਹ ਹੀ ਨਹੀਂ ਲਈ ਜਾਂਦੀ ਬਲਕਿ ਉਨ੍ਹਾਂ ਦੀ ਰਾਏ ਨੂੰ ਬਹੁਤ ਅਹਿਮੀਅਤ ਦਿਤੀ ਜਾਂਦੀ ਹੈ; ਪ੍ਰੰਤੂ ਆਮ ਜਨਤਾ ਵਿਚ ਅਜੇ ਇਹ ਰਿਵਾਜ ਪ੍ਰਚਲਤ ਨਹੀਂ ਹੋਇਆ। ਆਮ ਹਾਲਤ ਇਹੀ ਹੈ ਕਿ ਵਿਆਹ ਕਰਨ ਵੇਲੇ ਲੜਕੇ ਲੜਕੀ ਦੀ ਕੋਈ ਸਲਾਹ ਨਹੀਂ ਲਈ ਜਾਂਦੀ ਅਤੇ ਇਹ ਸਾਰੀ ਜ਼ੁਮੇਵਾਰੀ ਮਾਪਿਆਂ ਦੇ ਸਿਰ ਤੇ ਹੀ ਹੁੰਦੀ ਹੈ।

ਲੜਕੇ ਲੜਕੀ ਦੀ ਕੁੜਮਾਈ ਕਰਨ ਵੇਲੇ ਇਨ੍ਹਾਂ

ਦੇ ਮਾਪੇ ਆਮ ਤੌਰ ਤੇ ਇਹ ਖਿਆਲ ਰਖਦੇ ਹਨ ਕਿ ਲੜਕਾ ਜਾਂ ਲੜਕੀ ਚੰਗੇ ਖਾਨਦਾਨ ਵਿਚੋਂ ਹੋਵੇ, ਜਸਮਾਨੀ ਤੌਰ ਤੇ ਉਸ ਵਿਚ ਕੋਈ ਨੁਕਸ ਨ ਹੋਵੇ, ਉਮਰ ਵਿਚ ਹਾਣ ਪ੍ਰਵਾਣ ਹੋਵੇ ਅਤੇ ਬੁਧੀ ਘਟ ਤੋਂ ਘਟ ਦਰਮਿਆਨੇ ਦਰਜੇ ਦੀ ਜ਼ਰੂਰ ਹੋਵੇ । ਆਮ ਮਾਪੇ ਅਜੇਹੀਆਂ ਗੱਲਾਂ ਦਾ ਖਿਆਲ ਜ਼ਰੂਰ ਰਖਦੇ ਹਨ । ਵੈਸੇ ਕਈ ਲਾਲਚੀ ਮਾਪੇ ਅਜੇਹੇ ਭੀ ਹਨ ਜਿਨ੍ਹਾਂ ਨੂੰ ਕੇਵਲ ਆਪਣਾ ਮਤ-ਲਬ ਸਿੱਧ ਕਰਨ ਤੋਂ ਬਿਨਾਂ ਹੋਰ ਕੋਈ ਖਿਆਲ ਨਹੀਂ। ਗ੍ਰੀਬ ਲੋਕ ਆਪਣੀ ਗ੍ਰੀਬੀ ਤੋਂ ਤੰਗ ਆਏ ਲੜਕੀਆਂ ਨੂੰ ਵੇਚਣ ਤੇ ਮਜਬੂਰ ਹੁੰਦੇ ਹਨ ਤਾਂ ਤੇ ਜਿਥੋਂ ਪੈਸਾ ਬਹੁਤਾ ਮਿਲ ਗਿਆ ਪਸ਼ੂਆਂ ਵਾਂਗ ਲੜਕੀ ਉਥੇ ਵੇਚ ਸੁਟੀ ਅਤੇ ਅਮੀਰ ਆਦਮੀ ਆਪਣੀ ਮਾਇਆ ਦੇ ਮੱਧ ਵਿਚ ਮੱਤੇ ਲੜਕਿਆਂ ਨੂੰ ਵੇਚਦੇ ਹਨ । ਉਨ੍ਹਾਂ ਨੂੰ ਕੇਵਲ ਦਾਤ ਦੀ ਭੁਖ ਹੈ, ਇਸ ਕਰ ਕੇ ਜਿਥੋਂ ਬਹੁਤੀ ਦਾਤ (ਦਾਜ) ਮਿਲੇਗੀ ਉਥੇ ਹੀ ਲੜਕੇ ਦੀ ਸ਼ਾਦੀ ਹੋਵੇਗੀ ।

ਦਾਜ ਦੀ ਬੀਮਾਰੀ ਇਥੋਂ ਤਕ ਫੈਲੀ ਹੋਈ ਹੈ ਕਿ ਅਨਪੜ੍ਹ ਤਬਕਾ ਤਾਂ ਇਕ ਪਾਸੇ ਰਿਹਾ ਪੜ੍ਹੀ ਲਿਖੀ ਜਨਤਾ ਭੀ ਇਸ ਤੋਂ ਵਾਂਝੀ ਨਹੀਂ । ਇਹ ਗੱਲ ਬੜੀ ਸ਼ਰਮ ਨਾਲ ਕਹਿਣੀ ਪੈਂਦੀ ਹੈ ਕਿ ਅਜ ਕਲ ਦੇ ਪੜ੍ਹੇ ਲਿਖੇ ਨੌਜਵਾਨ ਤੇ ਉਨ੍ਹਾਂ ਦੇ ਮਾਪੇ ਦਾਜ ਨੂੰ ਖਾਸ ਅਹਿਮੀਅਤ ਦਿੰਦੇ ਹਨ । ਕਈ ਵਾਰ ਤਾਂ ਦਾਜ ਦਾ ਸਵਾਲ ਇਤਨੀ ਪ੍ਰਬਲਤਾ ਲੈ ਜਾਂਦਾ ਹੈ ਕਿ ਵਿਆਹ ਸੰਬੰਧੀ ਇਹ ਕਹਿਣਾ ਬਿਲਕੁਲ ਉਚਿਤ ਜਾਪਦਾ ਹੈ ਕਿ ਵਿਆਹ ਦਾਜ ਨਾਲ

ਕੀਤਾ ਹੈ ਤੇ ਲੜਕੀ ਦਾਜ ਵਿਚ ਕਬੂਲ ਕੀਤੀ ਗਈ ਹੈ। ਇਸ ਤਬਕੇ ਵਿਚ ਆਮ ਰਿਵਾਜ ਇਹ ਹੋ ਚੁਕਾ ਹੈ ਕਿ ਜੇਕਰ ਲੜਕਾ ਦਰਮਿਆਨੇ ਘਰ ਦਾ ਹੈ ਤੇ ਪੜ੍ਹਾਈ ਕਰਕੇ ਕਿਸੇ ਨੌਕਰੀ ਤੇ ਹੋ ਗਿਆ ਹੈ ਤਾਂ ਉਹ ਆਪਣੀ ਪੜ੍ਹਾਈ ਦਾ ਖਰਚ ਲੜਕੀ ਵਾਲਿਆਂ ਤੋਂ ਲੈਣਾ ਆਪਣਾਂ ਹੱਕ ਸਮਝਦਾ ਹੈ। ਜੇਕਰ ਕੇਵਲ ਪੜ੍ਹਾਈ ਹੀ ਕੀਤੀ ਹੋਈ ਹੈ ਤੇ ਨੌਕਰੀ ਅਜੇ ਕੋਈ ਨਹੀਂ ਮਿਲੀ ਤਾਂ ਵਲਾਇਤ ਜਾਣ ਦਾ ਖਰਚ ਮੰਗ ਲਵੇਗਾ ਜਾਂ ਦੇਸੀ ਪੜ੍ਹਾਈ ਦਾ ਖਰਚ ਤੇ ਨੌਕਰੀ ਦੀ ਤਲਾਸ਼ ਸਹੁਰਿਆਂ ਦੇ ਜ਼ੁਮੇ ਪਾਵੇਗਾ।

ਮੁਕਦੀ ਗੱਲ ਇਹ ਹੈ ਕਿ ਸਾਡੇ ਦੇਸ ਵਿਚ ਵਿਆਹ ਇਕ ਸੌਦਾ ਸਮਝਿਆ ਜਾਂਦਾ ਹੈ। ਇਸ ਦੀ ਅਸਲੀਅਤ ਨੂੰ ਪਛਾਣਿਆ ਨਹੀਂ ਜਾਂਦਾ। ਜੋ ਵਿਆਹ ਬਜ਼ਾਰੀ ਸੌਦੇ ਦੇ ਅਸੂਲਾਂ ਤੇ ਹੋਇਆ ਹੈ ਅਤੇ ਜਿਸ ਵਿਚ ਅਸਲੀਅਤ ਦੀ ਕੋਈ ਅੰਸ ਨਹੀਂ ਉਸ ਦੀ ਸਫਲਤਾ ਕੀ ਹੋਣੀ ਹੋਈ। ਬਸ, ਇਸਤ੍ਰੀ ਮਰਦ ਵਿਚ ਨਿੱਤ ਨਵੇਂ ਰੋਜ਼ ਲੜਾਈ ਝਗੜੇ ਰਹਿੰਦੇ ਹਨ, ਤਾਨ੍ਹੇ ਮੇਹਣਿਆਂ ਤਕ ਨੌਬਤ ਪੁਜਦੀ ਹੈ ਅਤੇ ਵਿਆਹਤ ਜ਼ਿੰਦਗੀ ਵਿਚ ਸੁਖ ਕਦੀ ਸੁਪਨੇ ਵਿਚ ਭੀ ਦੇਖਣ ਨੂੰ ਨਸੀਬ ਨਹੀਂ ਹੁੰਦਾ।

ਵਿਆਹ ਦੀ ਰੀਤ, ਗਹਿਣਿਆਂ ਆਦਿ ਤੇ ਫਜ਼ੂਲ ਖਰਚੀ, ਇਸ ਸਮੇਂ ਦਾ ਢੋਲ ਢਮੱਕਾ, ਸਾਡੇ ਸਮਾਜਕ ਰਿਵਾਜਾਂ ਦੇ ਖਾਸ ਅੰਗ ਹਨ। ਅਜ ਕਲ ਪੇਂਡੂ ਲੋਕਾਂ ਵਿਚ ਬਹੁਤੀ ਗ਼ਰੀਬੀ ਵਾਪਰਨ ਦੇ ਕਾਰਨ ਅਜੇਹੀਆਂ ਫਜ਼ੂਲ ਖਰਚੀਆਂ ਆਮ ਤੌਰ ਤੇ ਘਟ ਰਹੀਆਂ ਹਨ। ਭਾਵੇਂ ਇਹ ਕਦਮ

ਇਸ ਲਈ ਨਹੀਂ ਉਠਾਇਆ ਗਿਆ ਕਿ ਆਮ ਜਨਤਾ ਨੂੰ ਪੁਰਾਣੇ ਰਿਵਾਜਾਂ ਦੀ ਊਣਤਾਈ ਸੰਬੰਧੀ ਗਿਯਾਤ ਹੋ ਗਈ ਹੈ ਕਿਉਂਕਿ ਇਹ ਸਭ ਕੁਝ ਮਜ਼ਬੂਰੀ ਦੇ ਕਾਰਨ ਹੋ ਰਿਹਾ ਹੈ, ਪ੍ਰੰਤੂ ਫੇਰ ਭੀ ਕਦਮ ਚੰਗੇ ਪਾਸੇ ਵਲ ਚੁਕਿਆ ਜਾ ਰਿਹਾ ਹੈ ਅਤੇ ਪ੍ਰਸੰਸਾ ਦਾ ਅਧਿਕਾਰੀ ਹੈ।

## ੩—ਆਦਰਸ਼ਕ ਵਿਆਹ

ਹੁਣ ਜਦ ਅਸੀਂ ਪੱਛਮ ਅਤੇ ਪੂਰਬ ਵਿਚ ਵਿਆਹਾਂ ਦੇ ਵਰਤਮਾਨ ਪ੍ਰਚਲਤ ਤ੍ਰੀਕੇ ਦੇਖ ਚੁਕੇ ਹਾਂ, ਸਾਨੂੰ ਇਸ ਗਲ ਤੇ ਵਿਚਾਰ ਕਰਨ ਦੀ ਲੋੜ ਹੈ ਕਿ ਆਦਰਸ਼ਕ ਵਿਆਹ ਕੀ ਹੈ ? ਸਾਧਾਰਣ ਨਜ਼ਰ ਮਾਰਨ ਤੋਂ ਪਤਾ ਲਗਦਾ ਹੈ ਕਿ ਵਰਤਮਾਨ ਪ੍ਰਚਲਤ ਤ੍ਰੀਕਿਆਂ ਵਿਚ ਕੁਝ ਊਣਤਾਈਆਂ ਜ਼ਰੂਰ ਹਨ। ਪੱਛਮੀ ਮੁਲਕਾਂ ਵਿਚ ਸਮਾਜਕ ਸਾਮਵਾਦ ( Social Damocracy ) ਊਚ ਨੀਚ ਦਾ ਭੇਦ ਮਿਟਾ ਰਿਹਾ ਹੈ ਜਿਸ ਕਰ ਕੇ ਉਚੇ ਤੇ ਨੀਵੇਂ ਘਰਾਣਿਆਂ ਦੇ ਮੁੰਡੇ ਕੁੜੀਆਂ ਦੇ ਪ੍ਰਸਪਰ ਵਿਆਹਾਂ ਵਿਚ ਕੋਈ ਰੋਕ ਨਹੀਂ। ਤਾਂ ਤੇ ਜਦ ਅਜੇਹੇ ਜੋੜੇ ਵਿਚ ਸੰਬੰਧ ਪੈਣ ਵਾਲਾ ਹੁੰਦਾ ਹੈ ਤਾਂ ਕੋਰਟਸ਼ਿਪ (ਪ੍ਰਸਪਰ ਮੇਲ ਮਿਲਾਪ) ਦੇ ਦਿਨਾਂ ਵਿਚ ਇਕ ਦੂਸਰੇ ਦੇ ਅਸਲੀ ਭੇਦ ਨਹੀਂ ਖੁਲ੍ਹਦੇ। ਇਹ ਗਲ ਅਜੇਹੇ ਸੰਬੰਧਾਂ ਵਿਚ ਖਾਸ ਕਰ ਕੇ ਹੁੰਦੀ ਹੈ, ਵੈਸੇ ਆਮ ਤੌਰ ਤੇ ਬਹੁਤੇ ਜੋੜਿਆਂ ਦਾ ਇਹੀ ਹਾਲ ਹੈ। ਵਿਆਹ ਕਰਨ ਤੋਂ ਪਹਿਲਾਂ ਹਰ ਇਕ ਆਪਣੇ ਆਪ ਨੂੰ ਚੰਗੇ ਤੋਂ ਚੰਗਾ ਜ਼ਾਹਰ ਕਰਦਾ ਹੈ। ਕੇਵਲ ਚੰਗੇ ਪ੍ਰਭਾਵਾਂ ਨੂੰ ਹੀ

ਬਾਹਰ ਲਿਆਂਦਾ ਜਾਂਦਾ ਹੈ, ਬਾਕੀ ਊਣਤਾਈਆਂ ਨੂੰ ਦਿਲ ਦੀ ਅੰਦਰਲੀ ਤਹਿ ਵਿਚ ਹੀ ਦਬਾ ਕੇ ਰਖਿਆ ਜਾਂਦਾ ਹੈ। ਚੂੰਕਿ ਨਿਤਾ ਪ੍ਰਤੀ ਦਾ ਮੇਲ ਮਿਲਾਪ ਬੜੇ ਥੋੜੇ ਸਮੇਂ ਲਈ ਹੁੰਦਾ ਹੈ ਇਸ ਲਈ ਉਹ ਸਾਰਾ ਸਮਾਂ ਮੂੰਹ ਚੋਪੜੀਆਂ ਤੇ ਇਕ ਦੂਸਰੇ ਦੀਆਂ ਸਿਫਤਾਂ ਕਰਦਿਆਂ ਹੀ ਗੁਜ਼ਰ ਜਾਂਦਾ ਹੈ। ਨਾਲ ਹੀ ਹਰ ਇਕ ਨੂੰ ਇਹ ਖਿਆਲ ਹੁੰਦਾ ਹੈ ਕਿ ਮਤਾਂ ਕੋਈ ਅਜੇਹੀ ਹਰਕਤ ਹੋ ਜਾਵੇ ਜਿਸ ਨੂੰ ਮੇਰਾ ਸਾਥੀ ਬੁਰਾ ਖਿਆਲ ਕਰੇ, ਇਸ ਲਈ ਹਰ ਗਲ ਬੜੀ ਸਿਆਣਪ ਤੇ ਹਰ ਹਰਕਤ ਬੜੀ ਸੁਘੜਤਾ ਨਾਲ ਕੀਤੀ ਜਾਂਦੀ ਹੈ। ਪ੍ਰੰਤੂ ਜਦ ਵਿਆਹ ਹੋਣ ਤੋਂ ਮਗਰੋਂ ਇਸ ਜੋੜੀ ਨੂੰ ਸਦਾ ਹੀ ਇਕੱਠੇ ਰਹਿਣਾ ਪੈਂਦਾ ਹੈ ਤੇ ਟੱਬਰਦਾਰੀ ਦੀਆਂ ਜ਼ੁਮੇਵਾਰੀਆਂ ਚਾਉਣੀਆਂ ਪੈਂਦੀਆਂ ਹਨ ਤਾਂ ਉਹ ਦਬੇ ਹੋਏ ਪ੍ਰਭਾਵ ਜਿਨ੍ਹਾਂ ਨੂੰ ਕੋਰਟਸ਼ਿਪ ਦੇ ਦਿਨਾਂ ਵਿਚ ਬਾਹਰਲੀ ਹਵਾ ਲੁਆਉਣੋਂ ਸੰਕੋਚ ਕੀਤਾ ਗਿਆ ਸੀ ਹੁਣ ਕੀੜੀਆਂ ਦੇ ਭੌਣ ਵਾਂਗ ਵਹੀਰਾਂ ਪਾ ਕੇ ਬਾਹਰ ਨਿਕਲਦੇ ਹਨ। ਉਹ ਓਪਰੀਆਂ ਓਪਰੀਆਂ ਖੁਸ਼ਾਮਦਾਂ, ਉਹ ਚੇਹਰਿਆਂ ਦੀ ਮੁਸਕ੍ਰਾਹਟ, ਉਹ ਮਿਠੀਆਂ ਮਿਠੀਆਂ ਗਲਾਂ ਜੋ ਕੋਰਟਸ਼ਿਪ ਦੇ ਦਿਨਾਂ ਵਿਚ ਸਦੀਵੀ ਜਾਪਦੀਆਂ ਸਨ, ਹੁਣ ਜ਼ਿੰਦਗੀ ਦੀਆਂ ਬੱਜਰ ਘਾਟੀਆਂ ਅਗੇ ਕਾਫ਼ੂਰ ਬਣਕੇ ਉਡ ਜਾਂਦੀਆਂ ਹਨ ਅਤੇ ਅਖੀਰੀ ਨਤੀਜਾ ਇਹ ਹੁੰਦਾ ਹੈ ਕਿ ਪ੍ਰਸਪਰ ਘਬਰਾਹਟ ਤੇ ਖਿਚੋ ਤਾਣ ਦਿਨੋ ਦਿਨ ਵਧਦੀ ਜਾਂਦੀ ਹੈ ਅਤੇ ਆਖਰਕਾਰ ਫੈਸਲਾ ਤਲਾਕ ਤੇ ਹੁੰਦਾ ਹੈ। ਇਹੀ

ਕਾਰਨ ਹੈ ਕਿ ਪੱਛਮ ਵਿਚ ਤਲਾਕਾਂ ਦੀ ਇਤਨੀ ਭਰਮਾਰ ਹੈ ਕਿ ਅਮ੍ਰੀਕਾ ਵਿਚ ਹਰ ਦਸ ਵਿਆਹਾਂ ਵਿਚੋਂ ਸਤਾਂ ਦਾ ਹਸ਼ਰ ਤਲਾਕ ਹੁੰਦਾ ਹੈ ਅਤੇ ਕੇਵਲ ਤਿੰਨ ਵਿਆਹ ਹੀ ਤੋੜ ਨਿਭਦੇ ਹਨ ।

ਪੂਰਬ ਵਿਚ ਵਿਆਹ ਕਰਵਾਉਣ ਵਾਲੇ ਜੋੜਿਆਂ ਦੀ ਪ੍ਰਸਪਰ ਵਾਕਫੀਅਤ ਬਹੁਤ ਘਟ ਹੁੰਦੀ ਹੈ । ਉਨ੍ਹਾਂ ਦੀ ਪ੍ਰਸਪਰ ਤਬੀਅਤਾਂ ਦਾ ਮਿਲਾਪ ਕੇਵਲ ਚਾਨਸ ਤੇ ਹੀ ਨਿਰਭਰ ਹੈ। ਇਸ ਲਈ ਸਾਨੂੰ ਇਹ ਕਹਿਣ ਵਿਚ ਕਿਸੇ ਕਿਸਮ ਦੀ ਝਿਜਕ ਨਹੀਂ ਕਿ ਭਾਵੇਂ ਅਮ੍ਰੀਕਾ ਵਿਚ ਕੇਵਲ ੩੦ ਫੀ ਸਦੀ ਸ਼ਾਦੀਆਂ ਹੀ ਕਾਮਯਾਬ ਹੁੰਦੀਆਂ ਹਨ, ਸਾਡੇ ਦੇਸ ਵਿਚ ਜੇਕਰ ਪੜਚੋਲ ਕਰਕੇ ਦੇਖਿਆ ਜਾਵੇ ਤਾਂ ਮਲੂਮ ਹੋਵੇਗਾ ਕਿ ਅਸਲੀ ਅਰਥਾਂ ਵਿਚ ਇਤਨੀਆਂ ਸ਼ਾਦੀਆਂ ਭੀ ਕਾਮਯਾਬ ਨਹੀਂ ਹੁੰਦੀਆਂ। ਸਮਾਜਕ ਰਿਵਾਜਾਂ ਅਨੁਸਾਰ ਤਲਾਕ ਨੂੰ ਬੁਰਾ ਸਮਝਿਆ ਜਾਂਦਾ ਹੈ। ਇਸ ਲਈ ਗ੍ਰਿਹਸਤ ਦੀ ਗੱਡੀ ਅਜੇਹੇ ਨਰੜੀ ਜੋੜਿਆਂ ਨੂੰ ਸਾਰੀ ਉਮਰ ਖਿਚਣੀ ਪੈਂਦੀ ਹੈ, ਭਾਵੇਂ ਇਕ ਦਾ ਮੂੰਹ ਪੂਰਬ ਨੂੰ ਹੋਵੇ ਤੇ ਦੂਸਰੇ ਦਾ ਪੱਛਮ ਨੂੰ। ਇਹੀ ਕਾਰਨ ਹੈ ਕਿ ਸਾਡੇ ਮੁਲਕ ਦੀ ਘਰੋਗੀ ਜ਼ਿੰਦਗੀ ਕੋਈ ਖਾਸ ਸੁਆਦਲੀ ਨਹੀਂ।

ਇਨ੍ਹਾਂ ਊਣਤਾਈਆਂ ਵਲ ਦੇਖ ਕੇ ਸੁਭਾਵਕ ਹੀ ਪ੍ਰਸ਼ਨ ਪੈਦਾ ਹੁੰਦਾ ਹੈ ਕਿ **ਆਦਰਸ਼ਕ ਵਿਆਹ** ਕਿਵੇਂ ਹੋ ਸਕਦਾ ਹੈ ? ਆਦਰਸ਼ਕ ਵਿਆਹ ਤਦ ਹੋ ਸਕਦਾ ਹੈ

ਜੇਕਰ ਵਿਆਹ ਕਰਵਾਉਣ ਵਾਲੇ ਜੋੜਿਆਂ ਨੂੰ ਵਿਆਹ ਕਰਵਾਉਣ ਤੋਂ ਪਹਿਲਾਂ ਵਿਆਹ ਦੀ ਅਸਲੀਅਤ ਤੋਂ ਪੂਰੀ ਪੂਰੀ ਵਾਕਫੀਅਤ ਹੋਵੇ। ਦੋ ਅਨਜਾਣ ਰੂਹਾਂ ਦੇ ਮਿਲਾਪ ਦਾ ਨਾਉਂ ਵਿਆਹ ਨਹੀਂ, ਆਦਰਸ਼ਕ ਵਿਆਹ ਤਦ ਹੀ ਹੋ ਸਕਦਾ ਹੈ ਜੇਕਰ ਵਿਆਹ ਕਰਵਾਉਣ ਵਾਲਾ ਜੋੜਾ "ਏਕ ਜੋਤਿ, ਦੁਇ ਮੂਰਤੀ" ਦੀ ਸਪ੍ਰਿਟ ਨੂੰ ਆਪਣੇ ਜੀਵਨ ਵਿਚ ਘਟਾਉਣ ਦੀ ਸਮ੍ਰਥਾ ਰਖਦਾ ਹੋਵੇ। ਮਾਨਸ ਜਨਮ ਦੀ ਇਸ ਉਚ ਅਵਸਥਾ ਤੇ ਪੁਜਣ ਲਈ ਖਾਸ ਖੂਬੀਆਂ ਦੀ ਲੋੜ ਹੈ, ਅਥਵਾ ਆਦਰਸ਼ਕ ਵਿਆਹ ਕਰਵਾਉਣ ਲਈ ਵਿਆਹ ਕਰਵਾਉਣ ਵਾਲਿਆਂ ਵਿਚ ਖਾਸ ਗੁਣ ਹੋਣੇ ਚਾਹੀਦੇ ਹਨ ਜਿਨ੍ਹਾਂ ਦੀ ਮਦਦ ਨਾਲ ਉਹ ਇਸ ਪਵਿਤ੍ਰ ਕੰਮ ਨੂੰ ਸਿਰੇ ਚੜ੍ਹਾ ਸਕਣ। ਇਨ੍ਹਾਂ ਲੋੜੀਂਦੇ ਗੁਣਾਂ ਦੀ ਲਿਸਟ ਹੇਠ ਲਿਖੇ ਪ੍ਰਕਾਰ ਹੈ:—

੧—ਜੁਵਾ ਅਵਸਥਾ, ੨—ਪੂਰਣ ਵਿਦਿਯਾ, ੩—ਚੰਗਾ ਘਰਾਣਾ, ੪—ਦੇਹ ਅਰੋਗਤਾ, ੫—ਪ੍ਰਸਪਰ ਵਾਕਫੀਅਤ, ੬—ਸਮਿਲਤ ਸੁਭਾ, ੭—ਸਮਾਨ ਰੁਚੀਆਂ, ੮—ਉਚਾ ਆਚਰਣ, ੯-ਪ੍ਰਸਪਰ ਪ੍ਰੇਮ, ੧੦-ਲਾਲਚ ਦੀ ਅਣਹੋਂਦ, ਅਤੇ ੧੧—ਆਰਥਕ ਸੁਤੰਤ੍ਰਤਾ।

ਲੋੜ ਹੈ ਕਿ ਉਪ੍ਰੋਕਤ ਗੁਣਾਂ ਤੇ ਕੁਝ ਟੀਕਾ ਟਿਪਣੀ ਕੀਤੀ ਜਾਵੇ ਤਾਂ ਕਿ ਇਨ੍ਹਾਂ ਦੀ ਅਹਿਮੀਅਤ ਚੰਗੀ ਤਰਾਂ ਸਪਸ਼ਟ ਹੋ ਸਕੇ। ਇਸ ਲਈ ਅਸੀਂ ਇਨ੍ਹਾਂ ਗੁਣਾਂ ਸੰਬੰਧੀ ਵਾਰੋ ਵਾਰੀ ਵਿਚਾਰ ਕਰਾਂਗੇ।

**ਜੁਵਾ ਅਵਸਥਾ:**—ਇਹ ਗਲ ਕਹਿਣ ਦੀ ਖ਼ਾਸ ਲੋੜ ਨਹੀਂ ਜਾਪਦੀ ਕਿ ਵਿਆਹ ਸਮੇਂ ਲੜਕਾ ਲੜਕੀ ਜਵਾਨ ਉਮਰ ਦੇ ਹੋਣੇ ਚਾਹੀਦੇ ਹਨ। ਬਾਲ ਅਵਸਥਾ ਵਿਚ ਜਦ ਕਿ ਬਚਿਆਂ ਨੂੰ ਇਹ ਪਤਾ ਤਕ ਭੀ ਨ ਹੋਵੇ ਕਿ ਵਿਆਹ ਕਿਸ ਜਾਨਵਰ ਦਾ ਨਾਉਂ ਹੈ ਸ਼ਾਦੀ ਕਦਾਚਿਤ ਨਹੀਂ ਹੋਣੀ ਚਾਹੀਦੀ । ਸਾਡੇ ਮੁਲਕ ਵਿਚ ਆਮ ਰਿਵਾਜ ਇਹੀ ਹੈ ਕਿ ਜਿਥੋਂ ਤਕ ਹੋ ਸਕੇ ਬਚਿਆਂ ਦੀ ਸ਼ਾਦੀ ਛੋਟੀ ਉਮਰ ਵਿਚ ਹੀ ਕੀਤੀ ਜਾਂਦੀ ਹੈ ਜਿਸ ਕਰਕੇ ਉਨ੍ਹਾਂ ਦੀ ਵਿਆਹਤ ਜ਼ਿੰਦਗੀ ਭੀ ਬਹੁਤ ਅਲ੍ਹੜ ਉਮਰ ਵਿਚ ਅਰੰਭ ਹੋ ਜਾਂਦੀ ਹੈ। ਇਸ ਭੈੜੇ ਰਿਵਾਜ ਦਾ ਜਿਥੋਂ ਤਕ ਹੋ ਸਕੇ ਬਹੁਤ ਛੇਤੀ ਕੀਰਤਨ ਸੋਹਿਲਾ ਪੜ੍ਹਿਆ ਜਾਣਾ ਚਾਹੀਦਾ ਹੈ।

ਬਚਪਨ ਦੀ ਸ਼ਾਦੀ ਦੇ ਅਸਾਧ ਰੋਗ ਸਾਡੀ ਸਮਾਜਕ ਦਸ਼ਾ ਨੂੰ ਦਿਨੋ ਦਿਨ ਗਿਰਾਵਟ ਵਲ ਲੈ ਜਾ ਰਹੇ ਹਨ। ਅਜੇਹੀਆਂ ਜੋੜੀਆਂ ਸੁਸਾਇਟੀ ਲਈ ਬਲਵਾਨ ਯੋਧੇ, ਬਹਾਦਰ ਜਵਾਂ ਮਰਦ ਜਾਂ ਅਕਲ ਦੇ ਧਨੀ ਬਨਣ ਵਾਲੇ ਬੱਚੇ ਪੈਦਾ ਨਹੀਂ ਕਰ ਸਕਦੀਆਂ। ਇਸ ਦੇ ਉਲਟ ਕੱਚੇ ਦਰਖਤ ਦੇ ਫਲ ਵਾਂਗ, ਇਨ੍ਹਾਂ ਬੱਚਿਆਂ ਦੀ ਔਲਾਦ ਸੜੀਅਲ, ਕੜੀਅਲ ਤੇ ਮਿਟੀ ਖਾਣ ਵਾਲੇ ਪੀਲੇ ਬੱਚੇ ਸੁਸਾਇਟੀ ਦੀ ਝੋਲੀ ਪੈਂਦੇ ਹਨ ਅਤੇ ਇਨ੍ਹਾਂ ਵਿਚੋਂ ਬਹੁਤੇ ਤਾਂ ਪਹਿਲੇ ਸਾਲ ਵਿਚ ਹੀ ਪ੍ਰਲੋਕ ਸਿਧਾਰਦੇ ਹਨ, ਬਾਕੀਆਂ ਵਿਚੋਂ ਕਾਫੀ ਪੰਜ ਸਾਲ ਦੇ ਅੰਦਰ ਅੰਦਰ

ਅੰਤਮ ਫਤੇਹ ਗਜਾ ਜਾਂਦੇ ਹਨ ਅਤੇ ਬਾਕੀ ਜੋ ਥੋੜੇ ਬਹੁਤੇ ਬਚਦੇ ਹਨ ਅਤਿ ਰੋਗਾਂ ਭਰੀ ਜ਼ਿੰਦਗੀ ਬਸਰ ਕਰਦੇ ਹੋਏ ਇਸ ਦੁਨੀਆਂ ਤੇ ਹੀ ਨਰਕ ਭੋਗ ਜਾਂਦੇ ਹਨ। ਬਾਲ-ਵਿਵਾਹ ਦੁਆਰਾ ਜੋੜੀਆਂ ਹੋਈਆਂ ਜੋੜੀਆਂ ਨੂੰ ਭੀ ਸ਼ਾਂਤੀ ਦੀ ਜ਼ਿੰਦਗੀ ਨਸੀਬ ਨਹੀਂ ਹੁੰਦੀ। ਉਨ੍ਹਾਂ ਦੀ ਸਿਹਤ ਛੇਤੀ ਹੀ ਜਵਾਬ ਦੇ ਜਾਂਦੀ ਹੈ; ਇਨ੍ਹਾਂ ਬਦ-ਨਸੀਬਾਂ ਨੂੰ ਜਵਾਨੀ ਸੁਪਨੇ ਵਿਚ ਭੀ ਦ੍ਰਿਸ਼ਟੀ ਨਹੀਂ ਪੈਂਦੀ, ਜਵਾਨੀ ਦੀ ਉਮਰ ਸ਼ੁਰੂ ਹੋਣ ਤੋਂ ਪਹਿਲਾਂ ਹੀ ਇਹ ਬੁਢੇ ਹੋ ਜਾਂਦੇ ਹਨ ਅਤੇ ਜਦ ਇਨ੍ਹਾਂ ਜਵਾਨ ਹੋਣਾ ਸੀ ਉਸ ਸਮੇਂ ਤਕ ਇਹ ਪ੍ਰਲੋਕ ਗਮਨ ਕਰ ਜਾਂਦੇ ਹਨ। ਇਹੀ ਕਾਰਨ ਹੈ ਕਿ ਸਾਡੇ ਦੇਸ ਵਿਚ ਆਦਮੀ ਦੀ ਔਸਤ ਉਮਰ ਕੇਵਲ ਤੇਈ ਸਾਲ ਦੀ ਹੈ, ਜਦ ਕਿ ਪੱਛਮੀ ਦੇਸਾਂ ਵਿਚ ਇਹ ਉਮਰ ਪੰਜਾਹ ਪਚਵੰਜਾ ਸਾਲ ਤਕ ਜਾਂਦੀ ਹੈ।

ਸ਼ੁਕਰ ਹੈ ਕਿ ਪਿਛਲੇ ਕੁਝ ਸਾਲਾਂ ਤੋਂ ਇਹ ਰਿਵਾਜ ਘਟ ਰਿਹਾ ਹੈ, ਪ੍ਰੰਤੂ ਇਸ ਦੀ ਰਫਤਾਰ ਹਾਲਾਂ ਬਹੁਤ ਮੱਧਮ ਹੈ। ਲੋੜ ਹੈ ਕਿ ਹਰ ਇਕ ਆਦਮੀ ਇਹ ਮਹਿਸੂਸ ਕਰੇ ਕਿ ਬੱਚਿਆਂ ਦੀ ਬਚਪਨ ਵਿਚ ਸ਼ਾਦੀ ਕਰਨਾਂ ਇਕ ਨ ਬਖਸ਼ੇ ਜਾਣ ਵਾਲਾ ਬੱਜਰ ਗੁਨਾਹ ਹੈ। ਇਸ ਲਈ ਇਸ ਤੋਂ ਤੋਬਾ ਕਰਨੀ ਹੀ ਚੰਗੀ ਹੈ।

ਵਿਆਹ ਕਿਸ ਉਮਰ ਵਿਚ ਹੋਣਾ ਚਾਹੀਦਾ ਹੈ? ਪੱਛਮੀ ਮੁਲਕਾਂ ਵਿਚ ਵਿਆਹ ਸਮੇਂ ਆਦਮੀ ਦੀ ਉਮਰ ੨੫ ਅਤੇ ੩੦ ਸਾਲ ਦੇ ਦਰਮਿਆਨ ਹੁੰਦੀ ਹੈ ਅਤੇ ਇਸਤ੍ਰੀ

ਸੰਭਵ ਹੈ ਕਿ ਕਿਸੇ ਥੋੜੇ ਪੜ੍ਹੇ ਹੋਏ ਪਾਠਕ ਦੇ ਦਿਲ ਵਿਚ ਇਹ ਸ਼ੰਕਾ ਫੁਰੇ ਤੇ ਝਟ ਪਟ ਉਹ ਕਹਿ ਉਠੇ ਕਿ "ਲਓ ਜੀ, ਹੁਣ ਵਿਆਹ ਕਰਵਾਉਣ ਲਈ ਭੀ ਯੂਨੀ-ਵਰਸਿਟੀ ਦੇ ਗ੍ਰੈਜੂਏਟ ਹੋਣਾ ਜ਼ਰੂਰੀ ਹੈ ! ਜੇਕਰ ਇਹ ਗਲ ਸਚੀ ਹੈ ਤਾਂ ਫੇਰ ਅਨਪੜ੍ਹਾਂ ਤੇ ਬੀ. ਏ. ਤੋਂ ਘਟ ਪੜ੍ਹੇ ਹੋਇਆਂ ਦੇ ਵਿਆਹਾਂ ਨੂੰ ਕੀ ਕਹਾਂਗੇ?"। ਅਜੇਹੇ ਸਜਣਾਂ ਦੀ ਸੇਵਾ ਵਿਚ ਅਸੀਂ ਬੇਨਤੀ ਕਰਾਂਗੇ ਕਿ ਸਾਡੀ ਵਿਚਾਰ **ਆਦਰਸ਼ਕ ਵਿਆਹ** ਸੰਬੰਧੀ ਹੋ ਰਹੀ ਹੈ ਕੇਵਲ **ਵਿਆਹ** ਸੰਬੰਧੀ ਨਹੀਂ। ਅਨਪੜ੍ਹ ਤੇ ਥੋੜੇ ਪੜ੍ਹੇ ਜੋੜਿਆਂ ਨੂੰ ਭੀ ਤਾਂ ਵਿਆਹ ਹੀ ਕਹਾਂਗੇ ਪ੍ਰੰਤੂ ਉਸ ਨੂੰ ਅਸੀਂ **ਆਦਰਸ਼ਕ ਵਿਆਹ** ਨਹੀਂ ਕਹਿ ਸਕਦੇ। ਜੇਕਰ ਇਸ ਗਲ ਵਿਚ ਝੂਠ ਹੋਵੇ ਤਾਂ ਅਜ਼ਮਾ ਕੇ ਦੇਖ ਲਵੋ। ਜੋ ਸ਼ਾਂਤੀ, ਗੰਭੀਰਤਾ, ਪ੍ਰਸਪਰ ਸਤਿਕਾਰ ਤੇ ਪ੍ਰੇਮ ਤੁਹਾਨੂੰ ਪੂਰੇ ਪੜ੍ਹੇ ਲਿਖੇ ਜੋੜਿਆਂ ਦੇ ਘਰ ਦੇਖਣ ਦਾ ਅਵਸਰ ਮਿਲੇ ਗਾ ਉਹ ਥੋੜੇ ਪੜ੍ਹੇ ਜਾਂ ਅਨਪੜ੍ਹ ਜੋੜਿਆਂ ਦੇ ਘਰਾਂ ਵਿਚ ਦੇਖਣਾ ਨਸੀਬ ਨਹੀਂ ਹੁੰਦਾ। ਤਾਂ ਤੇ **ਆਦਰਸ਼ਕ ਵਿਆਹ** ਲਈ ਪੂਰਨ ਵਿਦਿਯਾ ਹੋਣੀ ਇਕ ਅਤਿ ਲੋੜੀਂਦਾ ਗੁਣ ਹੈ।

**ਚੰਗਾ ਘਰਾਣਾ:**—ਅਸਾਡੇ ਪੇਂਡੂ ਇਲਾਕੇ ਵਿਚ ਇਹ ਕਹਾਵਤ ਮਸ਼ਹੂਰ ਹੈ ਕਿ "ਬਲਦ ਲਈਏ ਲਾਣੇ ਦਾ ਤੇ ਧੀ ਲਈਏ ਘਰਾਣੇ ਦੀ"। ਇਸ ਕਹਾਵਤ ਵਿਚ ਬਹੁਤ

ਕੁਝ ਸਚਾਈ ਹੈ। ਆਦਰਸ਼ਕ ਵਿਆਹ ਲਈ ਜ਼ਰੂਰੀ ਹੈ ਕਿ ਜੋੜੀ ਦੇ ਦੋਵੇਂ ਸਾਥੀ ਚੰਗੇ ਘਰਾਣਿਆਂ ਵਿਚੋਂ ਹੋਣ। ਸਿਆਣਿਆਂ ਕਿਹਾ ਹੈ ਕਿ "ਥੰਦੇ ਭਾਂਡਿਆਂ ਦੀ ਥੰਦਿਆਈ ਨਹੀਂ ਜਾਂਦੀ"। ਭਾਵੇਂ ਕਾਂਗਿਆਰੀ ਵਿਚੇ ਹੀ ਹੁੰਦੀ ਹੈ, ਪ੍ਰੰਤੂ ਅਜੇਹੀਆਂ ਇੱਕੜ ਦੁੱਕੜ ਹਾਲਤਾਂ ਵਲ ਖਿਆਲ ਨ ਕਰਦੇ ਹੋਏ ਅਸੀਂ ਆਮ ਤੌਰ ਤੇ ਇਹ ਕਹਿ ਸਕਦੇ ਹਾਂ ਕਿ ਚੰਗੇ, ਸੁਚੇ ਅਤੇ ਸਚੇ ਘਰਾਣਿਆਂ ਦੇ ਬੱਚੇ ਚੰਗੇ ਹੀ ਹੋਣਗੇ। ਜਿਸ ਤਰਾਂ ਖਰਬੂਜ਼ੇ ਨੂੰ ਦੇਖ ਕੇ ਖਰਬੂਜ਼ਾ ਰੰਗ ਪਕੜਦਾ ਹੈ ਉਸੇ ਤਰਾਂ ਬਾਲ ਭੀ ਆਪਣੇ ਮਾਪਿਆਂ ਤੇ ਆਪ ਤੋਂ ਵਡਿਆਂ ਵਲ ਤਕ ਕੇ ਉਨ੍ਹਾਂ ਦੇ ਪੂਰਨਿਆਂ ਤੇ ਹੀ ਚਲਣ ਦੀ ਕੋਸ਼ਿਸ਼ ਕਰਦੇ ਹਨ। ਬਚਪਨ ਦੀਆਂ ਆਦਤਾਂ ਅਤੇ ਜਵਾਨੀ ਦੇ ਸੁਭਾਵ ਪੂਰਣ ਜ਼ਿੰਦਗੀ ਦਾ ਹਿੱਸਾ ਬਣ ਜਾਂਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਵਿਆਹ ਕਰਵਾਉਣ ਵੇਲੇ ਦੋਹਾਂ ਪਾਸਿਆਂ ਦੇ ਘਰਾਣਿਆਂ ਦਾ ਖਾਸ ਖਿਆਲ ਰਖਿਆ ਜਾਵੇ।

**ਦੇਹ ਅਰੋਗਤਾ:**—ਇਹ ਗਲ ਸਾਨੂੰ ਬੜੇ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਅਸਾਡੇ ਦੇਸ਼ ਵਿਚ ਵਿਆਹ ਸਮੇਂ ਲੜਕੇ ਤੇ ਲੜਕੀ ਦੀ ਦੇਹ ਅਰੋਗਤਾ ਸੰਬੰਧੀ ਆਮ ਤੌਰ ਤੇ ਕੋਈ ਖਾਸ ਪੜਚੋਲ ਨਹੀਂ ਕੀਤੀ ਜਾਂਦੀ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਇਸ ਅਨਗਹਿਲੀ ਦੀ ਸਜ਼ਾ ਫੇਰ ਸਾਰੀ ਉਮਰ ਭੋਗਣੀ ਪੈਂਦੀ ਹੈ। ਆਮ ਹਾਲਤਾਂ ਵਿਚ ਤਾਂ ਇਹ ਜ਼ਰੂਰੀ ਪੜਚੋਲ ਸੰਗ ਸੰਗਾਈ

ਦੇ ਕਾਰਨ ਹੀ ਰਹਿ ਜਾਂਦੀ ਹੈ ਯਾ ਕਦੀ ਇਹ ਭੀ ਖਿਆਲ ਹੋ ਜਾਂਦਾ ਹੈ ਕਿ ਅਜੇਹਾ ਕਰਨ ਵਿਚ ਦੂਸਰੇ ਖਾਨਦਾਨ ਤੇ ਉਸਦੇ ਬੱਚੇ ਦੀ ਹੱਤਕ ਹੈ, ਪ੍ਰੰਤੂ ਕਈ ਵਾਰੀ ਇਹ ਭੀ ਵੇਖਿਆ ਜਾਂਦਾ ਹੈ ਕਿ ਲਾਲਚ ਦੇ ਵਸ ਪੈਕੇ ਜਾਣ ਬੁਝਕੇ ਆਪਣੇ ਸੁਨੱਖੇ ਤੇ ਦੇਹ ਅਰੋਗ ਬੱਚੇ ਨੂੰ ਇਕ ਕੋਝੇ ਤੇ ਦਾਇਮੀ-ਰੋਗੀ ਨਾਲ ਨਰੜਿਆ ਜਾਂਦਾ ਹੈ। ਸਾਡੇ ਖਿਆਲ ਵਿਚ ਇਹ ਇਕ ਮਹਾਂ ਬੱਜਰ ਪਾਪ ਹੈ ਜੋ ਕਿ ਕੋਈ ਆਦਮੀ ਇਸ ਦੁਨੀਆਂ ਤੇ ਕਮਾ ਸਕਦਾ ਹੈ। ਧਨ, ਮਾਲ ਜਾਂ ਜਾਇਦਾਦ ਦਾ-ਅਸੀਂ ਕਹਾਂਗੇ ਕਿ ਕਾਰੂ ਦੇ ਚਾਲੀ ਗੰਜਾਂ ਦਾ ਭੀ-ਇਕ ਤੁਛ ਲਾਲਚ ਜੀਵਨ-ਕਣੀ ਦੇ ਇਕ ਰੰਚਕ ਮਾਤ੍ਰ ਹਿੱਸੇ ਦੇ ਤੁਲ ਨਹੀਂ ਹੋ ਸਕਦਾ। ਕੀ ਕੰਮ ਹਨ ਉਹ ਮਹਿਲ ਤੇ ਮਾੜੀਆਂ ਜਿਨ੍ਹਾਂ ਦੇ ਮਾਲਕ ਦੇ ਮੂਹੋਂ ਹਰ ਵੇਲੇ ਹਾਏ! ਹਾਏ! ਦੀ ਆਵਾਜ਼ ਆਉਂਦੀ ਹੈ ? ਸਾੜ ਸੁਟੀਏ ਉਨ੍ਹਾਂ ਚੰਬੇ, ਕਲੀਆਂ ਤੇ ਗੁਲਾਬ ਅਤੇ ਨਾਨਾ ਪ੍ਰਕਾਰ ਦੇ ਫਲ ਤੇ ਮੇਵੇ ਵਾਲੇ ਬਾਗਾਂ ਨੂੰ, ਜਿਨ੍ਹਾਂ ਦਾ ਮਾਲਕ ਉਨ੍ਹਾਂ ਨੂੰ ਦੇਖ ਕੇ ਆਪਣਾ ਦਿਲ ਖੁਸ਼ ਕਰਨ ਦੀ ਸਮ੍ਰਥਾ ਨਹੀਂ ਰਖਦਾ! ਚੋਰ ਪੈਣ ਉਨ੍ਹਾਂ ਘੋੜੇ ਹਾਥੀਆਂ ਤੇ ਕਾਰਾਂ ਨੂੰ ਜਿਨ੍ਹਾਂ ਦਾ ਮਾਲਕ ਦੜ ਦੜਾਉਂਦਾ ਆ ਕੇ ਉਨ੍ਹਾਂ ਤੇ ਸਵਾਰ ਨਹੀਂ ਹੋ ਸਕਦਾ!

ਆਦਰਸ਼ਕ ਵਿਆਹ ਲਈ ਇਹ ਜ਼ਰੂਰੀ ਹੈ ਕਿ ਬਣਨ ਵਾਲੀ ਜੋੜੀ ਦੇ ਸਾਥੀਆਂ ਨੂੰ ਚੰਗੀ ਤਰਾਂ ਪੜਚੋਲਿਆ ਜਾਵੇ। ਹਾਂ! ਉਨ੍ਹਾਂ ਦੀ ਦੇਹ ਅਰੋਗਤਾ ਸੰਬੰਧੀ ਖੂਬ ਠੋਕ ਵਜਾ ਕੇ ਡਾਕਟਰੀ ਕਰਵਾਈ ਜਾਵੇ ਭਾਵੇਂ ਸਿਵਲ ਸਰਜਨ

ਦੀ ਸੋਲਾਂ ਰੁਪੈ ਫੀਸ ਕਿਉਂ ਨ ਭਰਨੀ ਪਵੇ । ਅਜੇਹਾ ਕਰਨ ਵਿਚ ਨ ਕਿਸੇ ਦੀ ਨਿਰਾਦਰੀ ਹੈ ਤੇ ਨ ਹਤਕ । ਸਗਵਾਂ ਦੋਹਾਂ ਧਿਰਾਂ ਨੂੰ ਜ਼ਿੰਦਗੀ ਵਿਚ ਆਉਣ ਵਾਲੇ ਅਚਨਚੇਤ ਖਤਰਿਆਂ ਤੋਂ ਬਚਾਉਣ ਦਾ ਵਧੀਆ ਪ੍ਰਬੰਧ ਹੈ। ਕਿਸੇ ਸਮਝਦਾਰ ਪੁਰਸ਼ ਨੂੰ ਇਸ ਗੱਲ ਤੋਂ ਇਨਕਾਰੀ ਨਹੀਂ ਹੋ ਸਕਦੀ ।

ਡਾਕਟਰੀ ਕਰਵਾਉਣ ਤੇ ਜੇਕਰ ਪਤਾ ਲਗੇ ਕਿ ਮੁੰਡੇ ਜਾਂ ਕੁੜੀ ਵਿਚ ਕੋਈ ਸਾਧਾਰਣ ਨੁਕਸ ਹੈ ਤਾਂ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਵਿਆਹ ਕਰਵਾਉਣ ਤੋਂ ਪਹਿਲਾਂ ਉਹ ਦੂਰ ਹੋ ਜਾਵੇ ਅਤੇ ਜੇਕਰ ਕਿਸੇ ਵਿਚ ਕੋਈ ਖਾਸ ਊਣਤਾਈ ਹੈ ਜਾਂ ਕਿਸੇ ਨੂੰ ਕੋਈ ਖਤਰਨਾਕ ਬੀਮਾਰੀ ਲਗੀ ਹੋਈ ਹੈ ਤਾਂ ਅਜੇਹਾ ਰੋਗ ਸਹੇੜਨੋਂ ਹਰ ਹਾਲਤ ਵਿਚ ਸੰਕੋਚ ਕਰਨਾ ਚਾਹੀਦਾ ਹੈ । ਲੋੜ ਇਸ ਗਲ ਦੀ ਹੈ ਕਿ ਵਿਆਹ ਸਮੇਂ ਦੇਹਾਂ ਦੋਹਾਂ ਸਾਥੀਆਂ ਦੀਆਂ ਪੂਰੇ ਤੌਰ ਤੇ ਅਰੋਗ ਹੋਣੀਆਂ ਚਾਹੀਦੀਆਂ ਹਨ ਤਾਂ ਤੇ ਉਹ ਵਿਆਹਤ ਜ਼ਿੰਦਗੀ ਨੂੰ ਭਲੀ ਪ੍ਰਕਾਰ ਬਸਰ ਕਰ ਸਕਣ ।

**ਪ੍ਰਸਪਰ ਵਾਕਫੀਅਤ:—** ਪੱਛਮੀ ਲੋਕਾਂ ਨੂੰ ਇਕ ਗਲ ਬੜੀ ਅਨਹੋਣੀ ਅਤੇ ਅਸਹਿ ਜਾਪਦੀ ਹੈ ਕਿ ਸਾਡੇ ਮੁਲਕ ਵਿਚ ਅਨਜਾਣ ਮੁੰਡੇ ਕੁੜੀਆਂ ਦੇ ਵਿਆਹ ਹੋ ਜਾਂਦੇ ਹਨ । ਮੈਨੂੰ ਯਾਦ ਹੈ ਕਿ ਇਸ ਮਸਲੇ ਤੇ ਜਦ ਕਦੀ ਬਹਿਸ ਹੋਈ ਤਾਂ ਅਮ੍ਰੀਕਨ ਮੁੰਡੇ ਕੁੜੀਆਂ ਕਿਸ ਹੈਰਾਨੀ ਨਾਲ ਇਹ ਪੁਛਦੇ ਸਨ ਕਿ "ਕੀ ਇਹ ਸਚ ਹੈ ਕਿ ਤੁਹਾਡੇ

ਮੁਲਕ ਵਿਚ ਵਿਆਹ ਕਰਵਾਉਣ ਵਾਲੇ ਵਿਆਹ ਕਰਨ ਤੋਂ ਪਹਿਲਾਂ ਇਕ ਦੂਸਰੇ ਨੂੰ ਜਾਣਦੇ ਭੀ ਨਹੀਂ ਹੁੰਦੇ ?", ਮੈਂ ਇਹ ਮਹਿਸੂਸ ਕਰਦਾ ਹਾਂ ਕਿ ਸਾਡੇ ਵਿਆਹ ਵਿਚ ਸਚ ਮੁਚ ਹੀ ਇਹ ਇਕ ਭਾਰੀ ਊਣਤਾਈ ਹੈ । ਕਿਡਾ ਅਨ੍ਹੇਰ ਹੈ ਕਿ ਜਿਨ੍ਹਾਂ ਦੋ ਸਾਥੀਆਂ ਨੇ ਸਾਰੀ ਉਮਰ ਮੋਢੇ ਨਾਲ ਮੋਢਾ ਡਾਹ ਕੇ ਜ਼ਿੰਦਗੀ ਬਤੀਤ ਕਰਨੀ ਹੈ ਵਿਆਹ ਤੋਂ ਪਹਿਲਾਂ ਉਨ੍ਹਾਂ ਦੀ ਉੱਕਾ ਹੀ ਕੋਈ ਵਾਕਫੀਅਤ ਨ ਹੋਵੇ !

ਕੁਝ ਸਮੇਂ ਤੋਂ ਮੁੰਡਿਆਂ ਵਲੋਂ, ਖਾਸ ਕਰਕੇ ਪੜ੍ਹੇ ਲਿਖੇ ਮੁੰਡਿਆਂ ਵਲੋਂ, ਇਹ ਇਛਿਆ ਪ੍ਰਗਟ ਹੋਣੀ ਅਰੰਭ ਹੋਈ ਹੈ ਕਿ ਵਿਆਹ ਤੋਂ ਪਹਿਲਾਂ ਉਹ ਆਪਣੀ ਸਾਥਣ ਨੂੰ ਦੇਖਣਾ ਜ਼ਰੂਰ ਚਾਹੁੰਦੇ ਹਨ । ਪੁਰਾਣੇ ਖਿਆਲਾਂ ਦੇ ਆਦਮੀ ਇਸ ਛੋਟੀ ਜਹੀ ਮੰਗ ਨੂੰ ਰਾਈ ਦਾ ਪਹਾੜ ਬਣਾ ਕੇ ਦੇਖ ਰਹੇ ਹਨ ਅਤੇ ਬੇਬਸੀ ਨਾਲ ਕਹਿੰਦੇ ਹਨ:—"ਬਸ, ਬਈ ! ਕਲਜੁਗ ਆ ਗਿਆ ! ਮੁੰਡੇ ਕੁੜੀਆਂ ਨੂੰ ਦੇਖ ਕੇ ਵਿਆਹ ਕਰਵਾਉਣਾ ਚਾਹੁੰਦੇ ਹਨ !! ਦਸੋ, ਭਲੇ ਖਾਨਦਾਨਾਂ ਦੀ ਭਲਿਆਈ ਕਿਥੇ ਰਹੀ !!!"।

ਸਾਡੀਆਂ ਲੜਕੀਆਂ ਨੇ ਹਾਲਾਂ ਇਹ ਖਾਹਸ਼ ਦਬਾ ਕੇ ਰਖੀ ਹੋਈ ਹੈ। ਹੌਲੀ ਹੌਲੀ ਉਹ ਭੀ ਪ੍ਰਗਟ ਕਰਨ-ਗੀਆਂ। ਬਸ, ਫੇਰ ਤੇ ਸਾਡੇ ਪੁਰਾਣੇ ਖਿਆਲੀਆਂ ਦੇ ਭਾ ਦੀ ਹੇਠਲੀ ਉਤੇ ਆ ਜਾਵੇਗੀ।

ਅਸਲ ਗਲ ਇਹ ਹੈ ਕਿ ਆਦਰਸ਼ਕ ਵਿਆਹ ਲਈ ਇਨ੍ਹਾਂ ਚੋਰ ਝਾਤੀਆਂ ਨਾਲ ਕੁਝ ਨਹੀਂ ਬਣਦਾ। ਕੀ ਹੋਇਆ ਜੇਕਰ ਲੜਕੀ ਨੇ ਆਪਣੀ ਸਹੇਲੀ ਦੇ ਪਿਛੋਂ

ਦੀ ਦੂਰੋਂ ਖੜੇ ਲੜਕੇ ਨੂੰ ਜਾਂ ਲੜਕੇ ਨੇ ਇਧਰ ਉਧਰ ਜਾਂਦਿਆਂ ਲੜਕੀ ਨੂੰ ਨਜ਼ਰੋਂ ਕਢ ਲਿਆ ? ਇਸ ਵਿਚ ਕੀ ਸੌਰ ਗਿਆ ? ਉਨ੍ਹਾਂ ਕੀ ਇਕ ਦੂਸਰੇ ਦੀ ਬਾਬਤ ਮਾਲੂਮ ਕਰ ਲਿਆ ? ਕੁਝ ਭੀ ਨਹੀਂ । ਤਾਂ ਤੇ ਲੋੜ ਹੈ ਕਿ ਵਿਆਹ ਕਰਵਾਉਣ ਤੋਂ ਪਹਿਲਾਂ ਲੜਕੇ ਤੇ ਲੜਕੀ ਦੀ ਆਪਸ ਵਿਚ ਪੂਰੀ ਪੂਰੀ ਵਾਕਫੀਅਤ ਹੋਣੀ ਚਾਹੀਦੀ ਹੈ ਅਤੇ ਇਸ ਵਾਕਫੀਅਤ ਲਈ ਮਾਪਿਆਂ ਨੂੰ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ। ਪੜ੍ਹੇ ਲਿਖੇ ਗ੍ਰੈਜੂਏਟ ਕਿਸੇ ਦੀ ਮਾਮੂਲੀ ਝੇਪ ਵਿਚ ਨਹੀਂ ਆ ਸਕਦੇ ਅਤੇ ਨਾ ਹੀ ਲੜਕਾ ਜਾਂ ਲੜਕੀ ਕੋਈ ਖੰਡ ਦੀ ਰਿਉੜੀ ਹੈ ਜੋ ਦੂਸਰਾ ਚੁਕ ਕੇ ਉਸ ਨੂੰ ਮੂੰਹ ਵਿਚ ਪਾ ਲਵੇਗਾ। ਸਗਵਾਂ ਬਿਲਕੁਲ ਇਸ ਦੇ ਉਲਟ ਇਸ ਵਾਕਫੀਅਤ ਪ੍ਰਾਪਤ ਕਰਨ ਦੇ ਸਮੇ, ਵਿਚ ਇਕ ਦੂਸਰੇ ਦੀਆਂ ਸਾਰੀਆਂ ਖੂਬੀਆਂ ਜਾਂ ਬੁਰਾਈਆਂ ਚੰਗੇ ਮੰਦੇ ਖਿਆਲਾਂ ਅਤੇ ਪ੍ਰਭਾਵਾਂ ਦਾ ਪੂਰਾ ਪੂਰਾ ਇਮਤਹਾਨ ਹੁੰਦਾ ਹੈ।

**ਸੰਮਿਲਤ ਸੁਭਾਵ:**—ਆਦਰਸ਼ਕ ਵਿਆਹ ਲਈ ਇਹ ਜ਼ਰੂਰੀ ਹੈ ਕਿ ਵਿਆਹ ਕਰਵਾਉਣ ਵਾਲਿਆਂ ਦੇ ਸੁਭਾਵ ਇਕ ਦੂਸਰੇ ਨਾਲ ਮਿਲਦੇ ਹੋਣ। ਇਹ ਕਦਾਚਿਤ ਨਹੀਂ ਹੋਣਾ ਚਾਹੀਦਾ ਕਿ ਇਕ ਤਾਂ ਹੋਵੇ ਸ਼ਾਂਤੀ ਤੇ ਗੰਭੀਰਤਾ ਦਾ ਪੁੰਜ ਤੇ ਦੂਸਰਾ ਹੋਵੇ ਚਿੜਚੜਾ ਤੇ ਸੜੀਅਲ ਮਿਜ਼ਾਜ । ਜੋੜੀ ਬਨਾਉਣ ਵਾਲੇ ਸਾਥੀਆਂ ਦੇ ਸੁਭਾਵਾਂ ਵਿਚ ਬਹੁਤਾ ਫਰਕ ਨਹੀਂ ਹੋਣਾ ਚਾਹੀਦਾ, ਨਹੀਂ ਤਾਂ

ਜ਼ਿੰਦਗੀ ਦੀ ਸਾਰੀ ਖੁਸ਼ੀ ਮਿਟੀ ਵਿਚ ਰੁਲ ਜਾਂਦੀ ਹੈ। ਇਸ ਸੰਬੰਧ ਵਿਚ ਮੈਨੂੰ ਇਕ ਵਾਰ ਸ਼ਿਮਲੇ ਵਿਚ ਦੇਖੀ ਹੋਈ ਹਾਲਤ ਯਾਦ ਆਉਂਦੀ ਹੈ। ਇਕ ਸੜਕ ਉਤੇ ਟੁਰੇ ਪਏ ਜਾਂਦੇ ਸਾਂ ਕਿ ਹੇਠਲੇ ਬੰਗਲੇ ਵਿਚੋਂ ਯਕਾ ਯਕ ਮੈਂ ਮੈਂ, ਤੂੰ ਤੂੰ ਦੀ ਆਵਾਜ਼ ਆਈ। ਕੁਝ ਅਗੇ ਹੋਏ ਤਾਂ ਸੜਕ ਉਤੇ ਖਲੋਤੇ ਕਈ ਆਦਮੀ ਹੇਠਾਂ ਨੂੰ ਨਜ਼ਰਾਂ ਕਰੀ ਇਸ ਕੋਠੀ ਵਲ ਤਕ ਰਹੇ ਸਨ। ਇਹ ਦੇਖਕੇ ਅਸੀਂ ਭੀ ਉਥੇ ਖਲੋ ਗਏ। ਖਲੋ ਕੇ ਕੀ ਦੇਖਿਆ ਤੇ ਸੁਣਿਆ? ਇਕ ਸੂਟਡ ਬੂਟਡ ਨੌਜਵਾਨ ਹਥ ਵਿਚ ਹੈਟ ਫੜੀ ਹੋਈ ਦਰਵਾਜ਼ੇ ਵਿਚ ਖਲੋਤਾ ਹੈ ਤੇ ਧੀਮੀ ਆਵਾਜ਼ ਨਾਲ ਕਹਿ ਰਿਹਾ ਹੈ, "ਮੈਂ ਕਹਿੰਦਾ ਹਾਂ ਤੁਸੀਂ ਆਰਾਮ ਨਾਲ ਅੰਦਰ ਬੈਠ ਜਾਓ। ਮੈਂ ਦਫਤ੍ਰੋਂ ਹੋ ਆਵਾਂ ਫੇਰ ਸਭ ਕੁਝ ਠੀਕ ਹੋ ਜਾਵੇਗਾ"। ਉਧਰ ਅੰਦਰੋਂ ਕੜਕਦੀ ਅਵਾਜ਼ ਵਿਚ ਉਤ੍ਰ ਆਇਆ, "ਤੂੰ ਜ਼ਰਾ ਬੂਹਿਓਂ ਬਾਹਰ ਤਾਂ ਹੋ; ਸਭ ਕੁਝ ਪਤਾ ਲਗ ਜਾਵੇਗਾ। ਮੈਂ ਅਗ ਲਾਉਂਦੀ ਹਾਂ ਤੇਰੀਆਂ ਤਸੱਲੀਆਂ ਨੂੰ ਤੇ ਸਾੜਦੀ ਹਾਂ ਤੇਰੇ ਵਾਇਦੇ। ਮੈਨੂੰ ਕੋਈ ਲੋੜ ਨਹੀਂ ਕਿ ਅਜੇਹੇ ਘਰ ਵਿਚ ਮੈਂ ਆਪਣੀ ਜ਼ਿੰਦਗੀ ਬਰਬਾਦ ਕਰਾਂ। ਬਸ, ਹੁਣ ਮੇਰੀ ਬਸ ਹੀ ਹੋ ਗਈ। ਤੂੰ ਚਲ ਦਫਤ੍ਰ ਨੂੰ ਤੇ ਮੇਰਾ ਰਬ ਵਾਲੀ"। ਇਹ ਸਭ ਕੁਝ ਸੁਣਕੇ ਬੜੀ ਹੈਰਾਨੀ ਹੋਈ। ਵਿਚਾਰ ਕਰਨ ਤੋਂ ਇਸੇ ਸਿੱਟੇ ਤੇ ਪੁਜੇ ਕਿ ਇਹ ਸਭ ਦੁਖੜੇ ਅਮਿਲਤ ਸੁਭਾਵਾਂ ਦੇ ਕਾਰਨ ਹੀ ਹਨ।

ਤਾਂ ਤੇ ਜ਼ਰੂਰੀ ਹੈ ਕਿ ਆਦਰਸ਼ਕ ਜ਼ਿੰਦਗੀ ਬਸਰ

ਕਰਨ ਵਾਸਤੇ ਵਿਆਹ ਤੋਂ ਪਹਿਲਾਂ ਇਕੱਠੀ ਹੋਣ ਵਾਲੀ ਜੋੜੀ ਨੂੰ ਇਕ ਦੂਸਰੇ ਦੇ ਸੁਭਾਵ ਤੋਂ ਚੰਗੀ ਤਰਾਂ ਵਾਕਫ ਹੋ ਜਾਣਾ ਚਾਹੀਦਾ ਹੈ ਅਤੇ ਹਰ ਇਕ ਨੂੰ ਚੰਗੀ ਤਰਾਂ ਛਾਨ ਬੀਨ ਕਰ ਲੈਂਣੀ ਚਾਹੀਦੀ ਹੈ ਕਿ ਦੂਸਰੀ ਪਾਰਟੀ ਦਾ ਸੁਭਾਵ ਸਭ ਤਰਾਂ ਉਸਦੇ ਅਨਕੂਲ ਹੈ। ਗਰਮ ਤੇ ਨਰਮ ਸੁਭਾਵਾਂ ਦੇ ਮੇਲ ਹੋਣੇ ਮੁਸ਼ਕਲ ਹਨ ਅਤੇ ਇਸ ਮਾਮੂਲੀ ਜਹੀ ਊਣਤਾਈ ਦੇ ਕਾਰਣ ਹੋਰ ਸਭ ਪਾਸਿਆਂ ਤੋਂ ਸ਼ਾਨਦਾਰ ਜੀਵਨ ਸੂਲਾਂ ਦੀ ਸੇਜ ਬਣ ਜਾਂਦਾ ਹੈ।

**ਸਮਾਨ ਰੁਚੀਆਂ:**- ਆਦਰਸ਼ਕ ਵਿਆਹ ਲਈ ਜਿਥੇ ਸਮਾਨ ਸੁਭਾਵ ਗੱਡੀ ਦੇ ਪਹੀਆਂ ਦਾ ਕੰਮ ਦਿੰਦੇ ਹਨ, ਉਥੇ ਸਮਾਨ ਰੁਚੀਆਂ ਇਨ੍ਹਾਂ ਪਹੀਆਂ ਨੂੰ ਚੋਪੜ ਕੇ ਆਸਾਨੀ ਨਾਲ ਚਲਾਉਣ ਲਈ ਤੇਲ ਦਾ ਕੰਮ ਦਿੰਦੀਆਂ ਹਨ। ਵਿਆਹ ਕਰਵਾਉਣ ਵਾਲੇ ਸਾਥੀਆਂ ਦੀਆਂ ਆਸ਼ਾਵਾਂ, ਸੱਧਰਾਂ ਅਤੇ ਰੀਝਾਂ ਸਭ ਸਮਾਨ ਹੋਣੀਆਂ ਚਾਹੀਦੀਆਂ ਹਨ। ਐਸਾ ਨਹੀਂ ਹੋਣਾ ਚਾਹੀਦਾ ਕਿ ਲੜਕੀ ਦੀ ਦਿਲਚਸਪੀ ਤਾਂ ਹੋਵੇ ਕੋਮਲ ਉਨਰ, ਰਾਗ, ਗਾਉਣ ਤੇ ਹੋਰ ਅਜੇਹੀਆਂ ਸੂਖਮ ਰੁਚੀਆਂ ਵਲ ਤੇ ਉਸ ਦੀ ਸ਼ਾਦੀ ਹੋ ਜਾਵੇ ਜੰਗਲਾਤ ਦੇ ਮਹਿਕਮੇ ਦੇ ਅਫਸਰ ਨਾਲ ਜਿਥੇ ਸਾਰੀ ਜ਼ਿੰਦਗੀ ਜੰਗਲਾਂ ਵਿਚ ਹੀ ਵਤੀਤ ਕਰਨੀ ਪਵੇ, ਅਤੇ ਨ ਹੀ ਇਸ ਤਰਾਂ ਉਸ ਲੜਕੇ ਦੀ ਸ਼ਾਦੀ ਜਿਸ ਦੀ ਰੁਚੀ ਫਲਿਸਫਾਨਾ ਮਸਲਿਆਂ ਦੀ ਵਿਚਾਰ ਵਲ਼ ਲਗੀ ਹੋਈ ਹੈ ਅਜੇਹੀ ਲੜਕੀ ਨਾਲ ਹੋਣੀ ਚਾਹੀਦੀ ਹੈ ਜੋ ਹਰ ਸਮੇਂ ਜਿਸਮਾਨੀ ਆਰਾਇਸ਼ ਵਿਚ

ਤੇ ਨੱਚ ਟੱਪ ਕੇ ਦਿਨ ਗੁਜ਼ਾਰਨੇ ਚਾਹੁੰਦੀ ਹੋਵੇ । ਦੋਹਾਂ ਸਾਥੀਆਂ ਦੀਆਂ ਬਹੁਤ ਸਾਰੀਆਂ ਰੁਚੀਆਂ ਇਕੋ ਜਹੀਆਂ ਹੋਣੀਆਂ ਚਾਹੀਦੀਆਂ ਹਨ ਤਾਂਕਿ ਇਕ ਦੂਸਰੇ ਦਾ ਹਮਦਰਦ ਤੇ ਮਦਦਗਾਰ ਬਣ ਸਕੇ । ਜੇਕਰ ਅਜੇਹਾ ਜੋੜ ਨ ਹੋਵੇ ਤਾਂ ਗ੍ਰਿਹਸਤ ਦੀ ਗੱਡੀ ਚਲਣੀ ਔਖੀ ਹੋ ਜਾਂਦੀ ਹੈ ਕਿਉਂਕਿ ਉਹ ਗੱਡੀ ਕਿਸ ਪ੍ਰਕਾਰ ਸੁਧ ਚਲ ਸਕਦੀ ਹੈ ਜਿਸ ਦਾ ਇਕ ਬਲਦ ਤਾਂ ਪੂਰਬ ਵਲ ਨੂੰ ਖਿੱਚਦਾ ਹੋਵੇ ਤੇ ਦੂਸਰਾ ਤਾਣ ਲਾਵੇ ਪੱਛਮ ਵਲ ਨੂੰ ।

**ਉਚਾ ਆਚਰਣ:**—ਮਨੁੱਖਾ ਜੀਵਨ ਤਦ ਹੀ ਸਤਿਕਾਰ ਯੋਗ ਹੋ ਸਕਦਾ ਹੈ ਜੇਕਰ ਬੰਦੇ ਦਾ ਆਚਰਣ ਉਚ ਦਰਜੇ ਦਾ ਹੋਵੇ, ਖਾਸ ਕਰ ਕੇ ਆਦਰਸ਼ਕ ਵਿਆਹ ਦੀ ਤਾਂ ਉੱਚਾ ਆਚਰਣ ਉਹ ਪੱਕੀ ਨੀਂਹ ਹੈ ਜਿਸ ਤੇ ਜ਼ਿੰਦਗੀ ਦੇ ਸਾਰੇ ਮਕਾਨ ਤੇ ਮਕਾਨਾਂ ਤੇ ਚੁਬਾਰੇ ਪੈਣੇ ਹਨ। ਤਾਂ ਤੇ ਜ਼ਰੂਰੀ ਹੈ ਕਿ ਆਦਰਸ਼ਕ ਵਿਆਹ ਕਰਵਾਉਣ ਵਾਲੇ ਸਾਥੀਆਂ ਦਾ ਆਚਰਣ ਬਹੁਤ ਉੱਚੇ ਦਰਜੇ ਦਾ ਹੋਵੇ । ਉਹ ਤੁਛ ਗਿਰਾਵਟਾਂ ਦਾ ਸ਼ਿਕਾਰ ਕਦੀ ਭੀ ਨ ਬਣ ਸਕਣ । ਉਨ੍ਹਾਂ ਦਾ ਆਪਣੇ ਆਪ ਤੇ ਪੂਰਾ ਕਾਬੂ ਹੋਵੇ ਅਤੇ ਦਿਲਾਂ ਦੀਆਂ ਵਾਗਾਂ ਉਨ੍ਹਾਂ ਦੇ ਹਥ ਵਿਚ ਹੋਣ ਤਾਂ ਕਿ ਜਿਸ ਪਾਸੇ ਮਰਜ਼ੀ ਹੈ ਉਹ ਦਿਲ ਨੂੰ ਮੋੜੀ ਫਿਰਨ । ਉਨ੍ਹਾਂ ਵਿਚੋਂ ਹਰ ਇਕ ਛਾਤੀ ਤੇ ਹੱਥ ਰਖਕੇ ਮਾਣ ਨਾਲ ਇਹ ਕਹਿ ਸਕੇ ਕਿ "I am master of myself and the captain of my soul" (ਮੈਂ ਆਪਣੇ

ਆਪ ਦਾ ਮਾਲਕ ਹਾਂ ਅਤੇ ਆਪਣੀ ਰੂਹ ਰੂਪੀ ਕਿਸ਼ਤੀ ਦਾ ਮਲਾਹ ਹਾਂ)। ਅਜੇਹੇ ਉਚੇ ਆਚਰਣ ਵਾਲੀਆਂ ਜੋੜੀਆਂ ਜਗ ਵਿਚ ਜਸ ਖਟਦੀਆਂ ਹਨ ਅਤੇ ਉਨ੍ਹਾਂ ਦਾ, ਘਰ ਸ੍ਵਰਗ ਦਾ ਨਜ਼ਾਰਾ ਬਣ ਜਾਂਦਾ ਹੈ ਜਿਸ ਦੀ ਚੋਬਦਾਰੀ ਦੇਵਤੇ ਪਏ ਕਰਦੇ ਹਨ।

ਇਨਸਾਨੀ ਜ਼ਿੰਦਗੀ ਵਿਚ ਉੱਚੇ ਆਚਰਣ ਦੀ ਅਹਿਮੀਅਤ ਉਸ ਅੰਗ੍ਰੇਜ਼ੀ ਕਹਾਵਤ ਤੋਂ ਭਲੀ ਪ੍ਰਕਾਰ ਪ੍ਰਗਟ ਹੁੰਦੀ ਹੈ ਜਿਸ ਵਿਚ ਕਿਹਾ ਹੈ ਕਿ "ਜੇਕਰ ਆਦਮੀ ਦੀ ਦੌਲਤ ਖੁਸ ਜਾਵੇ ਤਾਂ ਸਮਝੋ ਕ ਕੁਝ ਨਹੀਂ ਵਿਗੜਿਆ; ਜੇਕਰ ਸੇਹਤ ਖੋਈ ਜਾਵੇ ਤਾਂ ਮੰਨੋ ਕਿ ਕੁਝ ਘਾਟਾ ਪੈ ਗਿਆ ਹੈ, ਪ੍ਰੰਤੂ ਜੇਕਰ ਆਦਮੀ ਚਾਲਚਲਨ ਖੋ ਬੈਠੇ ਤਾਂ ਸਮਝੋ ਕਿ ਉਹ ਸਭ ਕੁਝ ਦੇ ਬੈਠਾ"। ਸੋ, ਇਸ ਉਚ ਆਚਰਣ ਜੇਹੀ ਅਮੋਲਕ ਵਸਤੂ ਨੂੰ ਹੱਥੋਂ ਕਦਾਚਿਤ ਨਹੀਂ ਜਾਣ ਦੇਣਾ ਚਾਹੀਦਾ ਅਤੇ ਖਾਸ ਕਰਕੇ ਆਦਰਸ਼ਕ ਵਿਆਹ ਦਾ ਤਾਂ ਇਹ ਇਕ ਅਤਿ ਜ਼ਰੂਰੀ ਅੰਗ ਹੈ।

**ਪ੍ਰਸਪਰ ਪ੍ਰੇਮ:**—ਆਮ ਤੌਰ ਤੇ ਭਾਵੇਂ ਇਨਸਾਨੀ ਜ਼ਿੰਦਗੀ ਦਾ ਹਰ ਇਕ ਪਹਿਲੂ ਪ੍ਰੇਮ ਤੋਂ ਬਿਨਾਂ ਬੜਾ ਸੱਖਣਾ ਜਿਹਾ ਜਾਪਦਾ ਹੈ, ਪ੍ਰੰਤੂ ਵਿਆਹ, ਅਤੇ ਖਾਸ ਕਰਕੇ ਇਕ ਆਦਰਸ਼ਕ ਵਿਆਹ, ਤਾਂ ਪ੍ਰੇਮ ਤੋਂ ਬਿਨਾਂ ਕੁਝ ਅਰਥ ਹੀ ਨਹੀਂ ਰਖਦਾ। ਆਦਰਸ਼ਕ ਵਿਆਹ ਕਰਵਾਉਣ ਵਾਲੀ ਜੋੜੀ ਦੇ ਦਿਲਾਂ ਵਿਚ ਪ੍ਰਸਪਰ ਪ੍ਰੇਮ ਕੁੱਟ ਕੁੱਟ ਕੇ

ਭਰਿਆ ਹੋਣਾ ਚਾਹੀਦਾ ਹੈ ਮਾਨੋ ਇਉਂ ਜਾਪੇ ਕਿ ਇਨ੍ਹਾਂ ਦੇ ਦਿਲ ਪ੍ਰੇਮ ਦੇ ਹੀ ਬਣੇ ਹੋਏ ਹਨ। ਪ੍ਰੰਤੂ ਇਹ ਪ੍ਰੇਮ ਕੀ ਹੋਵੇ ?

ਪ੍ਰਸਪਰ ਪ੍ਰੇਮ ਇਕ ਦੂਸਰੇ ਦੀ ਜਸਮਾਨੀ ਬਨਾਵਟ, ਰੰਗ ਰੂਪ ਜਾਂ ਓਪਰੀ ਓਪਰੀ ਚੋਪੜਾ ਚਾਪੜੀ ਤੇ ਨਿਰਭਰ ਨਹੀਂ ਹੋਣਾ ਚਾਹੀਦਾ ਬਲਕਿ ਇਸ ਸਚੇ ਤੇ ਸੁਚੇ ਪ੍ਰੇਮ ਦੀ ਨੀਂਹ ਉਨ੍ਹਾਂ ਸਦੀਵੀ ਗੁਣਾਂ, ਉਨ੍ਹਾਂ ਪਵਿਤ੍ਰ ਸੱਧਰਾਂ ਤੇ ਆਸ਼ਨਾਵਾਂ ਤੇ ਹੋਣੀ ਚਾਹੀਦੀ ਹੈ ਜੋ ਮਨੁਖਾ ਜੀਵਨ ਨੂੰ ਉੱਚਾ ਬਣਾਉਂਦੇ ਹਨ। ਇਨ੍ਹਾਂ ਪਵਿਤ੍ਰ ਗੁਣਾਂ ਦੀ ਮਿਟੀ ਤੋਂ ਪੈਦਾ ਹੋਇਆ ਪ੍ਰੇਮ ਬੂਟਾ ਕਦੀ ਮਰਝਾਵੇਗਾ ਨਹੀਂ, ਬਲਕਿ ਜਿਉਂ ਜਿਉਂ ਵਿਆਹਤ ਜ਼ਿੰਦਗੀ ਦੇ ਸਾਲ੍ਹਾਂ ਰੂਪੀ ਪਾਣੀ ਨਾਲ ਇਸ ਨੂੰ ਸੇਂਚਿਆ ਜਾਵੇਗਾ ਇਹ ਦਿਨੋਂ ਦਿਨ ਵਧੇਗਾ, ਫੁਲੇਗਾ ਅਤੇ ਅੰਮ੍ਰਿਤ ਭਿੰਨੇ ਫਲ ਲਗ ਕੇ ਫਲੇਗਾ। ਇਸ ਦੇ ਉਲਟ ਜੇਕਰ ਇਹ ਪ੍ਰੇਮ ਚਮੜੀ ਦੇ ਰੰਗ, ਨਕਸ਼ਾਂ ਦੀ ਨੁਹਾਰ ਤੇ ਅੱਖਾਂ ਦੀ ਚਮਕ ਤੇ ਹੀ ਨਿਰਭਰ ਹੈ ਤਾਂ ਇਹ ਸਦਾ ਸਾਥ ਨਹੀਂ ਦੇਵੇਗਾ, ਥੋੜੇ ਦਿਨਾਂ ਬਾਅਦ ਹੀ ਇਹ ਪ੍ਰੇਮ ਬੂਟਾ ਮੁਰਝਾ ਜਾਵੇਗਾ ਤੇ ਸਾਥੀਆਂ ਦੀ ਜ਼ਿੰਦਗੀ ਨਰਕ ਦਾ ਰੂਪ ਧਾਰ ਕੇ ਇਕ ਬੇ ਸੁਆਦੀ ਤੇ ਡਰਾਉਣੀ ਜ਼ਿੰਦਗੀ ਬਣ ਜਾਵੇਗੀ।

ਅਸੀਂ ਇਸ ਗਲ ਨੂੰ ਦੁਹਰਾਉਣਾ ਉਚਿਤ ਸਮਝਦੇ ਹਾਂ ਕਿ ਆਦਰਸ਼ਕ ਵਿਆਹ ਕਰਵਾਉਣ ਵਾਲਿਆਂ ਦਾ ਇਹ ਮੁਢਲਾ ਫਰਜ਼ ਹੈ ਕਿ ਉਹ ਇਕ ਦੂਸਰੇ ਨੂੰ, ਅਰਥਾਤ ਇਕ ਦੂਸਰੇ ਦੇ ਗੁਣਾਂ ਔਗਣਾਂ ਨੂੰ, ਠੋਕ ਵਜਾ ਕੇ ਤੇ

ਨਿਰਪੱਖ ਹੋ ਕੇ ਪੜਚੋਲਣ ਅਤੇ ਸ਼ੁਭ ਗੁਣਾਂ ਦੀ ਹੋਂਦ ਤੇ ਪ੍ਰਸਪਰ ਪ੍ਰੇਮ ਦੀ ਨੀਂਹ ਰਖਣ ਕਿਉਂਕਿ ਅਜੇਹਾ ਕਰਨ ਨਾਲ ਹੀ ਇਨਸਾਨੀ ਜ਼ਿੰਦਗੀ ਇਨਸਾਨੀ ਮਿਆਰ ਤੇ ਬਸਰ ਕੀਤੀ ਜਾ ਸਕੇਗੀ। ਕਵੀ ਦੇ ਇਨ੍ਹਾਂ ਬਚਨਾਂ ਵਿਚ ਕਿ "ਸੀਰਤ ਕੇ ਹਮ ਗੁਲਾਮ ਹੈਂ ਸੂਰਤ ਹੂਈ ਤੋ ਕਿਆ, ਸੁਰਖ ਓ ਸਫ਼ੈਦ ਮਿਟੀ ਕੀ ਮੂਰਤ ਹੂਈ ਤੋ ਕਿਆ", ਸਚਾਈ ਕੁੱਟ ਕੁੱਟ ਕੇ ਭਰੀ ਹੋਈ ਹੈ।

**ਲਾਲਚ ਦੀ ਅਣਹੋਂਦ:**—ਇਹ ਗਲ ਕਹਿਣ ਦੀ ਉਕਾ ਹੀ ਲੋੜ ਨਹੀਂ ਜਾਪਦੀ ਕਿ ਆਦਰਸ਼ਕ ਵਿਆਹ ਕਰਵਾਉਣ ਵਿਚ ਕਿਸੇ ਪ੍ਰਕਾਰ ਦੇ ਭੀ ਲਾਲਚ ਦੀ ਕਣੀ ਨਹੀਂ ਹੋਣੀ ਚਾਹੀਦੀ। ਧਨ, ਮਾਲ, ਦੌਲਤ ਜਾਂ ਜ਼ਮੀਨ, ਮਕਾਨਾਂ ਆਦਿ ਦੇ ਲਾਲਚ ਵਿਚ ਆ ਕੇ ਕਰਵਾਇਆ ਵਿਆਹ ਆਦਰਸ਼ਕ ਵਿਆਹ ਨਹੀਂ ਕਹਾ ਸਕਦਾ ਅਤੇ ਨਾਂ ਹੀ ਅਜੇਹੇ ਵਿਆਹ ਵਿਚ ਉਹ ਖੁਸ਼ੀ ਪ੍ਰਾਪਤ ਹੋ ਸਕਦੀ ਹੈ ਜੋ ਆਦਰਸ਼ਕ ਵਿਆਹ ਵਿਚ ਹੋਣੀ ਚਾਹੀਦੀ ਹੈ। ਜੇਕਰ ਆਦਮੀ ਦੀ ਤਬੀਅਤ ਹੀ ਲਾਲਚੀ ਹੈ ਤਾਂ ਕੋਸ਼ਿਸ਼ ਇਹੀ ਕਰਨੀ ਚਾਹੀਦੀ ਹੈ ਕਿ ਇਹ ਲਾਲਚ ਆਪਣੇ ਸਾਥੀ ਦੇ ਗੁਣਾਂ ਸੰਬੰਧੀ ਕੀਤਾ ਜਾਵੇ ਅਤੇ ਇਸ ਲਈ ਬਹੁਤੇ ਸ਼ੁਭ ਗੁਣਾਂ ਵਾਲਾ ਸਾਥੀ ਢੂੰਡਿਆਂ ਜਾਵੇ। ਦੁਨਿਆਵੀ ਲਾਲਚਾਂ ਦੇ ਫੰਦੇ ਵਿਚ ਫਸਕੇ ਆਪਣੀ ਜਾਨ ਨੂੰ ਕੰਡਿਆਂ ਤੇ ਕਦਾਚਿਤ ਨਹੀਂ ਪਾਉਣਾ ਚਾਹੀਦਾ।

ਮੁਕਦੀ ਗਲ ਇਹ ਹੈ ਕਿ ਦੁਨਿਆਵੀ ਲਾਲਚ

ਅਤੇ ਆਦਰਸ਼ਕ ਵਿਆਹ ਦੋ ਮੁਤਜ਼ਾਦ ਚੀਜ਼ਾਂ ਹਨ। ਜਿਥੇ ਲਾਲਚ ਹੈ ਉਥੇ ਆਦਰਸ਼ਕ ਵਿਆਹ ਨਹੀਂ ਹੋ ਸਕਦਾ ਅਤੇ ਜਿਥੇ ਆਦਰਸ਼ਕ ਵਿਆਹ ਹੋ ਰਿਹਾ ਹੈ ਉਥੇ ਲਾਲਚ ਦੀ ਬੂ ਤਕ ਭੀ ਨਹੀਂ ਆ ਸਕਦੀ।

**ਆਰਥਕ ਸੁਤੰਤ੍ਰਤਾ:**—ਆਦਰਸ਼ਕ ਵਿਆਹ ਲਈ ਜ਼ਰੂਰੀ ਹੈ ਕਿ ਇਹ ਜੋੜੀ ਆਰਥਕ ਤੌਰ ਤੇ ਬਿਲਕੁਲ ਸੁਵਤੰਤ੍ਰ ਹੋਵੇ। ਇਸਦਾ ਭਾਵ ਇਹ ਹੈ ਕਿ ਲੜਕੇ ਲਈ ਇਹ ਜ਼ਰੂਰੀ ਹੈ ਕਿ ਉਹ ਉਤਨੀ ਦੇਰ ਵਿਆਹ ਕਰਵਾਉਣ ਦਾ ਖਿਆਲ ਤਕ ਭੀ ਨ ਕਰੇ ਜਦ ਤਕ ਉਹ ਆਪਣੀ ਕਮਾਈ ਨਾਲ ਪੈਦਾ ਕੀਤੀ ਹੋਈ ਆਮਦਨ ਤੋਂ ਆਪਣੀ ਸਾਥਣ ਤੇ ਆਉਣ ਵਾਲੇ ਬਚਿਆ ਨੂੰ ਘਟ ਤੋਂ ਘਟ ਸਭਯ-ਜ਼ਿੰਦਗੀ ਦੀਆਂ ਮੁਢਲੀਆਂ ਜ਼ਰੂਰੀਆਤ ਪ੍ਰਾਪਤ ਕਰਕੇ ਨਹੀਂ ਦੇ ਸਕਦਾ। ਉਸ ਵਿਆਹਤ ਜ਼ਿੰਦਗੀ ਵਿਚ ਕੋਈ ਮੌਜ ਨਹੀਂ ਜਿਥੇ ਹਰ ਇਕ ਪੈਸਾ ਖਰਚਣ ਲਈ ਪਿਤਾ ਜੀ ਦੀ ਆਗਿਆ ਲੈਣੀ ਪੈਂਦੀ ਹੈ ਅਤੇ ਨਾਂ ਹੀ ਕਿਸੇ ਹੋਣਹਾਰ ਸਪੁਤ੍ਰ ਦਾ ਇਹ ਧਰਮ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਮਾਪਿਆਂ ਤੇ ਕਿਸੇ ਪ੍ਰਕਾਰ ਦਾ ਅਯੋਗ ਬੋਝ ਬਣੇ।

ਇਸ ਸੰਬੰਧ ਵਿਚ ਇਕ ਦਿਲਚਸਪ ਪ੍ਰਸ਼ਨ ਪੈਦਾ ਹੁੰਦਾ ਹੈ। ਵਰਤਮਾਨ ਜਹੇ ਬੇਕਾਰੀ ਦੇ ਜ਼ਮਾਨੇ ਵਿਚ ਕੀ ਇਹ ਉਚਿਤ ਨਹੀਂ ਕਿ ਜੇਕਰ ਲੜਕਾ ਆਪ ਬੇਕਾਰੀ ਦੇ ਕਾਰਨ ਕੁਝ ਦੇਰ ਲਈ ਲੋੜੀਂਦੀ ਪੂਰੀ ਆਮਦਨ ਨਹੀਂ

ਕਮਾ ਸਕਦਾ ਅਤੇ ਲੜਕੀ ਟ੍ਰੇਂਡ ਗ੍ਰੈਜੂਏਟ, ਡਾਕਟਰ ਜਾਂ ਨਰਸ ਹੋਣ ਦੀ ਹੈਸੀਅਤ ਵਿਚ ਆਪਣੀ ਬਣਨ ਵਾਲੀ ਛੋਟੀ ਜਹੀ ਟੱਬਰੀ ਦੇ ਘਾਟੇ ਨੂੰ ਕਮਾਈ ਕਰ ਕੇ ਪੂਰਾ ਕਰ ਸਕਦੀ ਹੈ ਤਾਂ ਇਹ ਦੋਵੇਂ, ਹੋਰ ਸਭ ਪਾਸਿਆਂ ਤੋਂ ਨਿਪੁੰਨ, ਸਾਥੀ ਵਿਆਹ ਕਰਵਾ ਲੈਣ ? ਪੱਛਮੀ ਦੇਸਾਂ ਵਿਚ ਆਮ ਤੌਰ ਤੇ ਅਜੇਹਾ ਹੋ ਰਿਹਾ ਹੈ ਅਤੇ ਸਾਡੇ ਦੇਸ ਵਿਚ ਭੀ ਟਾਂਵੀਆਂ ਟਾਂਵੀਆਂ ਮਸਾਲਾਂ ਇਸ ਪ੍ਰਕਾਰ ਦੀਆਂ ਮਿਲ ਸਕਦੀਆਂ ਹਨ। ਅਜੇਹਾ ਕਰਨ ਵਿਚ ਕੋਈ ਨੁਕਸ ਨਹੀਂ ਅਤੇ ਨਾਂ ਹੀ ਕੋਈ ਐਬ ਹੈ, ਪ੍ਰੰਤੂ ਇਹ ਮੰਨਣਾ ਪਵੇਗਾ ਕਿ ਅਜੇਹੀ ਹਾਲਤ ਵਿਚ ਆਦਮੀ ਦਾ ਉਹ ਸ੍ਵੈਮਾਨ ਨਹੀਂ ਰਹਿ ਸਕਦਾ ਜਿਸ ਦਾ ਕਿ ਉਹ ਕੁਦਰਤੀ ਤੌਰ ਤੇ ਅਧਿਕਾਰੀ ਹੈ ।

ਸੋ, ਇਹ ਹਨ ਗੁਣ ਜੋ ਆਦਰਸ਼ਕ ਵਿਆਹ ਕਰਵਾਉਣ ਵਾਲਿਆਂ ਵਿਚ ਹੋਣੇ ਚਾਹੀਦੇ ਹਨ । ਇਹ ਗਲ ਵਖਰੀ ਹੈ ਕਿ ਇਸ ਘਸਵੱਟੀ ਦੀ ਪਰਖ ਅਨੁਸਾਰ ਸਾਡੇ ਮੁਲਕ ਵਿਚ ਕਿਤਨੇ ਆਦਰਸ਼ਕ ਵਿਆਹ ਮਿਲਣਗੇ ? ਅਸੀਂ ਮੰਨਦੇ ਹਾਂ ਕਿ ਬਹੁਤ ਥੋੜੇ, ਪ੍ਰੰਤੂ ਅਜੇਹੇ ਵਿਆਹਾਂ ਦੀ ਬਹੁਲਤਾ ਨ ਹੋਣੀ ਇਸ ਗਲ ਦਾ ਸਬੂਤ ਨਹੀਂ ਕਿ ਸਾਨੂੰ ਅਸਲੀ ਨਿਸ਼ਾਨੇ ਤੋਂ ਗਿਰ ਜਾਣਾ ਚਾਹੀਦਾ ਹੈ । "ਜਗ ਮਹਿ ਉਤਮ ਕਾਢੀਏ, ਵਿਰਲੇ ਕੇਈ ਕੇ" । ਸਾਡਾ ਨਿਸ਼ਾਨਾ ਜ਼ਰੂਰ ਉੱਚਾ ਹੋਣਾ ਚਾਹੀਦਾ ਹੈ ਅਤੇ ਇਸ ਤੇ ਅਪੜਨ ਲਈ ਹਰ ਇਕ ਨੂੰ ਪੂਰਾ ਪੂਰਾ ਤਾਣ ਲਾਉਣਾ ਚਾਹੀਦਾ ਹੈ । ਹਰ ਇਕ ਸਭ੍ਯ ਮਾਪੇ ਦਾ ਇਹ ਮੁਢਲਾ

ਫਰਜ਼ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਬੱਚੇ ਬੱਚੀਆਂ ਨੂੰ ਇਸ ਲਾਇਕ ਬਨਾਉਣ ਕਿ ਉਹ ਆਦਰਸ਼ਕ ਵਿਆਹ ਕਰਵਾਉਣ ਦੇ ਅਧਿਕਾਰੀ ਹੋ ਜਾਣ।

ਇਸ ਕਾਂਡ ਦੀ ਸਮਾਪਤੀ ਤੋਂ ਪਹਿਲਾਂ ਅਸੀਂ ਇਕ ਦੋ ਹੋਰ ਜ਼ਰੂਰੀ ਮਾਮਲਿਆਂ ਸੰਬੰਧੀ ਵਿਚਾਰ ਕਰਨਾ ਚਾਹੁੰਦੇ ਹਾਂ। ਉਹ ਇਹ ਹਨ:—ਵਿਆਹ ਕਰਵਾਉਣ ਵਿਚ ਮਾਪਿਆਂ ਦੀ ਸਲਾਹ; ਵਿਆਹ ਦੀ ਰਸਮ; ਅਤੇ ਵਿਆਹ ਕਰਵਾਉਣ ਦੀ ਲੋੜ। ਇਹ ਕਾਂਡ ਅਗੇ ਹੀ ਲੋੜ ਤੋਂ ਬਹੁਤਾ ਲੰਬਾ ਹੋ ਗਿਆ ਹੈ। ਇਸ ਲਈ ਅਸੀਂ ਇਨ੍ਹਾਂ ਮਾਮਲਿਆਂ ਤੇ ਵਿਚਾਰ ਬਹੁਤ ਸੰਖੇਪ ਤੋਰ ਤੇ ਹੀ ਕਰਾਂਗੇ।

ਪਹਿਲੀ ਗਲ ਸੰਬੰਧੀ ਕੇਵਲ ਇਤਨਾ ਕਹਿਣਾ ਕਾਫੀ ਹੈ ਕਿ ਯੋਗ ਇਹੀ ਹੈ ਕਿ ਵਿਆਹ ਕਰਵਾਉਣ ਵਿਚ ਮਾਪਿਆਂ ਦੀ ਸਲਾਹ ਲਈ ਜਾਵੇ; ਸਲਾਹ ਹੀ ਨ ਲਈ ਜਾਵੇ ਬਲਕਿ ਇਸ ਸਲਾਹ ਨੂੰ ਵਾਹ ਲਗਦੀ ਸਤਿਕਾਰਿਆ ਜਾਵੇ ਕਿਉਂਕਿ ਉਹ ਮਾਪੇ ਜਿਨ੍ਹਾਂ ਕਈ ਪ੍ਰਕਾਰ ਦੀਆਂ ਕੁਰਬਾਨੀਆਂ ਕਰ ਕੇ ਆਪਣੇ ਬੱਚਿਆਂ ਨੂੰ ਪਾਲਿਆ ਹੈ, ਪੜ੍ਹਾਇਆ ਹੈ ਅਤੇ ਹੋਰ ਲੋੜੀਂਦੇ ਹੁਨਰ ਸਿਖਾਏ ਹਨ ਇਸ ਅਹਿਮ ਮਾਮਲੇ ਸੰਬੰਧੀ ਸਲਾਹ ਦੇਣ ਲਗਿਆਂ ਆਪਣੇ ਬੱਚਿਆਂ ਦੇ ਭਵਿੱਖਤ ਸੁਖ ਤੇ ਆਰਾਮ ਨੂੰ ਕਦੀ ਅੱਖਾਂ ਤੋਂ ਓਹਲੇ ਨਹੀਂ ਕਰ ਸਕਦੇ। ਬਿਲਕੁਲ ਸੰਭਵ ਹੈ ਕਿ ਨਾ ਤਜਰਬਾਕਾਰੀ ਤੇ ਜੁਵਾ ਅਵਸਥਾ ਦੇ ਕਾਰਨ ਬੱਚੇ ਕਈ ਗਲਾਂ ਵਿਚ ਕੋਤਾਹੀ ਕਰ ਜਾਣ ਜਾਂ ਧੋਖਾ ਖਾ ਜਾਣ, ਪ੍ਰੰਤੂ ਇਨ੍ਹਾਂ ਦੇ ਮਾਪਿਆਂ ਨੇ ਦੁਨੀਆਂ ਦੇਖੀ ਹੋਈ ਹੈ,

ਕਈ ਪ੍ਰਕਾਰ ਦੇ ਪਾਪੜ ਵੇਲੇ ਹਨ, ਕਈ ਔਕੜਾਂ ਵਿਚੋਂ ਲੰਘੇ ਹਨ ਅਤੇ ਕਈ ਟੋਇਆਂ ਤੋਂ ਬਚਾ ਭੀ ਕੀਤਾ ਤੇ ਕਈਆਂ ਵਿਚ ਬਚਾ ਕਰਦੇ ਕਰਦੇ ਗਿਰ ਭੀ ਗਏ ਹਨ। ਇਨ੍ਹਾਂ ਦੇ ਇਸ ਅਣਮੁੱਲ ਤਜਰਬੇ ਤੋਂ ਬੱਚਿਆਂ ਨੂੰ ਜ਼ਰੂਰ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ। ਪ੍ਰੰਤੂ ਅਸੀਂ ਇਹ ਚਿਤਾਵਨੀ ਕਰਵਾਏ ਬਿਨਾਂ ਨਹੀਂ ਰਹਿ ਸਕਦੇ ਕਿ ਵਿਆਹ ਕਰਵਾਉਣ ਜਾਂ ਨ ਕਰਵਾਉਣ ਦੀ ਅਖੀਰੀ ਜ਼ੁਮੇਵਾਰੀ ਬੱਚਿਆਂ ਦੇ ਆਪਣੇ ਸਿਰ ਹੀ ਹੋਣੀ ਚਾਹੀਦੀ ਹੈ। ਇਸ ਲਈ ਸਿੱਟਾ ਇਹ ਹੈ ਕਿ ਵਿਆਹ ਵਿਚ ਵਿਆਹ ਕਰਵਾਉਣ ਵਾਲਿਆਂ ਨੂੰ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ, ਉਨ੍ਹਾਂ ਦਾ ਫਰਜ਼ ਹੈ ਕਿ ਉਹ ਆਪਣੇ ਮਾਪਿਆਂ ਦੇ ਤਜਰਬੇ ਤੋਂ ਲਾਭ ਉਠਾਉਣ; ਪ੍ਰੰਤੂ ਜੇਕਰ ਚਾਰੇ ਬੰਨੇ ਉਨ੍ਹਾਂ ਨੂੰ ਮਾਪਿਆਂ ਦੀ ਸਲਾਹ ਅਨਕੂਲ ਅਤੇ ਯੋਗ ਨ ਜਾਪੇ ਤਾਂ ਇਸ ਸਮੁੰਦਰ ਵਿਚ ਆਪਣੀ ਜ਼ੁਮੇਵਾਰੀ ਤੇ ਛਾਲ ਮਾਰ ਦੇਣ।

ਵਿਆਹ ਦੀ ਰਸਮ ਜਿਥੋਂ ਤਕ ਹੋ ਸਕੇ ਸਾਦਾ ਤੋਂ ਸਾਦਾ ਹੋਣੀ ਚਾਹੀਦੀ ਹੈ। ਇਸ ਵਿਚ ਸ਼ੱਕ ਨਹੀਂ ਕਿ ਇਹ ਖੁਸ਼ੀ ਦਾ ਮੌਕਾ ਹੁੰਦਾ ਹੈ ਅਤੇ ਖੁਸ਼ੀ ਮਨਾਉਣੀ ਚਾਹੀਦੀ ਹੈ, ਪ੍ਰੰਤੂ ਇਸ ਖੁਸ਼ੀ ਦੀ ਕੋਈ ਹੱਦ ਹੋਣੀ ਚਾਹੀਦੀ ਹੈ ਤਾ ਕਿ ਖੁਸ਼ੀ ਭੀ ਮਨਾਈ ਜਾਵੇ ਪਰ ਇਸ ਤੇ ਖਰਚ ਇਤਨਾ ਨ ਹੋਵੇ ਜੋ ਭਵਿੱਖਤ ਕਰਜ਼ੇ ਦੀ ਨੀਂਹ ਬੰਨ੍ਹ ਦੇਵੇ।

ਹੁਣ ਅਸੀਂ ਇਸ ਸਵਾਲ ਵਲ ਆਉਂਦੇ ਹਾਂ ਕਿ ਕੀ ਇਹ ਜ਼ਰੂਰੀ ਹੈ ਕਿ ਹਰ ਇਕ ਲੜਕਾ ਜਾਂ ਹਰ

ਇਕ ਲੜਕੀ ਵਿਆਹ ਜ਼ਰੂਰ ਕਰਾਵੇ ? ਇਸ ਪ੍ਰਸ਼ਨ ਦਾ ਸਾਧਾਰਣ ਉਤ੍ਰ ਇਹ ਹੈ ਕਿ ਇਸ ਗਲ ਦਾ ਫੈਸਲਾ ਕਿ ਲੜਕੇ ਜਾਂ ਲੜਕੀ ਨੇ ਵਿਆਹ ਕਰਵਾਉਣਾ ਹੈ ਜਾਂ ਨਹੀਂ ਉਨ੍ਹਾਂ ਦੇ ਆਪਣੇ ਹਥ ਹੋਣਾ ਚਾਹੀਦਾ ਹੈ। ਮਾਪਿਆਂ ਜਾਂ ਕਿਸੇ ਹੋਰ ਦਾ ਇਹ ਕੋਈ ਅਧਿਕਾਰ ਨਹੀਂ ਕਿ ਉਹ ਇਨ੍ਹਾਂ ਨੂੰ ਵਿਆਹ ਕਰਵਾਉਣ ਜਾਂ ਨ ਕਰਵਾਉਣ ਲਈ ਮਜਬੂਰ ਕਰਨ। ਮਾਪਿਆਂ ਦਾ ਫਰਜ਼ ਕੇਵਲ ਬਚਿਆਂ ਦੀ ਪ੍ਰਿਤਪਾਲ ਕਰਨੀ ਅਤੇ ਉਨ੍ਹਾਂ ਨੂੰ ਵਿਦਿਆ ਦੇਣ ਦਾ ਹੈ, ਇਸ ਤੋਂ ਉਪ੍ਰੰਤ ਬਚਿਆਂ ਨੂੰ ਪੂਰਣ ਆਜ਼ਾਦੀ ਹੋਣੀ ਚਾਹੀਦੀ ਹੈ ਜਿਸ ਤਰਾਂ ਉਹ ਚਾਹੁਣ ਆਪਣੇ ਜੀਵਨ ਨੂੰ ਵਤੀਤ ਕਰਨ।

ਪੱਛਮੀਂ ਦੇਸਾਂ ਵਿਚ ਆਮ ਤੌਰ ਤੇ ਬਹੁਤ ਸਾਰੇ ਆਦਮੀ ਅਤੇ ਔਰਤਾਂ ਇਸ ਪ੍ਰਕਾਰ ਦੇ ਮਿਲਦੇ ਹਨ ਜਿਨ੍ਹਾਂ ਵਿਆਹ ਨਹੀਂ ਕਰਵਾਏ ਹੁੰਦੇ ਅਤੇ ਨਾਂਹੀ ਉਨ੍ਹਾਂ ਵਿਆਹ ਕਰਵਾਉਣਾ ਹੁੰਦਾ ਹੈ। ਮੈਂ ਅਮ੍ਰੀਕਾ ਵਿਚ ਕਈ ਅਜੇਹੇ ਆਦਮੀ ਤੇ ਔਰਤਾਂ ਦੇਖੇ ਹਨ ਜਿਨ੍ਹਾਂ ਵਿਆਹ ਨਹੀਂ ਕਰਵਾਇਆ ਹੋਇਆ ਸੀ ਅਤੇ ਇਹ ਇਸ ਕਰਕੇ ਨਹੀਂ ਕਿ ਉਹ ਵਿਆਹਤ ਜ਼ਿੰਦਗੀ ਦੀਆਂ ਜ਼ਮੇਵਾਰੀਆਂ ਨਹੀਂ ਸੰਭਾਲ ਸਕਦੇ ਸਨ, ਬਲਕਿ ਕੇਵਲ ਇਸ ਲਈ ਕਿ ਉਨ੍ਹਾਂ ਆਪਣੇ ਦਿਲਾਂ ਵਿਚ ਫੈਸਲਾ ਕੀਤਾ ਹੋਇਆ ਸੀ ਕਿ ਦੁਨੀਆਂ ਵਿਚ ਵਿਆਹ ਕਰਵਾ ਕੇ ਬੱਚੇ ਪੈਦਾ ਕਰਨਾ ਹੀ ਇਸਤ੍ਰੀ ਪੁਰਸ਼ ਦਾ ਸਭ ਤੋਂ ਮੁਖ ਤੇ ਵਡਾ ਧਰਮ ਨਹੀਂ। ਇਸ ਜ਼ਿੰਦਗੀ ਨੂੰ ਹੋਰ ਕੰਮਾਂ ਵਿਚ ਭੀ

ਵਤੀਤ ਕੀਤਾ ਜਾ ਸਕਦਾ ਹੈ। ਵੈਸੇ ਇਨ੍ਹਾਂ ਮਰਦ ਔਰਤਾਂ ਵਿਚ ਮੈਂ ਅਜੇਹੇ ਵੇਖੇ ਹਨ ਜੋ ਕਾਲਜਾਂ ਵਿਚ ਪ੍ਰੋਫੈਸਰ ਸਨ, ਡਾਕਟਰ ਸਨ, ਵਕੀਲ ਸਨ ਜਾਂ ਜੱਜ ਸਨ ਅਤੇ ਇਸ ਲਈ ਉਨ੍ਹਾਂ ਦੀ ਆਮਦਨ ਗ੍ਰਿਹਸਤੀ ਜ਼ਿੰਦਗੀ ਨਿਭਾਉਣ ਵਾਸਤੇ ਕਾਫੀ ਸੀ, ਪ੍ਰੰਤੂ ਵਿਆਹ ਨਹੀਂ ਕਰਵਾਏ ਸਨ ਅਤੇ ਇਹ ਕੇਵਲ ਉਪ੍ਰੋਕਤ ਕਾਰਨ ਦੇ ਆਧਾਰ ਤੇ।

ਕਈ ਲੋਕਾਂ ਦਾ ਖਿਆਲ ਹੈ ਕਿ ਪੱਛਮ ਵਿਚ ਇਸਤ੍ਰੀ-ਪੁਰਸ਼ ਦੇ ਤਅੱਲਕਾਤ ਕਾਫੀ ਢਿਲੇ ਹੋਣ ਦੇ ਕਾਰਨ ਉਹ ਲੋਕ ਸ਼ਾਦੀ ਦੇ ਇਤਨੇ ਚਾਹਵਾਨ ਨਹੀਂ, ਕਿਉਂਕਿ ਸ਼ਾਦੀ ਕਰਵਾਉਣ ਤੋਂ ਬਿਨਾਂ ਭੀ ਕਾਮ-ਚੇਸ਼ਟਾ ਪੂਰੀ ਹੋ ਸਕਦੀ ਹੈ। ਭਾਵੇਂ ਇਸ ਗਲ ਵਿਚ ਕਾਫੀ ਸਚਾਈ ਹੈ, ਪ੍ਰੰਤੂ ਇਹ ਗਲ ਸੌ ਫੀ ਸਦੀ ਠੀਕ ਨਹੀਂ। ਪੱਛਮ ਵਿਚ ਸਾਰੇ ਮਰਦ ਔਰਤਾਂ ਆਚਰਣ ਤੋਂ ਗਿਰੇ ਹੋਏ ਨਹੀਂ ਅਤੇ ਖਾਸ ਕਰ ਕੇ ਇਹ ਗਲ ਦਾਹਵੇ ਨਾਲ ਕਹੀ ਜਾ ਸਕਦੀ ਹੈ ਕਿ ਜੋ ਇਸਤ੍ਰੀ ਜਾਂ ਪੁਰਸ਼ ਵਿਆਹ ਨਹੀਂ ਕਰਵਾਉਂਦੇ ਉਨ੍ਹਾਂ ਵਿਚ ਬਹੁਤੀ ਗਿਣਤੀ ਸਚੇ ਤੇ ਸੁਚਿਆਂ ਦੀ ਹੈ।

ਅਸਾਡੇ ਦੇਸ ਵਿਚ ਭੀ ਕਈ ਮਿਸਾਲਾਂ ਅਜੇਹੇ ਆਦਮੀ ਤੇ ਔਰਤਾਂ ਦੀਆਂ ਮਿਲ ਸਕਦੀਆਂ ਹਨ ਜਿਨ੍ਹਾਂ ਆਪਣੀ ਜ਼ਿੰਦਗੀ ਦਾ ਨਿਸ਼ਾਨਾ ਔਲਾਦ ਪੈਦਾ ਕਰਨ ਦੀ ਥਾਂ ਕੁਝ ਹੋਰ ਰਖਿਆ ਹੋਇਆ ਹੈ ਅਤੇ ਉਹ ਆਪਣੀਆਂ ਜ਼ਿੰਦਗੀਆਂ ਆਮ ਜਨਤਾ ਦੇ ਲਾਭ ਲਈ ਵਿਤਾ ਰਹੇ ਹਨ। ਤਾਂ ਤੇ ਜੇਕਰ ਅਜੇਹੀਆਂ ਪਵਿਤ੍ਰ ਰੂਹਾਂ ਸਾਡੇ ਵਿਚ

ਪੈਦਾ ਹੋਣ ਜੋ ਦੀਨ ਦੁਨੀਆਂ ਤੋਂ ਸਚੇ ਤੇ ਨਿਸਕਾਮ ਰਹਿਕੇ ਸੁਸਾਇਟੀ ਦੀ ਸੇਵਾ ਕਰਦੇ ਹੋਏ ਆਪਣਾ ਜੀਵਨ ਵਤੀਤ ਕਰਨ ਦੀ ਆਸ਼ ਰਖਦੇ ਹੋਣ ਤਾਂ ਅਸਾਡੇ ਧੰਨ ਭਾਗ !

---

# ਕਾਂਡ ਛੇਵਾਂ

## ਘਰੋਗੀ ਜ਼ਿੰਦਗੀ

ਇਨਸਾਨੀ ਜ਼ਿੰਦਗੀ ਵਿਚ ਘਰੋਗੀ ਜ਼ਿੰਦਗੀ ਦਾ ਪਹਿਲੂ ਸਭ ਤੋਂ ਲੋੜੀਂਦਾ, ਜ਼ਰੂਰੀ ਅਤੇ ਪਵਿੱਤ੍ਰ ਪਹਿਲੂ ਹੈ। ਸਿਖ ਗੁਰੂ ਸਾਹਿਬਾਨ ਨੇ ਗ੍ਰਿਹਸਤ ਆਸ਼ਰਮ ਨੂੰ ਸਭ ਤੋਂ ਪਵਿਤ੍ਰ ਧਰਮ ਫਰਮਾਇਆ ਹੈ ਅਤੇ ਇਸਦੀ ਪ੍ਰਸੰਸਾ ਇਥੋਂ ਤਕ ਕੀਤੀ ਹੈ ਕਿ ਇਸਨੂੰ ਮੁਕਤੀ ਪ੍ਰਾਪਤ ਕਰਨ ਦਾ ਸਾਧਨ ਮੰਨਿਆ ਹੈ 'ਨਾਨਕ ਸਤਿਗੁਰ ਭੇਟਿਐ ਪੂਰੀ ਹੋਵੈ ਜੁਗਤਿ। ਹਸੰਦਿਆਂ, ਖੇਲੰਦਿਆਂ, ਪੈਨੰਦਿਆਂ, ਖਾਵੰਦਿਆਂ, ਵਿਚੇ ਹੋਵੈ ਮੁਕਤਿ"।

ਗ੍ਰਿਹਸਤ ਜਹੇ ਪਵਿਤ੍ਰ ਆਸ਼ਰਮ ਵਿਚ ਘਰੋਗੀ ਜ਼ਿੰਦਗੀ ਦੀ ਖਾਸ ਥਾਂ ਹੈ ਕਿਉਂਕਿ ਜੇਕਰ ਜਗਿਆਸੂ ਜੀਵਾਂ ਦੀ ਘਰੋਗੀ ਜ਼ਿੰਦਗੀ ਸਭ ਪਾਸਿਆਂ ਤੋਂ ਨਿਪੁੰਨ ਤੇ ਸ੍ਰੇਸ਼ਟ ਹੋਵੇ ਤਾਂ ਗਿਹਸਤ ਮਾਰਗ ਵਿਚ ਚਲਦਿਆਂ ਕੋਈ ਖਾਸ ਔਕੜ ਪੇਸ਼ ਨਹੀਂ ਆਉਂਦੀ ਅਤੇ ਇਹ ਮਾਰਗ ਸਚ ਮੁਚ ਹੀ ਮੁਕਤੀ ਪ੍ਰਾਪਤ ਕਰਨ ਦਾ ਸਭ ਤੋਂ ਸੁਖੱਲਾ ਸਾਧਨ ਸਾਬਤ ਹੁੰਦਾ ਹੈ। ਘਰੋਗੀ ਜ਼ਿੰਦਗੀ ਦੀ ਅਹਿਮੀਅਤ ਇਸ ਲਈ ਭੀ ਬਹੁਤੀ ਹੈ ਕਿ ਇਸਦੇ ਵਾਯੂ ਮੰਡਲ ਦਾ ਅਸਰ ਜ਼ਿੰਦਗੀ ਦੇ ਹੋਰ ਪਹਿਲੂਆਂ ਤੇ ਪੈਂਦਾ ਹੈ, "ਘਰ ਸੁਖ ਵਸਿਆ ਬਾਹਰ ਸੁਖ ਪਾਇਆ", ਜੇਕਰ ਘਰ ਵਿਚ ਸੁਖ ਤੇ ਆਰਾਮ ਹੈ ਤਾਂ ਬਾਹਰੋਂ ਭੀ ਇਸੇ

ਪ੍ਰਕਾਰ ਦੀਆਂ ਨਿਆਮਤਾਂ ਪ੍ਰਾਪਤ ਹੁੰਦੀਆਂ ਰਹਿੰਦੀਆਂ ਹਨ। ਜੇਕਰ ਘਰ ਵਿਚ ਬਖੇੜੇ, ਈਰਖਾ ਤੇ ਦ੍ਵੈਤ ਰਹਿਣ ਤਾਂ ਬਾਹਰੋਂ ਭਾਵੇਂ ਕਿਤਨੇ ਸੁਖ ਪਏ ਮਿਲਣ ਆਦਮੀ ਇਨ੍ਹਾਂ ਦੀ ਦੋਂਦ ਨੂੰ ਮਹਿਸੂਸ ਹੀ ਨਹੀਂ ਕਰ ਸਕਦਾ ਕਿਉਂਕਿ ਇਹ ਘਰੇਲੂ ਦੁਖਾਂ ਦੀ ਭਾਂਬੜ ਵਤ ਮਚਦੀ ਅੱਗ ਵਿਚ ਸੁਕੀ ਤੀਲੀ ਵਾਂਗ ਜਲ ਜਾਂਦੇ ਹਨ।

ਘਰੋਗੀ ਜ਼ਿੰਦਗੀ ਦੇ ਵਾਯੂ ਮੰਡਲ ਦਾ ਅਸਰ ਬੱਚਿਆਂ ਤੇ ਪੈਣੋਂ ਕਿਸੇ ਸੂਰਤ ਹਟ ਨਹੀਂ ਸਕਦਾ ਤਾਂ ਤੇ ਆਉਣ ਵਾਲੀ ਨਸਲ ਦਾ ਚੰਗਾ ਜਾਂ ਬੁਰਾ ਹੋਣਾ ਸਾਡੀ ਵਰਤਮਾਨ ਘਰੋਗੀ ਜ਼ਿੰਦਗੀ ਤੇ ਨਿਰਭਰ ਹੈ। ਇਸੇ ਪ੍ਰਕਾਰ ਸਾਡੀ ਘਰੋਗੀ ਜ਼ਿੰਦਗੀ ਦਾ ਅਸਰ ਭਾਵੇਂ ਅਸੀਂ ਇਸ ਨੂੰ ਕਿਤਨਾ ਭੀ ਲੁਕਾ ਕੇ ਰਖਣ ਦਾ ਯਤਨ ਕਰੀਏ, ਸਾਡੇ ਗਵਾਂਢੀਆਂ ਤੇ ਭੀ ਜ਼ਰੂਰ ਪਵੇਗਾ।

ਸਮੁਚੇ ਤੌਰ ਤੇ ਘਰੋਗੀ ਜ਼ਿੰਦਗੀ ਦਾ ਚੰਗਾ ਜਾਂ ਬੁਰਾ ਹੋਣਾ ਇਸਤ੍ਰੀ-ਪੁਰਸ਼ਦਾ ਯੋਗ ਜਾਂ ਅਯੋਗ ਜੋੜ ਹੋਣ ਤੇ ਨਿਰਭਰ ਹੈ। ਆਦਰਸ਼ਕ ਵਿਆਹ ਦੁਆਰਾ ਇਕੱਠੀਆਂ ਹੋਈਆਂ ਜੋੜੀਆਂ ਦੀ ਘਰੋਗੀ ਜ਼ਿੰਦਗੀ ਸਦਾ ਹੀ ਸ੍ਵਰਗ ਦਾ ਨਮੂਨਾ ਹੁੰਦੀ ਹੈ ਅਤੇ ਇਸ ਵਿਚ ਕੋਈ ਦੁਖ, ਔਕੜ ਜਾਂ ਊਣਤਾਈ ਸੁਪਨੇ ਮਾਤ੍ਰ ਭੀ ਪ੍ਰਤੀਤ ਨਹੀਂ ਹੁੰਦੀ ਕਿਉਂਕਿ ਅਜੇਹੀਆਂ ਜੋੜੀਆਂ ਨੇ ਸਤਿਗੁਰਾਂ ਦੇ ਪਵਿੱਤ੍ਰ ਉਪਦੇਸ਼ "ਧਨ ਪਿਰ ਇਹ ਨ ਆਖੀਅਨ, ਬਹਿਨ ਇਕਠੇ ਹੋਇ; ਏਕ ਜੋਤਿ, ਦੁਇ ਮੂਰਤੀ, ਧਨ ਪਿਰ ਕਹੀਐ ਸੋਇ" ਨੂੰ ਚੰਗੀ ਤਰਾਂ ਦ੍ਰਿੜ੍ਹ ਕੀਤਾ ਹੋਇਆ ਹੈ। ਜਿਨ੍ਹਾਂ ਘਰਾਂ ਵਿਚ ਇਹ

ਜੋੜੀਆਂ ਚੰਗੀਆਂ ਨਹੀਂ ਬਣੀਆਂ ਉਨ੍ਹਾਂ ਦਾ ਘਰੋਗੀ ਜੀਵਨ ਕੁਦਰਤੀ ਤੌਰ ਤੇ ਦੁਖੀ ਹੁੰਦਾ ਹੈ ।

## ੧–ਟੱਬਰਦਾਰੀ

ਟੱਬਰਦਾਰੀ ਦੇ ਸੰਬੰਧ ਵਿਚ ਪੂਰਬੀ ਜਾਂ ਪੱਛਮੀ ਜ਼ਿੰਦਗੀ ਆਦਰਸ਼ਕ ਜ਼ਿੰਦਗੀ ਨਹੀਂ ਕਹੀ ਜਾ ਸਕਦੀ ਕਿਉਂਕਿ ਸਮੁਚੇ ਤੌਰ ਤੇ ਇਨ੍ਹਾਂ ਦੋਹਾਂ ਵਿਚ ਕਾਫੀ ਊਣਤਾਈਆਂ ਹਨ । ਇਸਦਾ ਮਤਲਬ ਇਹ ਨਹੀਂ ਕਿ ਆਦਰਸ਼ਕ ਟੱਬਰਦਾਰੀ ਪੂਰਬ ਜਾਂ ਪੱਛਮ ਵਿਚ ਬਿਲਕੁਲ ਹੀ ਨਹੀਂ ਪਾਈ ਜਾਂਦੀ ਬਲਕਿ ਇਹ ਹੈ ਕਿ ਅਜੇਹੇ ਟੱਬਰਾਂ ਦੀ ਗਿਣਤੀ ਦੂਸਰੇ ਟੱਬਰਾਂ ਨਾਲੋਂ ਬਹੁਤ ਘਟ ਹੈ। ਆਦਰਸ਼ਕ ਟੱਬਰਦਾਰੀ ਦਾ ਵਾਸਾ ਉਨ੍ਹਾਂ ਘਰਾਂ ਵਿਚ ਹੀ ਹੋ ਸਕਦਾ ਹੈ ਜਿਨ੍ਹਾਂ ਵਿਚ ਇਸਤ੍ਰੀ–ਭਰਤਾ ਦੇ ਪ੍ਰਸਪਰ ਸੰਬੰਧ ਘਿਉ ਖਿਚੜੀ ਵਾਂਗ ਹੋਣ । ਇਸਤ੍ਰੀ–ਭਰਤਾ ਦਾ ਇਕ ਦੂਸਰੇ ਨਾਲ ਅਸਲੀ ਅਰਥਾਂ ਵਿਚ ਅਭੇਦ ਹੋਣਾ ਆਦਰਸ਼ਕ ਟੱਬਰਦਾਰੀ ਦਾ ਭੇਦ ਹੈ। ਪ੍ਰੰਤੂ ਇਹ ਗਲ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਸਵਾਏ ਹਥਾਂ ਦੀਆਂ ਉਂਗਲਾਂ ਤੇ ਗਿਣਨ ਜੋਗੀਆਂ ਮਿਸਾਲਾਂ ਦੇ ਇਸਤ੍ਰੀ ਪੁਰਸ਼ ਦੀ ਇਹ ਅਭੇਦਤਾ ਪੱਛਮ ਜਾਂ ਪੂਰਬ ਵਿਚ ਕਿਤੇ ਨਹੀਂ ਪਾਈ ਜਾਂਦੀ ।

ਪੱਛਮ ਵਿਚ ਭਾਵੇਂ ਓਪਰੀ ਓਪਰੀ ਖੁਸ਼ੀ ਹਰ ਇਕ ਘਰ ਵਿਚ ਪਾਈ ਜਾਂਦੀ ਹੈ, ਪ੍ਰੰਤੂ ਅਸਲੀ ਖੁਸ਼ੀ ਕੇਵਲ ਵਿਰਲੇ ਘਰਾਂ ਵਿਚ ਹੀ ਹੁੰਦੀ ਹੈ। ਇਨ੍ਹਾਂ ਵਿਰਲੇ ਘਰਾਂ

ਵਿਚ ਤੁਸੀਂ ਦੇਖੋਗੇ ਕਿ ਵੈਸੇ ਭਾਵੇਂ ਆਰਥਕ ਨੁਕਤਾ ਨਿਗਾਹ ਤੋਂ ਇਨ੍ਹਾਂ ਦੀ ਹਾਲਤ ਕੋਈ ਖਾਸ ਚੰਗੀ ਨ ਹੋਵੇ, ਪ੍ਰੰਤੂ ਇਸਤ੍ਰੀ ਮਰਦ ਦੇ ਪ੍ਰਸਪਰ ਸਚੇ, ਸੁਚੇ ਤੇ ਚੰਗੇ ਪ੍ਰੇਮ ਦੇ ਕਾਰਨ ਉਨ੍ਹਾਂ ਵਿਚ ਆਈ ਅਭੇਦਤਾ ਇਕ ਦੂਸਰੇ ਦੇ ਦੁਖਾਂ ਤਕਲੀਫਾਂ ਜਾਂ ਔਕੜਾਂ ਦੀ ਦਵਾਈ ਹੈ। ਜੇਕਰ ਵਾਹਿਗੁਰੂ ਨੇ ਮਾਇਆ ਦੇ ਭੀ ਖੁਲੇ ਗਫੇ ਬਖਸ਼ ਛਡੇ ਹਨ ਤਾਂ ਸੋਨੇ ਤੇ ਸੁਹਾਗਾ ਹੈ, ਜ਼ਿੰਦਗੀ ਹਰ ਪਹਿਲੂ ਤੋਂ ਸ਼ਾਂਤ ਪੂਰਬਕ ਹੈ ਕਿਉਂਕਿ ਕਿਸੇ ਗਲ ਦੀ ਪ੍ਰਵਾਹ ਜੁ ਨ ਹੋਈ। ਤੰਗਦਸਤੀ ਦੀ ਹਾਲਤ ਵਿਚ ਭੀ ਜ਼ਿੰਦਗੀ ਨੂੰ ਦੁੱਭਰ ਨਹੀਂ ਬਣਾਇਆ ਜਾਂਦਾ। ਇਸਤ੍ਰੀ ਮਰਦ, ਅਤੇ ਮਰਦ ਇਸਤ੍ਰੀ ਦਾ ਸਹਾਰਾ ਹੈ ਅਤੇ ਦੋਵੇਂ ਇਕ ਦੂਸਰੇ ਨੂੰ ਕੋਸਣ ਦੀ ਥਾਂ ਇਕ ਦੂਸਰੇ ਦੀਆਂ ਔਕੜਾਂ ਆਪਣੀਆਂ ਔਕੜਾਂ ਸਮਝਕੇ ਉਨ੍ਹਾਂ ਵਿਚ ਸਹਾਇਕ ਹੁੰਦੇ ਹਨ। ਕ੍ਰੋਧ ਉਨ੍ਹਾਂ ਦੇ ਦਿਲਾਂ ਤੋਂ ਅਨਜਾਣ ਹੈ ਅਤੇ ਕੌੜਾ ਬਚਨ ਉਨ੍ਹਾਂ ਦੀ ਰਸਨਾ ਨੇ ਬੋਲਣਾ ਨਹੀਂ ਸਿਖਿਆ। ਬਸ ਹਰ ਗਲ ਵਿਚ ਮਿਠਾਸ ਅਤੇ ਪ੍ਰੇਮ ਹੈ, ਦੁਖ ਵਾਲੀ ਗਲ ਤੇ ਝਟ ਪਟ ਪਰਦਾ ਪਾਇਆ ਜਾਂਦਾ ਹੈ; ਜੋ ਕੁਝ ਪਤੀ ਬਾਹਰੋਂ ਕਮਾ ਕੇ ਲਿਆਉਂਦਾ ਹੈ ਸੁਪਤਨੀ ਉਸ ਨੂੰ ਵਰਤਣ ਵਿਚ ਦੁਗਣਾ ਕਰਕੇ ਦਿਖਾਉਂਦੀ ਹੈ, ਅਤੇ ਮਾਲਕ ਦੀ ਖੁਸ਼ੀ ਵਿਚ "ਰਾਜ਼ੀ ਬਰ ਰਜ਼ਾ" ਰਹਿੰਦੇ ਹੋਏ ਅਤੁਟ ਖੁਸ਼ੀਆਂ ਮਾਣਦੇ ਹਨ। ਕਵੀ ਦੇ ਹੇਠ ਲਿਖੇ ਬਚਨ ਇਨ੍ਹਾਂ ਘਰਾਂ ਤੇ ਇੰਨ ਬਿੰਨ ਘਟਦੇ ਹਨ:—

ਅਮੀਰੀ ਮਾਲ ਓ ਦੌਲਤ ਮੈਂ, ਸਮਝਨਾ ਕਮ ਨਿਗਾਹੀ ਹੈ।

ਜਹਾਂ ਮਿਲ ਕਰ ਰਹੇਂ ਦੋ ਦਿਲ, ਵਹੀਂ ਪਰ ਪਾਤਸ਼ਾਹੀ ਹੈ।
ਅਮੀਰੋਂ ਕੇ ਮਹਿਲੋਂ ਸੇ ਬੜ੍ਹਕੇ, ਟੂਟੇ ਘਰ ਕਾ ਕੋਨਾ ਹੈ।
ਖੁਸ਼ੀ ਕੀ ਸ਼ੈ ਮਹੱਬਤ ਹੈ, ਨ ਚਾਂਦੀ ਹੈ, ਨ ਸੋਨਾ ਹੈ।

ਘਰ ਵਿਚ ਕੋਈ ਭੀ ਔਕੜ ਆਵੇ ਹਰ ਇਕ ਨੂੰ ਇਹੀ ਖਿਆਲ ਹੈ ਕਿ ਇਸਦਾ ਪਤਾ ਦੂਸਰੇ ਸਾਥੀ ਨੂੰ ਨ ਲਗੇ, ਉਸਦੇ ਬਿਨਾ ਪਤੇ ਹੀ ਮੈਂ ਇਸ ਨੂੰ ਨਿਪਟਾ ਲਵਾਂ। ਦੋਹਾਂ ਪਾਸਿਆਂ ਤੋਂ ਹਰ ਇਕ ਨੂੰ ਸਦਾ ਇਹੀ ਖਿਆਲ ਹੈ ਕਿ ਜਿਥੋਂ ਤਕ ਹੋ ਸਕੇ ਮੈਂ ਆਪਣੇ ਸਾਥੀ ਨੂੰ ਖੁਸ਼ ਕਰਾਂ ਤੇ ਉਸ ਨੂੰ ਸਦਾ ਹੀ ਖੁਸ਼ ਵੇਖਾਂ । ਜੇਕਰ ਸੁਪਤਨੀ ਦੇ ਚੇਹਰੇ ਤੇ ਕੁਝ ਉਦਾਸੀ ਛਾਈ ਹੋਈ ਜਾਪਦੀ ਹੈ ਤਾਂ ਪਤੀ ਨੂੰ ਝਟ ਖਿਆਲ਼ ਆਉਂਦਾ ਹੈ ਕਿ ਹਫਤੇ ਭਰ ਤੋਂ ਮੈਂ ਆਪਣੀ ਜਿੰਦ ਜਾਨ ਨੂੰ ਕਿਸੇ ਸਿਨੇਮਾ, ਥੀਏਟਰ ਜਾਂ ਨਾਚ ਵਿਚ ਨਹੀਂ ਲੈ ਗਿਆ, ਇਸੇ ਲਈ ਇਹ ਉਦਾਸ ਹੈ। ਬਸ ਝਟ ਪਟ ਸ਼ਾਮ ਨੂੰ ਕਿਸੇ ਪਾਸੇ ਦੇ ਤਿਆਰੇ ਵੱਜ ਜਾਂਦੇ ਹਨ ਅਤੇ ਉਦਾਸੀ ਨੂੰ ਕਾਫੂਰ ਬਣਾ ਕੇ ਉਡਾਇਆ ਜਾਂਦਾ ਹੈ। ਇਸੇ ਪ੍ਰਕਾਰ ਜੇਕਰ ਕੰਮ ਤੋਂ ਥਕ ਕੇ ਚੂਰ ਹੋਕੇ ਆਇਆ ਪਤੀ ਕੁਝ ਉਦਾਸ ਦਿਸਦਾ ਹੈ ਤਾਂ ਸੁਪਤਨੀ ਝਟ ਤਾੜ ਜਾਂਦੀ ਹੈ ਅਤੇ ਐਸੀਅਤਾਂ ਹਸਾਉਣੀਆਂ ਗਲਾਂ ਨਾਲ ਉਸਦਾ ਦਿਲ ਪਰਚਾਉਂਦੀ ਹੈ ਕਿ ਉਦਾਸੀ ਮਿੰਟਾਂ ਵਿਚ ਹੀ ਦੂਰ ਹੋ ਜਾਂਦੀ ਹੈ । ਇਕ ਮਾਮੂਲੀ ਜਹੀ ਖੁਸ਼ੀ ਨੂੰ ਕਈ ਗੁਣਾ ਕਰਕੇ ਮੰਨਿਆ ਜਾਂਦਾ ਹੈ ਅਤੇ ਇਸ ਪ੍ਰਕਾਰ ਦੁਖ ਵਿਚ ਸੁਖ ਮਨਾਕੇ ਟੱਬਰਦਾਰੀ ਦੀਆਂ ਸਾਰੀਆਂ ਜ਼ੁਮੇਵਾਰੀਆਂ ਨੂੰ ਬੜੀ ਸਹਿਨ ਸੀਲਤਾ ਅਤੇ

ਸੰਜਮ ਨਾਲ ਨਿਪਟਾਇਆ ਜਾਂਦਾ ਹੈ।

ਅਜੇਹੇ ਵਿਰਲੇ ਘਰਾਂ ਤੋਂ ਬਿਨਾਂ ਪੱਛਮੀ ਮੁਲਕਾਂ ਦੇ ਆਮ ਘਰਾਂ ਦੀ ਟੱਬਰਦਾਰੀ ਕੋਈ ਖਾਸ ਸੁਆਦਲੀ ਨਹੀਂ। ਘਰ ਤੋਂ ਬਾਹਰ ਬੇਸ਼ਕ ਇਸਤ੍ਰੀ ਪੁਰਸ਼ ਦੋਵੇਂ ਹੀ ਇਹ ਜ਼ਾਹਰ ਕਰਦੇ ਹਨ ਕਿ ਉਹ ਇਕ ਦੂਸਰੇ ਨਾਲ ਘਿਓ ਖਿਚੜੀ ਤੇ ਇਕ ਦੂਸਰੇ ਤੇ ਬੜੇ ਖੁਸ਼ ਹਨ, ਪ੍ਰੰਤੂ ਪਤਾ ਹੀ ਤਦ ਲਗਦਾ ਹੈ ਜਦ ਮਿਸਜ਼ ਸਮਿਥ ਹੋਰੀਂ ਜੱਜ ਪਾਸ ਮਿਸਟਰ ਸਮਿਥ ਨੂੰ ਤਲਾਕ ਦੇਣ ਲਈ ਦਰਖਾਸਤ ਕਰਦੇ ਹਨ ਜਾਂ ਮਿਸਟਰ ਸਮਿਥ ਆਪਣੀ ਮਿਸਜ਼ ਤੋਂ ਤੰਗ ਆ ਕੇ ਇਹ ਪੈਂਤੜਾ ਅਖਤਿਆਰ ਕਰਦਾ ਹੈ। ਬਹੁਤੇ ਘਰਾਂ ਵਿਚ ਖੁਸ਼ੀ ਦੀ ਜ਼ਿੰਦਗੀ ਉੱਕਾ ਹੀ ਨਸੀਬ ਨਹੀਂ ਹੁੰਦੀ। ਇਸਤ੍ਰੀ ਸਦਾ ਆਪਣੇ ਹੀ ਹਾਰ ਸ਼ਿੰਗਾਰ ਅਤੇ ਆਪਣੀਆਂ ਹੀ ਸਹੂਲੀ-ਅਤਾਂ ਦੀ ਪ੍ਰਵਾਹ ਕਰਦੀ ਹੈ ਅਤੇ ਮਰਦ ਇਸ ਫਿਕਰ ਵਿਚ ਰਹਿੰਦਾ ਹੈ ਕਿ ਕਿਸ ਤਰਾਂ ਕਮਾਈ ਕਰ ਕੇ ਉਹ ਇਸਦੀਆਂ ਲੋੜਾਂ ਨੂੰ ਪੂਰੀਆਂ ਕਰ ਸਕਦਾ ਹੈ। ਜਦ ਤਕ ਖਾਣ, ਪੀਣ ਤੇ ਹੰਢਾਉਣ ਨੂੰ ਚੰਗਾ ਮਿਲਦਾ ਗਿਆ ਤੇ ਹਫਤੇਵਾਰ ਸਿਨੇਮਾਂ ਤੇ ਨਾਚ ਘਰਾਂ ਦੀਆਂ ਸੈਰਾਂ ਹੁੰਦੀਆਂ ਰਹੀਆਂ ਮੀਆਂ ਬੀਵੀ ਦੀ ਚੰਗੀ ਨਿਭ ਗਈ; ਅਤੇ ਜਿਸ ਵੇਲੇ ਇਨ੍ਹਾਂ ਗੱਲਾਂ ਵਿਚ ਕਿਸੇ ਪ੍ਰਕਾਰ ਦੀ ਊਣਤਾਈ ਵਾਪ-ਰਨ ਲਗੀ ਤੜੱਕ ਤਲਾਕ ਤਕ ਨੌਬਤ ਪੁਜ ਜਾਂਦੀ ਹੈ। ਫੇਰ ਇਹ ਖਿਆਲ ਉੱਕਾ ਹੀ ਨਹੀਂ ਕਿ ਨਿੱਕੇ ਨਿੱਕੇ ਬੱਚੇ ਹਨ, ਇਨ੍ਹਾਂ ਦਾ ਕੀ ਹਾਲ ਹੋਊ ! ਉਹ ਜਾਣਦਾ ਉਨ੍ਹਾਂ ਦਾ ਪਿਉ, ਮੇਮ ਸਾਹਿਬ ਕੋਈ ਹੋਰ ਠਿਕਾਣ

ਢੂੰਡਣਗੇ ਜਿਥੇ ਉਨ੍ਹਾਂ ਨੂੰ ਆਪਣੇ ਆਰਾਮ ਪ੍ਰਾਪਤ ਹੋ ਸਕਣ। ਇਹੀ ਕਾਰਨ ਹੈ ਕਿ ਉਨ੍ਹਾਂ ਦੇਸਾਂ ਵਿਚ ਤਲਾਕਾਂ ਦੀ ਗਿਣਤੀ ਬਹੁਤੀ ਹੈ।

Happy homes (ਖੁਸ਼ੀ ਭਰੇ ਘਰਾਂ) ਦਾ ਕਾਇਮ ਕਰਨਾ ਪੱਛਮੀ ਮੁਲਕਾਂ ਦੇ ਸਮਾਜਕ ਨੀਤੀਵੇਤਾਵਾਂ ਲਈ ਇਕ ਬੜਾ ਭਾਰਾ ਅਤੇ ਅਹਿਮ ਸਵਾਲ ਬਣਿਆ ਹੋਇਆ ਹੈ। ਇਸ ਵਿਸ਼ੇ ਤੇ ਲੈਕਚਰ ਹੁੰਦੇ ਹਨ, ਅਖਬਾਰਾਂ ਵਿਚ ਲੇਖ ਨਿਕਲਦੇ ਹਨ ਅਤੇ ਬੇਗਿਣਤ ਪੁਸਤਕਾਂ ਲਿਖੀਆਂ ਜਾਂਦੀਆਂ ਹਨ, ਜਿਨ੍ਹਾਂ ਦੁਆਰਾ ਇਹ ਯਤਨ ਕੀਤਾ ਜਾਂਦਾ ਹੈ ਕਿ ਸੁਸਾਇਟੀ ਦੀ ਘਰੋਗੀ ਜ਼ਿੰਦਗੀ ਨੂੰ ਸਥਿਰ (Stable) ਬਣਾਇਆ ਜਾਵੇ। ਪ੍ਰੰਤੂ ਘਰੋਗੀ ਜ਼ਿੰਦਗੀ ਉਤਨੀ ਦੇਰ ਸਥਿਰ ਹੋਣੀ ਅਸੰਭਵ ਹੈ ਜਦ ਤਕ ਇਸ ਦੀ ਨੀਂਹ ਪੱਕੀ ਨਹੀਂ ਹੋ ਜਾਂਦੀ, ਜਿਸ ਲਈ ਉਨ੍ਹਾਂ ਲੋਕਾਂ ਨੂੰ ਘਰੋਗੀ ਜ਼ਿੰਦਗੀ ਦੇ ਮੁਢਲੇ ਅਸੂਲਾਂ (Basic values of domestic life) ਨੂੰ ਬਦਲਨਾ ਪਵੇਗਾ।

ਪੱਛਮ ਵਿਚ ਘਰੋਗੀ ਜ਼ਿੰਦਗੀ ਦੇ ਬੇ ਰਸ ਹੋਣ ਦਾ ਅਸਲ ਕਾਰਨ ਇਹ ਹੈ ਕਿ ਇਸ ਦਾ ਮੁਢ ਉੱਚੇ ਅਸੂਲਾਂ ਤੇ ਨਹੀਂ ਰਖਿਆ ਹੋਇਆ ਹੁੰਦਾ। ਜਵਾਨੀ ਦੀ ਤਰੰਗ ਵਿਚ ਲੜਕੇ ਲੜਕੀਆਂ ਵਿਆਹ ਕਰਵਾਉਣ ਲਗੇ ਇਕ ਦੂਸਰੇ ਦੀ ਪੂਰੀ ਪੂਰੀ ਪੜਚੋਲ ਨਹੀਂ ਕਰਦੇ। ਉਪਰਲੀ ਉਪਰਲੀ ਮਿਠਾਸ ਅਤੇ ਮੁਸਕ੍ਰਾਹਟ ਤੇ ਲੋਹੋ ਕੇ ਇਕ ਦੂਸਰੇ ਨੂੰ ਦਿਲ ਦੇ ਬੈਠਦੇ ਹਨ। ਵਿਆਹਤ ਜ਼ਿੰਦਗੀ ਵਿਚ ਇਹ ਓਪਰੀ ਓਪਰੀ ਚੋਪੜਾ ਚਾਪੜੀ

ਬਹੁਤੀ ਦੇਰ ਗੁਝੀ ਨਹੀਂ ਰਹਿ ਸਕਦੀ। ਅਸਲੀਅਤ ਪ੍ਰਗਟ ਹੋਣ ਲਗਦੀ ਹੈ ਤਾਂ ਮਲੂਮ ਹੁੰਦਾ ਹੈ ਕਿ ਵਿਆਹ ਸਮੇਂ ਦਾ ਪ੍ਰੇਮ ਐਵੇਂ ਝੂਠਾ ਪ੍ਰੇਮ ਹੀ ਸੀ। ਤਾਂਤੇ ਲੋੜ ਇਹ ਹੈ ਕਿ ਟੱਬਰਦਾਰੀ ਦੀ ਨਿਊਂ ਜਿਸਮਾਨੀ ਸਿਫਤਾਂ ਦੀ ਥਾਂ ਇਖਲਾਕੀ ਸਿਫਤਾਂ ਦੇ ਅਧਾਰ ਤੇ ਰਖੀ ਜਾਵੇ, ਤਾਕਿ ਇਕ ਵਾਰ ਦੀ ਪ੍ਰੇਮ ਗੰਢ ਬਝੀ ਹੋਈ ਦਿਨੋਂ ਦਿਨ ਪੀਡੀ ਹੀ ਹੁੰਦੀ ਚਲੀ ਜਾਵੇ ਅਤੇ ਜ਼ਿੰਦਗੀ ਦੇ ਅਖੀਰੀ ਸੁਆਸਾਂ ਤਕ ਨ ਖੁਲ੍ਹੇ।

ਅਸਾਡੇ ਆਪਣੇ ਦੇਸ ਵਿਚ ਭੀ ਟੱਬਰਦਾਰੀ ਕੋਈ ਇਤਨੀ ਰਸਦਾਇਕ ਨਹੀਂ, ਜਿਤਨੀ ਹੋਣੀ ਚਾਹੀਦੀ ਹੈ। ਅਸਲੀਅਤ ਦੀ ਘਸਵਟੀ ਤੇ ਪਰਖਿਆਂ ਪਤਾ ਲਗੇਗਾ ਕਿ ਖੁਸ਼ੀ ਭਰੇ ਘਰਾਂ (Happy homes) ਦੀ ਗਿਣਤੀ ਸਾਡੇ ਮੁਲਕ ਵਿਚ ਪੱਛਮੀ ਮੁਲਕਾਂ ਦੇ ਮੁਕਾਬਲੇ ਤੇ ਭੀ ਬਹੁਤ ਥੋੜ੍ਹੀ ਹੈ। ਇਨ੍ਹਾਂ ਘਰਾਂ ਨੂੰ ਪਾਸੇ ਰਖਕੇ ਬਾਕੀ ਘਰਾਂ ਵਿਚ ਟੱਬਰਦਾਰੀ ਨਰਕ ਦਾ ਨਮੂਨਾ ਬਣੀ ਹੋਈ ਹੈ। ਪੱਛਮੀ ਘਰਾਂ ਵਿਚ ਘਟ ਤੋਂ ਘਟ ਓਪਰੀ ਓਪਰੀ ਖੁਸ਼ੀ ਜ਼ਰੂਰ ਹੈ, ਸਾਡੇ ਘਰਾਂ ਵਿਚ ਉਹ ਭੀ ਨਹੀਂ। ਉਹ ਆਪਣੀਆਂ ਪ੍ਰਸਪਰ ਨਾਚਾਕੀਆਂ, ਔਕੜਾਂ ਜਾਂ ਤਕਲੀਫਾਂ ਨੂੰ ਦੂਸਰਿਆਂ ਪ੍ਰਤੀ ਪ੍ਰਗਟ ਨਹੀਂ ਹੋਣ ਦਿੰਦੇ; ਅਸੀਂ ਨਿਕੀਆਂ ਨਿਕੀਆਂ ਗੱਲਾਂ ਤੇ ਅੱਗ ਬਗੋਲਾ ਹੋ ਜਾਂਦੇ ਹਾਂ ਅਤੇ ਘਰ ਵਿਚ ਉਹ ਤੂਫਾਨ ਲਿਆਉਂਦੇ ਹਾਂ ਕਿ ਸਾਰੀ ਗਲੀ ਵਿਚ ਰੌਲਾ ਪੈ ਜਾਂਦਾ ਹੈ। ਸਹਿਨ-ਸੀਲਤਾ, ਤਹੱ-ਮਲ ਜਾਂ ਨਰਮੀ ਕਿਸੇ ਪਾਸਿਓਂ ਭੀ ਨਹੀਂ ਵਰਤੀ ਜਾਂਦੀ।

ਜੇਕਰ ਸੁਆਣੀ ਤੋਂ ਕੋਈ ਮਾਮੂਲੀ ਭੁਲ ਹੋ ਗਈ ਜਾਂ ਕੋਈ ਮਾਮੂਲੀ ਨੁਕਸਾਨ ਹੋ ਗਿਆ ਤਾਂ ਘਰ ਦਾ ਸਰਦਾਰ ਉਸਦੀ ਖਲੜੀ ਲਾਹੁਣ ਤਕ ਜਾਂਦਾ ਹੈ ਅਤੇ ਜੇਕਰ ਸਰਦਾਰ ਹੋਰਾਂ ਵਲੋਂ ਕੋਈ ਅਜੇਹੀ ਹਰਕਤ ਹੋ ਗਈ ਤਾਂ ਢਿਲ ਸੁਆਣੀ ਭੀ ਨਹੀਂ ਕਰਦੀ। ਉਹ ਇੱਕੀ ਦੀ ਇਕੱਤੀ ਪਾਉਂਦੀ ਹੈ ਅਤੇ ਮਿੰਟਾਂ ਵਿਚ ਉਸ ਦੇ ਦਾਦੇ ਬਾਬੇ ਪੁਣ ਸੁਟਦੀ ਹੈ।

ਇਹ ਗੱਲ ਮੰਨਣੀ ਪਵੇਗੀ ਕਿ ਅਸਾਡੇ ਘਰਾਂ ਵਿਚ ਪ੍ਰਵਿਰਤ ਹੋਈ ਬੇਰਸੀ ਦੀ ਬਹੁਤੀ ਜ਼ੁਮੇਵਾਰੀ ਔਰਤਾਂ ਦੇ ਸਿਰ ਹੈ। ਅਸਾਡੀਆਂ ਇਸਤ੍ਰੀਆਂ ਵਿਚ ਸਹਿਨ-ਸੀਲਤਾ ਦਾ ਮਾਦਾ ਬਹੁਤ ਥੋੜ੍ਹਾ ਹੈ। ਛੋਟੀ ਛੋਟੀ ਗੱਲ ਤੇ ਇਹ ਆਪੇ ਤੋਂ ਬਾਹਰ ਹੋ ਜਾਂਦੀਆਂ ਹਨ ਅਤੇ ਘਰ ਦੇ ਸਾਰੇ ਜੀਆਂ ਦੀ ਜ਼ਿੰਦਗੀ ਦੁੱਭਰ ਬਣਾ ਦੇਂਦੀਆਂ ਹਨ। ਗੱਲ ਨੂੰ ਸਮਝਣ ਅਤੇ ਸਮਝਕੇ ਬੋਲਣ ਦੀ ਇਹ ਕੋਸ਼ਿਸ਼ ਨਹੀਂ ਕਰਦੀਆਂ ਅਤੇ ਦੂਰਅੰਦੇਸ਼ੀ ਇਨ੍ਹਾਂ ਸਿੱਖੀ ਹੀ ਨਹੀਂ। ਜੋ ਦਿਲ ਵਿਚ ਆਈ ਮੂੰਹ ਪਾੜਕੇ ਕਹਿ ਛਡੀ; ਦੂਸਰੇ ਦੇ ਪ੍ਰਭਾਵਾਂ ਦਾ ਕੋਈ ਖਿਆਲ ਤਕ ਨਹੀਂ। ਘਰ ਵਿਚ ਲੂਣ ਮਿਰਚ ਨ ਹੋਣ ਤੇ ਘਰ ਵਾਲੇ ਨੂੰ ਤੰਗ ਕੀਤਾ ਜਾਂਦਾ ਹੈ; ਹਾਲਾਂ ਕਿ ਦੁਕਾਨੋਂ ਇਹ ਚੀਜ਼ਾਂ ਲਿਆਉਣੀਆਂ ਸੁਆਣੀ ਦਾ ਹੀ ਫਰਜ਼ ਹੈ ਤੇ ਪੇਂਡੂ ਦੁਕਾਨਾਂ ਤੋਂ ਇਹ ਚੀਜ਼ਾਂ ਆਮ ਤੌਰ ਤੇ ਛੇ ਮਹੀਨੇ ਦੇ ਉਧਾਰ ਤੇ ਮਿਲ ਸਕਦੀਆਂ ਹਨ। ਪਰ ਨਹੀਂ, ਆਪਣੀ ਆਦਤ ਪੂਰੀ ਕਰਨੀ ਹੋਈ; ਹਰ ਇਕ

ਨਿਕੀ ਜੇਹੀ ਲੋੜ ਦੇ ਪੂਰਾ ਨ ਹੋਣ ਜਾਂ ਮਾਮੂਲੀ ਜਹੀ ਔਕੜ ਪੇਸ਼ ਹੋਣ ਤੇ ਇਨ੍ਹਾਂ ਆਪਣਾ ਫਰਜ਼ ਸਮਝਿਆ ਹੋਇਆ ਹੈ ਕਿ ਘਰ ਵਾਲੇ ਨੂੰ ਜ਼ਰੂਰ ਪਤਾ ਲਗੇ ਕਿ ਸੁਆਣੀ ਕਿਤਨੀ ਔਖੀ ਹੈ। ਅਜੇਹੀ ਹਾਲਤ ਵਿਚ ਟੱਬਰ-ਦਾਰੀ ਨੂੰ ਰਸ ਭਿੰਨੀ ਜ਼ਿੰਦਗੀ ਬਨਾਉਣਾ ਮੁਸ਼ਕਲ ਹੀ ਨਹੀਂ ਬਲਕਿ ਅਸੰਭਵ ਹੈ।

ਸ਼ੁਕਰ ਹੈ ਕਿ ਪੜ੍ਹ ਲਿਖੇ ਘਰਾਂ ਵਿਚ ਉਪ੍ਰੋਕਤ ਊਣਤਾਈਆਂ ਦੂਰ ਹੋ ਰਹੀਆਂ ਹਨ ਅਤੇ ਅਜੇਹੇ ਘਰਾਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ ਭਾਵੇਂ ਵਾਧੇ ਦੀ ਰਫਤਾਰ ਸਾਰੀ ਅਬਾਦੀ ਦੇ ਮੁਕਾਬਲੇ ਤੇ ਬਹੁਤ ਧੀਮੀ ਹੈ। ਅਜੇਹੇ ਘਰਾਣਿਆਂ ਵਿਚ ਸਹਿਨ ਸੀਲਤਾ, ਦੀਰਘ ਵਿਚਾਰ, ਦੂਰਅੰਦੇਸ਼ੀ, ਪ੍ਰਸਪਰ ਸਨਮਾਨ, ਸਤਿਕਾਰ ਅਤੇ ਪ੍ਰੇਮ ਦਾ ਵਾਧਾ ਹੈ ਅਤੇ ਟੱਬਰਦਾਰੀ ਦੇ ਮਾਮੂਲੀ ਝਮੇ-ਲਿਆਂ ਨੂੰ ਰਾਈ ਦੇ ਪਹਾੜ ਕਰਕੇ ਨਹੀਂ ਵਿਖਾਲਿਆ ਜਾਂਦਾ। ਇਸ ਲਈ ਅਜੇਹੇ ਘਰਾਂ ਵਿਚ ਟੱਬਰਦਾਰੀ ਇਤਨੀ ਦੁਖਦਾਇਕ ਨਹੀਂ, ਜਿਤਨੀ ਅਨਪੜ੍ਹ ਤੇ ਪੇਂਡੂ ਘਰਾਂ ਵਿਚ ਹੈ।

ਇਹ ਗੱਲ ਕਹੇ ਬਿਨਾਂ ਅਸੀਂ ਨਹੀਂ ਰਹਿ ਸਕਦੇ ਕਿ ਸਾਡੀ ਇਸਤ੍ਰੀ ਵਿਚ ਪੱਛਮੀ ਇਸਤ੍ਰੀ ਦੇ ਮੁਕਾਬਲੇ ਕੁਰਬਾਨੀ ਦਾ ਮਾਦਾ ਬਹੁਤ ਹੈ। ਪਤੀ ਜਾਂ ਘਰ ਦੇ ਸੁਖ ਦੀ ਖਾਤਰ ਜੋ ਕੁਰਬਾਨੀ ਸਾਡੀ ਇਸਤ੍ਰੀ ਕਰ ਸਕਦੀ ਹੈ ਉਹ ਪੱਛਮੀ ਇਸਤ੍ਰੀ ਸੁਪਨੇ ਵਿਚ ਭੀ ਖਿਆਲ ਨਹੀਂ ਕਰ ਸਕਦੀ। ਪ੍ਰੰਤੂ ਜੇਕਰ ਇਕ ਕੁਰਬਾਨੀ ਦੇ ਜਜ਼ਬੇ

ਦੇ ਹੁੰਦਿਆਂ ਹੋਇਆਂ ਭੀ ਸਾਡੀ ਟੱਬਰਦਾਰੀ ਰਸਦਾਇਕ ਨਹੀਂ ਤਾਂ ਕਾਰਨ ਕੇਵਲ ਸਾਡੀ ਇਸਤ੍ਰੀ ਦਾ ਵਿਦਿਆ-ਹੀਨ ਹੋਣਾ ਹੈ। ਜੇਕਰ ਇਨ੍ਹਾਂ ਨੂੰ ਵਿਦਿਆ ਦਿਤੀ ਜਾਵੇ ਤਾਂ ਇਨ੍ਹਾਂ ਦੀਆਂ ਅਯੋਗ, ਮਾਰਨ ਖੰਡੀਆਂ ਤੇ ਚੰਡਿਕਾ ਰੁਚੀਆਂ ਨੂੰ ਯੋਗ, ਸੰਮਿਲਤ ਤੇ ਪ੍ਰੇਮ ਪੂਰਬਕ ਰੁਚੀਆਂ ਵਿਚ ਤਬਦੀਲ ਕੀਤਾ ਜਾ ਸਕਦਾ ਹੈ ਅਤੇ ਸਾਡੀ ਘਰੋਗੀ ਜ਼ਿੰਦਗੀ ਇਕ ਆਦਰਸ਼ਕ ਜ਼ਿੰਦਗੀ ਬਣ ਸਕਦੀ ਹੈ।

ਤਾਂਤੇ ਆਦਰਸ਼ਕ ਟੱਬਰਦਾਰੀ ਨੂੰ ਹੋਂਦ ਵਿਚ ਲਿਆਉਣ ਲਈ ਲੋੜ ਹੈ ਵਿਦਿਯਾ ਦੀ–ਖਾਸ ਕਰਕੇ ਇਸਤ੍ਰੀ ਵਿਦਿਯਾ ਦੀ, ਭਾਵੇਂ ਇਸ ਦਾ ਮਤਲਬ ਇਹ ਨਹੀਂ ਕਿ ਆਦਮੀ ਦੀ ਵਿਦਿਯਕ ਦਸ਼ਾ ਹੁਣ ਨਾਲੋਂ ਉਨਤੀ ਨ ਕਰੇ। ਇਥੇ ਪ੍ਰਸ਼ਨ ਹੋ ਸਕਦਾ ਹੈ ਕਿ ਜੇਕਰ ਵਿਦਿਯਾ ਦੀ ਹੋਂਦ ਨਾਲ ਆਦਰਸ਼ਕ ਟੱਬਰਦਾਰੀ ਦਾ ਮੂੰਹ ਦੇਖਿਆ ਜਾ ਸਕਦਾ ਹੈ ਤਾਂ ਪੱਛਮ ਵਿਚ ਅਜੇਹਾ ਕਿਉਂ ਨਹੀਂ, ਉਥੇ ਤਾਂ ਤਕਰੀਬਨ ਸਾਰੇ ਹੀ ਪੜ੍ਹੇ ਲਿਖੇ ਹਨ। ਇਹ ਸਚ ਹੈ, ਪ੍ਰੰਤੂ ਉਨ੍ਹਾਂ ਦੀ ਟੱਬਰਦਾਰੀ ਨੂੰ ਬੇਰਸੀ ਬਨਾਉਣ ਦਾ ਕਾਰਨ ਅਸੀਂ ਪਿਛੇ ਦਸ ਆਏ ਹਾਂ–ਸਚੇ ਤੇ ਸੁਚੇ ਪ੍ਰੇਮ ਅਥਵਾ ਆਦਰਸ਼ਿਕ ਵਿਆਹ ਦੀ ਅਣਹੋਂਦ। ਟੱਬਰਦਾਰੀ ਨੂੰ ਆਦਰਸ਼ਕ ਬਨਾਉਣ ਲਈ ਇਕ ਹੋਰ ਚੀਜ਼ ਦੀ ਲੋੜ ਹੈ–ਉਹ ਹੈ ਪਤਿਬ੍ਰਤਾ ਤੇ ਇਸਤ੍ਰੀ ਬ੍ਰਤਾ। ਟੱਬਰਦਾਰੀ ਦੇ ਆਮ ਬਖੇੜਿਆਂ ਦਾ ਕਾਰਨ, ਖਾਸ ਕਰਕੇ ਪੱਛਮ ਵਿਚ ਅਤੇ ਕਾਫੀ ਹੱਦ ਤਕ ਪੂਰਬ ਵਿਚ ਭੀ, ਇਸਤ੍ਰੀ-ਪਤੀ ਦੇ ਪ੍ਰਸਪਰ ਸੰਬੰਧ ਦਾ ਢਿਲੇ

ਹੋਣਾ ਹੈ। ਸਾਇੰਸ ਦੀ ਉਨਤੀ ਤੇ, ਖਾਸ ਕਰਕੇ ਪੱਛ
ਵਿਚ, ਸਮਾਜਕ ਅੰਦੋਲਨ ਦੇ ਕਾਰਨ ਇਖਲਾਕੀ ਕੀਮਤ
(Morel values) ਵਿਚ ਫਰਕ ਆ ਗਿਆ ਹੈ ਅਤੇ ਪਤਿ
ਬ੍ਰਤਾ ਤੇ ਇਸਤ੍ਰੀਬ੍ਰਤਾ ਦੇ ਪੁਰਾਤਨ ਅਸੂਲਾਂ ਦੀ ਗੌਰਵਤਾ
ਨੂੰ ਬਹੁਤ ਧੱਕਾ ਵੱਜਾ ਹੈ। ਤਾਂਤੇ ਲੋੜ ਹੈ ਕਿ ਇਨ੍ਹਾਂ
ਪਵਿਤ੍ਰ ਅਸੂਲਾਂ ਦੀ ਅਸਲੀਅਤ ਨੂੰ ਮੁੜ ਨਵੇਂ ਸਿਰਿਉਂ
ਸੁਰਜੀਤ ਕੀਤਾ ਜਾਵੇ।

ਪ੍ਰਾਚੀਨ ਸਮੇਂ ਤੋਂ ਆਮ ਖਿਆਲ ਰਿਹਾ ਹੈ ਕਿ
ਪਤਿਬ੍ਰਤ ਕੇਵਲ ਇਸਤ੍ਰੀ ਲਈ ਹੀ ਜ਼ਰੂਰੀ ਹੈ ਅਤੇ ਆਦਮੀ
ਲਈ ਇਸਤ੍ਰੀਬ੍ਰਤ ਦਾ ਕੋਈ ਖਾਸ ਬੰਧਨ ਨਹੀਂ। ਪ੍ਰੰਤੂ
ਇਹ ਨੁਕਤਾ ਨਿਗ੍ਹਾ ਗਲਤੀ ਤੇ ਨਿਰਭਰ ਸੀ। ਇਸੇ
ਲਈ ਵਰਤਮਾਨ ਸਮਾਜਕ ਨੀਤੀਵੇਤਾਵਾਂ ਨੇ ਇਸ ਨੂੰ
ਠੀਕ ਕੀਤਾ ਹੈ ਅਤੇ ਵਰਤਮਾਨ ਖਿਆਲ ਅਨੁਸਾਰ
ਪਤਿਬ੍ਰਤਾ ਅਤੇ ਇਸਤ੍ਰੀਬ੍ਰਤਾ ਦੋਹਾਂ ਦੀ ਇਕੋ ਜਹੀ
ਲੋੜ ਹੈ। ਇਸ ਸੰਬੰਧ ਵਿਚ ਸਿਖ ਸਤਿਗੁਰੂ ਸਾਹਿਬਾਂ ਨੇ
ਜਿਥੇ ਇਸਤ੍ਰੀ ਲਈ ਸੂਚਨਾ ਕੀਤੀ ਹੈ ਕਿ 'ਮਨਮੁਖ
ਮੈਲੀ ਕਾਮਣੀ, ਕੁਲਖਣੀ ਕੁਨਾਰਿ। ਪਿਰ ਛੋਡਿਆ ਘਰ
ਆਪਣਾ ਪਰ ਪੁਰਖੇ ਨਾਲ ਪਿਆਰ" ਉਥੇ ਭਗਤ ਨਾਮ
ਦੇਵ ਜੀ ਆਦਮੀ ਪ੍ਰਤੀ ਤਾੜਨਾ ਕਰਦੇ ਹਨ ਕਿ "ਘਰ
ਕੀ ਨਾਰ ਤਿਆਗੇ ਅੰਧਾ। ਪਰ ਨਾਰੀ ਸਿਉ ਘਾਲੈ ਧੰਧਾ।"
ਅਤੇ ਭਾਈ ਗੁਰਦਾਸ ਜੀ ਨੇ ਫਰਮਾਇਆ ਹੈ ਕਿ "ਏਕਾ
ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ। ਹਉ
ਤਿਸ ਘੋਲ ਘੁਮਾਇਆ ਪਰ ਨਾਰੀ ਦੇ ਨੇੜ ਨ ਜਾਵੈ।"

ਮੁਕਦੀ ਗੱਲ ਇਹ ਹੈ ਕਿ ਲੰਗੋਟੀ ਦੀ ਪਵਿੱਤ੍ਰਤਾ ਦੀ ਦੋਹਾਂ ਧਿਰਾਂ ਨੂੰ ਇਕੋ ਜਹੀ ਲੋੜ ਹੈ ਅਤੇ ਜਦ ਤਕ ਇਹ ਸ਼ੁਭ ਗੁਣ ਸਾਡੇ ਘਰਾਂ ਦਾ ਗਹਿਣਾ ਨਹੀਂ ਬਣ ਜਾਂਦਾ ਘਰੋਗੀ ਜ਼ਿੰਦਗੀ ਦਾ ਆਦਰਸ਼ਕ ਬਣਨਾ ਅਸੰਭਵ ਹੈ ।

ਤਾਂਤੇ ਵਿਦਿਯਾ, ਸਚਾ ਤੇ ਸੁਚਾ ਪ੍ਰਸਪਰ ਪ੍ਰੇਮ ਅਤੇ ਇਸਤ੍ਰੀ ਤੇ ਪਤਿਬ੍ਰਤ ਆਦਰਸ਼ਕ ਟੱਬਰਦਾਰੀ ਦੇ ਤਿੰਨ ਬੜੇ ਥੰਮ ਹਨ, ਜਿਨ੍ਹਾਂ ਦੇ ਸਹਾਰੇ ਸਾਡੀ ਘਰੋਗੀ ਜ਼ਿੰਦਗੀ ਦੀ ਕਾਇਆਂ ਪਲਟ ਸਕਦੀ ਹੈ। ਇਸ ਲਈ ਹਰ ਇਕ ਇਸਤ੍ਰੀ ਮਰਦ ਦਾ ਇਹ ਪਰਮ ਧਰਮ ਹੈ ਕਿ ਇਨ੍ਹਾਂ ਤਿੰਨਾਂ ਗੁਣਾਂ ਨੂੰ ਆਪ ਗ੍ਰਹਿਣ ਕਰੇ ਤੇ ਆਪਣੇ ਬਚਿਆਂ ਨੂੰ ਗ੍ਰਹਿਣ ਕਰਵਾਵੇ ਤਾਕਿ ਆਉਣ ਵਾਲੀਆਂ ਨਸਲਾਂ ਭੀ ਸੁਖ ਤੇ ਖੁਸ਼ੀ ਭਰੀ ਜ਼ਿੰਦਗੀ ਬਸਰ ਕਰਨ।

## ੨—ਬੱਚਿਆਂ ਦੀ ਪ੍ਰਵਰਿਸ਼

ਬੱਚਿਆਂ ਦੀ ਪ੍ਰਵਰਿਸ਼ ਪੱਛਮੀ ਮੁਲਕਾਂ ਦੇ ਘਰਾਂ ਵਿਚ ਸਾਡੇ ਨਾਲੋਂ ਬਹੁਤ ਚੰਗੀ ਤਰ੍ਹਾਂ ਹੁੰਦੀ ਹੈ। ਬੱਚੇ ਦੀ ਪੈਦਾਇਸ਼ ਤੋਂ ਲੈ ਕੇ ਉਸ ਦੇ ਆਪਾ ਸੰਭਾਲਣ ਤਕ ਉਸਦੀ ਪ੍ਰਵਰਿਸ਼ ਆਮ ਤੌਰ ਤੇ ਮਾਂ ਦੇ ਸਪੁਰਦ ਹੈ, ਜੇਕਰ ਮਾਂ ਨ ਹੋਵੇ ਜਾਂ ਕਿਸੇ ਕਾਰਨ ਬੱਚੇ ਦੀ ਪ੍ਰਿਤਪਾਲਨਾ ਨ ਕਰ ਸਕਦੀ ਹੋਵੇ ਤਾਂ ਪਬਲਕ ਨਰਸਰੀ ਵਿਚ ਬੱਚੇ ਦੀ ਪ੍ਰਵਰਿਸ਼ ਹੁੰਦੀ ਹੈ। ਇਸ ਦਾ ਖਰਚ ਆਮ ਤੌਰ ਤੇ ਮਾਪੇ ਦਿੰਦੇ ਹਨ, ਪ੍ਰੰਤੂ ਗਰੀਬੀ ਜਾਂ ਬੇਬਸੀ ਦੀਆਂ ਹਾਲਤਾਂ

ਵਿਚ ਅਜੇਹਾ ਖਰਚ ਸਰਕਾਰੋਂ ਭੀ ਮਿਲ ਜਾਂਦਾ ਹੈ।

ਇਸ ਸਬੰਧ ਵਿਚ ਖਾਸ ਵੇਖਣ ਵਾਲੀ ਗੱਲ ਇਹ ਹੈ ਕਿ ਸ਼ੁਰੂ ਤੋਂ ਲੈ ਕੇ ਅਖੀਰ ਤਕ ਬੱਚੇ ਦੀ ਪ੍ਰਵਰਿਸ਼, ਘਰ ਵਿਚ ਹੋਵੇ ਜਾਂ ਨਰਸਰੀ ਵਿਚ, ਬੜੇ ਸਾਇੰਟੀਫਿਕ ਤ੍ਰੀਕੇ ਅਨੁਸਾਰ ਕੀਤੀ ਜਾਂਦੀ ਹੈ। ਉਸ ਦੇ ਕਪੜੇ ਸਾਦਾ ਸਾਫ, ਉਸ ਨੂੰ ਦੁਧ ਉਸ ਦੀ ਉਮਰ ਦੇ ਮੁਤਾਬਿਕ ਵੇਲੇ ਸਿਰ, ਭਾਵੇਂ ਰਾਤ ਨੂੰ ਹਰ ਦੋ ਤਿੰਨ ਘੰਟੇ ਮਗਰੋਂ ਜਾਗਣਾ ਪਵੇ, ਅਤੇ ਉਸ ਦੀ ਨੀਂਦਰ ਆਦਿ ਦਾ ਪੂਰਾ ਪੂਰਾ ਖਿਆਲ ਰਖਿਆ ਜਾਂਦਾ ਹੈ। ਜੰਮਦੇ ਬੱਚੇ ਨੂੰ ਤੋਲਿਆ ਜਾਂਦਾ ਹੈ ਅਤੇ ਫਿਰ ਕੁਝ ਦਿਨਾਂ ਲਈ ਹਰ ਰੋਜ਼, ਹਫਤੇ ਡੇਢ ਹਫਤੇ ਮਗਰੋਂ ਅਤੇ ਫੇਰ ਹਰ ਮਹੀਨੇ ਉਸ ਦਾ ਵਜ਼ਨ ਕੀਤਾ ਜਾਂਦਾ ਹੈ ਅਤੇ ਉਸ ਦੀ ਜਿਸਮਾਨੀ ਪ੍ਰਫੁਲਤਾ ਦਾ ਬਾਕਾਇਦਾ ਚਾਰਟ ਬਣਾਇਆ ਜਾਂਦਾ ਹੈ।

ਵੈਸੇ ਤਾਂ ਭਾਵੇਂ ਪੱਛਮੀ ਮਾਂ ਆਪਣੇ ਬੱਚੇ ਦੀ ਪ੍ਰਵਰਿਸ਼ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛਡਦੀ, ਪ੍ਰੰਤੂ ਇਹ ਆਪਣੀ ਖੂਬਸੂਰਤੀ ਨੂੰ ਇਸ ਤੋਂ ਕੁਰਬਾਨ ਕਰਨ ਲਈ ਤਿਆਰ ਨਹੀਂ। ਇਹੀ ਕਾਰਨ ਹੈ ਕਿ ਬਾਵਜੂਦ ਡਾਕਟਰਾਂ ਦੀ ਇਸ ਰਾਏ ਦੇ ਕਿ ਘਟੋ ਘਟ ਪਹਿਲੇ ਛੇ ਸੱਤ ਮਹੀਨਿਆਂ ਵਿਚ ਬੱਚੇ ਲਈ ਮਾਂ ਦਾ ਦੁਧ ਸਭ ਤੋਂ ਵਧੀਆ ਖੁਰਾਕ ਹੈ, ਆਮ ਤੌਰ ਤੇ ਪੱਛਮੀ ਮਾਂ ਆਪਣੇ ਬੱਚੇ ਨੂੰ ਸ਼ੁਰੂ ਤੋਂ ਹੀ ਓਪਰੇ ਦੁਧ ਤੇ ਪਾਲਦੀ ਹੈ। ਇਹ ਆਦਤ ਸਾਡੇ ਮੁਲਕ ਵਿਚ ਭੀ ਪੜ੍ਹੇ ਲਿਖੇ ਟਾਵੇਂ ਟਾਵੇਂ ਘਰੀਂ ਪੈ ਰਹੀ ਹੈ ਅਤੇ ਡਰ ਹੈ ਕਿ

ਪੱਛਮ ਵਾਂਗ ਕਿਤੇ ਇਹ ਆਮ ਪ੍ਰਚਲਤ ਹੀ ਨ ਹੋ ਜਾਵੇ। ਬੱਚੇ ਦੀ ਪੂਰੀ ਪ੍ਰਫੁਲਤਾ ਲਈ ਜ਼ਰੂਰੀ ਹੈ ਕਿ ਜਦ ਤਕ ਉਹ ਗਊ ਆਦਿ ਦਾ ਤਾਜ਼ਾ ਦੁਧ ਹਜ਼ਮ ਕਰਨ ਯੋਗ ਨ ਹੋ ਜਾਵੇ ਉਸਨੂੰ ਮਾਂ ਦਾ ਦੁਧ ਮਿਲੇ। ਅਜੇਹਾ ਨ ਹੋਣ ਤੇ ਬੱਚਾ ਜਿਸਮਾਨੀ ਤੌਰ ਤੇ ਪੂਰੀ ਪ੍ਰਫੁਲਤਾ ਪ੍ਰਾਪਤ ਨਹੀਂ ਕਰ ਸਕਦਾ।

ਪੱਛਮੀ ਮਾਂ ਬੱਚੇ ਨੂੰ ਆਪਣੇ ਨਾਲ ਸੁਲਾਉਣ ਦੀ ਆਦਤ ਭੀ ਨਹੀਂ ਪਾਉਂਦੀ। ਉਸਦਾ ਛੋਟਾ ਜਿਹਾ ਪੰਘੂੜੇ ਵੱਤ ਬਿਸਤ੍ਰਾ ਵਖਰਾ ਹੀ ਹੁੰਦਾ ਹੈ। ਇਸ ਪੰਘੂੜੇ ਦੀ ਸਫਾਈ ਵੇਖਣ ਯੋਗ ਹੁੰਦੀ ਹੈ, ਕਦੀ ਭੀ ਮਲੀਨ ਨਹੀਂ ਹੁੰਦਾ। ਬੱਚੇ ਨੂੰ ਵਕਤ ਸਿਰ ਟੱਟੀ ਪਿਸਾਬ ਮਾਂ ਆਪ ਹੀ ਖਿਆਲ ਨਾਲ ਕਰਵਾ ਦੇਂਦੀ ਹੈ ਜਿਸ ਕਰਕੇ ਉਸ ਨੂੰ ਬਿਸਤ੍ਰੇ ਤੇ ਟੱਟੀ ਪਿਸ਼ਾਬ ਕਰਨ ਦੀ ਆਦਤ ਹੀ ਨਹੀਂ ਪੈਂਦੀ। ਜੇਕਰ ਕਦੀ ਭੁਲ ਭੁਲੇਖੇ ਉਹ ਕਰ ਭੀ ਬੈਠੇ ਤਾਂ ਇਕ ਦਮ ਸਾਫ ਕਰ ਦਿਤਾ ਜਾਂਦਾ ਹੈ ਅਤੇ ਬੱਚੇ ਨੂੰ ਮਲੀਨ ਜਾਂ ਗਿੱਲੇ ਥਾਂ ਹਰਗਿਜ਼ ਨਹੀਂ ਰਹਿਣ ਦਿਤਾ ਜਾਂਦਾ। ਇਸ ਦੇ ਉਲਟ ਸਾਡੀਆਂ ਸੁਆਣੀਆਂ ਆਮ ਤੌਰ ਤੇ ਬੱਚਿਆਂ ਨੂੰ ਆਪਣੇ ਨਾਲ ਹੀ ਸੁਟ ਛਡਦੀਆਂ ਹਨ ਅਤੇ ਰਾਤ ਨੂੰ ਕਈ ਵਾਰ ਤਾਂ ਇਤਨੀ ਗਹਿਰੀ ਨੀਂਦਰ ਪੈਂਦੀਆਂ ਹਨ ਕਿ ਬੱਚਾ ਕਰਵਟ ਹੇਠ ਆਕੇ ਲਿਤਾੜਿਆ ਜਾਂਦਾ ਹੈ। ਉਸਦੇ ਪਿਸ਼ਾਬ ਜਾਂ ਟੱਟੀ ਦਾ ਕੋਈ ਖਾਸ ਖਿਆਲ ਨਹੀਂ। ਘਰ ਵਿਚੋਂ ਸੜੇ ਹੋਏ ਕਪੜੇ ਦੀ ਟਾਕੀ ਲੈਕੇ ਪੋਤੜਾ ਉਸਦੇ ਉਦਾਲੇ ਵਲਿਆ ਜਾਂਦਾ ਹੈ ਤੇ ਬਸ ਉਹ ਵਿਚਾਰਾ

ਉਸੇ ਵਿਚ ਟੱਟੀ ਕਰੇ ਤੇ ਉਸੇ ਵਿਚ ਪਿਸ਼ਾਬ ! ਸੋ, ਇਨ੍ਹਾਂ ਖੁਲੀਆਂ ਖੇਡਾਂ ਵਿਚ ਬੱਚੇ ਦੀ ਟੱਟੀ ਪਿਸ਼ਾਬ ਦਾ ਗੰਦ ਬਿਸਤ੍ਰੇ ਦੇ ਕਪੜਿਆਂ ਨੂੰ ਖਾਸ ਕਰਕੇ ਮੰਜੇ ਦੇ ਵਾਣ ਨੂੰ ਭੀ ਸਾੜ ਸੁਟਦਾ ਹੈ । ਬੱਚੇ ਤੇ ਮਾਂ ਦੇ ਕਪੜਿਆਂ, ਬਿਸਤ੍ਰੇ ਅਤੇ ਮੰਜੇ ਵਿਚੋਂ ਉਹ ਬਦਬੂ ਆਉਂਦੀ ਹੈ ਜੋ ਕਿ ਕਿਸੇ ਸਫਾਈ ਪਸੰਦ ਆਦਮੀ ਨੂੰ ਪਾਸ ਨਹੀਂ ਬੈਠਣ ਦਿੰਦੀ। ਅਜੇਹੀ ਹਾਲਤ ਵਿਚ ਪਲੇ ਬਚਿਆਂ ਦੀ ਸੇਹਤ ਜਾਂ ਦਿਮਾਗ਼ ਜੋ ਹੋਵੇਗਾ ਉਸ ਦਾ ਅਸੀਂ ਆਪ ਹੀ ਅਨੁਮਾਨ ਲਾ ਸਕਦੇ ਹਾਂ।

ਜਦ ਬੱਚਾ ਕੁਝ ਵਡਾ ਹੋ ਕੇ ਆਪਣੇ ਆਪ ਜਾਂ ਘਰ ਤੋਂ ਬਾਹਰ ਦੇ ਸਾਥੀਆਂ ਨਾਲ ਖੇਡਣ ਲਗਦਾ ਹੈ ਤਾਂ ਪੱਛਮੀ ਮਾਂ ਉਸ ਨੂੰ ਵੰਨ ਸੁਵੰਨੇ ਖਿਲਾਉਣੇ ਲਿਆ ਦੇਂਦੀ ਹੈ। ਉਸਦੀ ਹਰ ਇਕ ਚਾਲ ਨੂੰ ਬੜੇ ਗਹੁ ਨਾਲ ਦੇਖਦੀ ਹੈ ਅਤੇ ਉਸ ਨੂੰ ਕਿਸੇ ਪ੍ਰਕਾਰ ਦੀ ਭੈੜੀ ਵਾਦੀ ਪੈਣ ਤੋਂ ਆਪਣੀ ਅਕਲ ਦੇ ਤਾਣ ਰੋਕਦੀ ਹੈ। ਸਾਡੇ ਵਾਂਗ ਨਹੀਂ ਕਿ ਜ਼ਰਾ ਕੁ ਬੱਚੇ ਨੇ ਕਿਸੇ ਗਲ ਦੀ ਅੜੀ ਕੀਤੀ ਤਾਂ ਉਸ ਦੇ ਫਾੜ ਕਰਦੀ ਐਸੀ ਚੁਪੇੜ ਵੱਜੀ ਜਿਸਦੀਆਂ ਚਾਰੇ ਉਂਗਲੀਆਂ ਉਸ ਮਸੂਮ ਦੇ ਚਹਰੇ ਤੇ ਕਾਫੀ ਦੇਰ ਤਕ ਖੜੀਆਂ ਉਸਦੀ ਮਾਂ ਜਾਂ ਬਾਪ ਦੇ ਪਸੂ ਪੁਣੇ ਦਾ ਸਬੂਤ ਦੇਂਦੀਆਂ ਹਨ ਅਤੇ ਬੱਚੇ ਦੀਆਂ ਅੰਦਰਲੀਆਂ ਰੁਚੀਆਂ ਨੂੰ ਉਥੇ ਹੀ ਦਬਾਉਣ ਦਾ ਕਾਰਨ ਬਣਕੇ ਉਸਦੀ ਜਿਸਮਾਨੀ, ਇਖਲਾਕੀ ਤੇ ਦਿਮਾਗੀ ਪ੍ਰਫੁਲਤਾ ਨੂੰ ਢਾਹ ਲਾਉਂਦੀਆਂ ਹਨ । ਪ੍ਰੰਤੂ ਪੱਛਮੀ ਮਾਂ ਨੂੰ ਇਹ ਸਮਝ ਹੈ ਕਿ ਇਸ ਕੋਮਲ ਫੁੱਲ ਨੂੰ ਝਿੜਕਣਾ ਨਹੀਂ, ਇਸ ਨਾਲ ਗੁਸੇ ਨਹੀਂ

ਹੋਣਾ ਤੇ ਮਾਰ ਕੁਟਾਈ ਤਾਂ ਭਲਾ ਕੀ ਕਰਨੀ ਹੋਈ। ਅੜੀ ਪੈਣ ਤੇ ਉਹ ਝਟ ਪਟ ਬੱਚੇ ਦਾ ਖਿਆਲ ਕਿਸੇ ਹੋਰ ਪਾਸੇ ਲੈ ਜਾਵੇਗੀ; ਉਸਨੂੰ ਅਜੇਹੀ ਚੀਜ਼ ਦੇਵੇਗੀ ਜਾਂ ਉਸ ਨਾਲ ਅਜੇਹੀ ਗਲ ਕਰੇਗੀ ਕਿ ਉਸ ਨੂੰ ਆਪਣੀ ਪਿਛਲੀ ਗਲ ਹੀ ਭੁਲ ਜਾਵੇਗੀ ਤੇ ਦੋ ਮਿੰਟ ਵਿਚ ਉਹ ਹਸੂੰ ਹਸੂੰ ਕਰਦਾ, ਖੇਲਦਾ ਟਪਦਾ, ਮਾਂ ਤੋਂ ਪਰੇ ਦੌੜ ਜਾਵੇਗਾ।

ਥੋੜਾ ਹੋਰ ਵਡਾ ਹੋਣ ਤੇ ਬੱਚੇ ਦੀ ਪੜ੍ਹਾਈ ਅਰੰਭ ਹੋ ਜਾਂਦੀ ਹੈ ਅਤੇ ਉਸਦੀ ਮਾਂ ਹੀ ਉਸਦੀ ਪਹਿਲੀ ਅਧਿਆਪਕਾ ਹੈ। ਬੱਚੇ ਦੀ ਮੁਢਲੀ ਪੜ੍ਹਾਈ ਪੱਛਮੀ ਮਾਂ ਉਸ ਨੂੰ ਘਰ ਹੀ ਕਰਵਾਉਂਦੀ ਹੈ। ਜਦ ਬੱਚਾ ਸਕੂਲ ਜਾਣ ਜੋਗਾ ਹੁੰਦਾ ਹੈ ਤੇ ਸਕੂਲ ਜਾਂਦਾ ਹੈ ਤਾਂ ਉਹ ਘਰੋਂ ਬਿਲਕੁਲ ਸੱਖਣਾਂ ਨਹੀਂ ਜਾਂਦਾ। ਜੋ ਕੁਝ ਸਕੂਲ ਵਿਚ ਪੜ੍ਹਾਉਣਾ ਸ਼ੁਰੂ ਕਰਦੇ ਹਨ ਉਹ ਉਸਨੇ ਪਹਿਲੋਂ ਹੀ ਪੜ੍ਹਿਆ ਹੋਇਆ ਹੁੰਦਾ ਹੈ ਇਸ ਲਈ ਉਸ ਨੂੰ ਸਕੂਲ ਇਤਨਾ ਡਰਾਉਣਾ ਮਾਲੂਮ ਨਹੀਂ ਹੁੰਦਾ ਜਿਤਨਾ ਸਾਡੇ ਬਚਿਆਂ ਨੂੰ।

ਸਕੂਲ ਜਾਣਾ ਅਰੰਭ ਕਰਨ ਤੋਂ ਮਗਰੋਂ ਬੱਚੇ ਆਪ ਹੀ ਦਿਨੋ ਦਿਨ ਹੁਸ਼ਿਆਰ ਹੁੰਦੇ ਚਲੇ ਜਾਂਦੇ ਹਨ ਅਤੇ ਆਪਣੀ ਕਿਰਿਆ ਆਪ ਸੋਧ ਲੈਂਦੇ ਹਨ। ਆਮ ਤੌਰ ਤੇ ਸਤਾਰਾਂ ਅਠਾਰਾਂ ਸਾਲ ਦੀ ਉਮਰ ਵਿਚ ਬੱਚੇ ਇਹ ਮਹਿਸੂਸ ਕਰਨ ਲਗ ਪੈਂਦੇ ਹਨ ਕਿ ਹੁਣ ਸਾਨੂੰ ਆਪਣੇ ਮਾਪਿਆਂ ਤੇ ਬੋਝ ਨਹੀਂ ਹੋਣਾ ਚਾਹੀਦਾ, ਇਸ ਲਈ ਉਹ ਆਪਣੀ ਗੁਜ਼ਰਾਨ ਆਪ ਕਰਨ ਦਾ ਵਸੀਲਾ ਢੂੰਡ ਲੈਂਦੇ ਹਨ। ਵੈਸੇ ਭਾਵੇਂ ਵਿਆਹ ਹੋਣ ਤਕ ਆਪਣੇ ਮਾਪਿਆਂ

ਉਸੇ ਵਿਚ ਟੱਟੀ ਕਰੇ ਤੇ ਉਸੇ ਵਿਚ ਪਿਸ਼ਾਬ ! ਸੋ, ਇਨ੍ਹਾਂ ਖੁਲੀਆਂ ਖੇਡਾਂ ਵਿਚ ਬੱਚੇ ਦੀ ਟੱਟੀ ਪਿਸ਼ਾਬ ਦਾ ਗੰਦ ਬਿਸਤ੍ਰੇ ਦੇ ਕਪੜਿਆਂ ਨੂੰ ਖਾਸ ਕਰਕੇ ਮੰਜੇ ਦੇ ਵਾਣ ਨੂੰ ਭੀ ਸਾੜ ਸੁਟਦਾ ਹੈ । ਬੱਚੇ ਤੇ ਮਾਂ ਦੇ ਕਪੜਿਆਂ, ਬਿਸਤ੍ਰੇ ਅਤੇ ਮੰਜੇ ਵਿਚੋਂ ਉਹ ਬਦਬੂ ਆਉਂਦੀ ਹੈ ਜੋ ਕਿ ਕਿਸੇ ਸਫਾਈ ਪਸੰਦ ਆਦਮੀ ਨੂੰ ਪਾਸ ਨਹੀਂ ਬੈਠਣ ਦਿੰਦੀ। ਅਜੇਹੀ ਹਾਲਤ ਵਿਚ ਪਲੇ ਬਚਿਆਂ ਦੀ ਸੇਹਤ ਜਾਂ ਦਿਮਾਗ਼ ਜੋ ਹੋਵੇਗਾ ਉਸ ਦਾ ਅਸੀਂ ਆਪ ਹੀ ਅਨੁਮਾਨ ਲਾ ਸਕਦੇ ਹਾਂ।

ਜਦ ਬੱਚਾ ਕੁਝ ਵਡਾ ਹੋ ਕੇ ਆਪਣੇ ਆਪ ਜਾਂ ਘਰ ਤੋਂ ਬਾਹਰ ਦੇ ਸਾਥੀਆਂ ਨਾਲ ਖੇਡਣ ਲਗਦਾ ਹੈ ਤਾਂ ਪੱਛਮੀ ਮਾਂ ਉਸ ਨੂੰ ਵੰਨ ਸੁਵੰਨੇ ਖਿਲਾਉਣੇ ਲਿਆ ਦੇਂਦੀ ਹੈ। ਉਸਦੀ ਹਰ ਇਕ ਚਾਲ ਨੂੰ ਬੜੇ ਗਹੁ ਨਾਲ ਦੇਖਦੀ ਹੈ ਅਤੇ ਉਸ ਨੂੰ ਕਿਸੇ ਪ੍ਰਕਾਰ ਦੀ ਭੈੜੀ ਵਾਦੀ ਪੈਣ ਤੋਂ ਆਪਣੀ ਅਕਲ ਦੇ ਤਾਣ ਰੋਕਦੀ ਹੈ। ਸਾਡੇ ਵਾਂਗ ਨਹੀਂ ਕਿ ਜ਼ਰਾ ਕੁ ਬੱਚੇ ਨੇ ਕਿਸੇ ਗਲ ਦੀ ਅੜੀ ਕੀਤੀ ਤਾਂ ਉਸ ਦੇ ਫਾੜ ਕਰਦੀ ਐਸੀ ਚੁਪੇੜ ਵੱਜੀ ਜਿਸਦੀਆਂ ਚਾਰੇ ਉਂਗਲੀਆਂ ਉਸ ਮਸੂਮ ਦੇ ਚੇਹਰੇ ਤੇ ਕਾਫੀ ਦੇਰ ਤਕ ਖੜੀਆਂ ਉਸਦੀ ਮਾਂ ਜਾਂ ਬਾਪ ਦੇ ਪਸੂ ਪੁਣੇ ਦਾ ਸਬੂਤ ਦੇਂਦੀਆਂ ਹਨ ਅਤੇ ਬੱਚੇ ਦੀਆਂ ਅੰਦਰਲੀਆਂ ਰੁਚੀਆਂ ਨੂੰ ਉਥੇ ਹੀ ਦਬਾਉਣ ਦਾ ਕਾਰਨ ਬਣਕੇ ਉਸਦੀ ਜਿਸਮਾਨੀ, ਇਖਲਾਕੀ ਤੇ ਦਿਮਾਗੀ ਪ੍ਰਫੁਲਤਾ ਨੂੰ ਢਾਹ ਲਾਉਂਦੀਆਂ ਹਨ । ਪ੍ਰੰਤੂ ਪੱਛਮੀ ਮਾਂ ਨੂੰ ਇਹ ਸਮਝ ਹੈ ਕਿ ਇਸ ਕੋਮਲ ਫੁੱਲ ਨੂੰ ਝਿੜਕਣਾ ਨਹੀਂ, ਇਸ ਨਾਲ ਗੁਸੇ ਨਹੀਂ

ਹੋਣਾ ਤੇ ਮਾਰ ਕੁਟਾਈ ਤਾਂ ਭਲਾ ਕੀ ਕਰਨੀ ਹੋਈ। ਅੜੀ ਪੈਣ ਤੇ ਉਹ ਝਟ ਪਟ ਬੱਚੇ ਦਾ ਖਿਆਲ ਕਿਸੇ ਹੋਰ ਪਾਸੇ ਲੈ ਜਾਵੇਗੀ; ਉਸਨੂੰ ਅਜੇਹੀ ਚੀਜ਼ ਦੇਵੇਗੀ ਜਾਂ ਉਸ ਨਾਲ ਅਜੇਹੀ ਗਲ ਕਰੇਗੀ ਕਿ ਉਸ ਨੂੰ ਆਪਣੀ ਪਿਛਲੀ ਗਲ ਹੀ ਭੁਲ ਜਾਵੇਗੀ ਤੇ ਦੋ ਮਿੰਟ ਵਿਚ ਉਹ ਹਸੂੰ ਹਸੂੰ ਕਰਦਾ, ਖੇਲਦਾ ਟਪਦਾ, ਮਾਂ ਤੋਂ ਪਰੇ ਦੌੜ ਜਾਵੇਗਾ।

ਥੋੜਾ ਹੋਰ ਵਡਾ ਹੋਣ ਤੇ ਬੱਚੇ ਦੀ ਪੜ੍ਹਾਈ ਅਰੰਭ ਹੋ ਜਾਂਦੀ ਹੈ ਅਤੇ ਉਸਦੀ ਮਾਂ ਹੀ ਉਸਦੀ ਪਹਿਲੀ ਅਧਿ-ਆਪਕਾ ਹੈ। ਬੱਚੇ ਦੀ ਮੁਢਲੀ ਪੜ੍ਹਾਈ ਪੱਛਮੀ ਮਾਂ ਉਸ ਨੂੰ ਘਰ ਹੀ ਕਰਵਾਉਂਦੀ ਹੈ। ਜਦ ਬੱਚਾ ਸਕੂਲ ਜਾਣ ਜੋਗਾ ਹੁੰਦਾ ਹੈ ਤੇ ਸਕੂਲ ਜਾਂਦਾ ਹੈ ਤਾਂ ਉਹ ਘਰੋਂ ਬਿਲ-ਕੁਲ ਸੱਖਣਾਂ ਨਹੀਂ ਜਾਂਦਾ। ਜੋ ਕੁਝ ਸਕੂਲ ਵਿਚ ਪੜ੍ਹਾਉਣਾ ਸ਼ੁਰੂ ਕਰਦੇ ਹਨ ਉਹ ਉਸਨੇ ਪਹਿਲੋਂ ਹੀ ਪੜ੍ਹਿਆ ਹੋਇਆ ਹੁੰਦਾ ਹੈ ਇਸ ਲਈ ਉਸ ਨੂੰ ਸਕੂਲ ਇਤਨਾ ਡਰਾਉਣਾ ਮਾਲੂਮ ਨਹੀਂ ਹੁੰਦਾ ਜਿਤਨਾ ਸਾਡੇ ਬਚਿਆਂ ਨੂੰ।

ਸਕੂਲ ਜਾਣਾ ਅਰੰਭ ਕਰਨ ਤੋਂ ਮਗਰੋਂ ਬੱਚੇ ਆਪ ਹੀ ਦਿਨੋ ਦਿਨ ਹੁਸ਼ਿਆਰ ਹੁੰਦੇ ਚਲੇ ਜਾਂਦੇ ਹਨ ਅਤੇ ਆਪਣੀ ਕਿਰਿਆ ਆਪ ਸੋਧ ਲੈਂਦੇ ਹਨ। ਆਮ ਤੌਰ ਤੇ ਸਤਾਰਾਂ ਅਠਾਰਾਂ ਸਾਲ ਦੀ ਉਮਰ ਵਿਚ ਬੱਚੇ ਇਹ ਮਹਿ-ਸੂਸ ਕਰਨ ਲਗ ਪੈਂਦੇ ਹਨ ਕਿ ਹੁਣ ਸਾਨੂੰ ਆਪਣੇ ਮਾਪਿਆਂ ਤੇ ਬੋਝ ਨਹੀਂ ਹੋਣਾ ਚਾਹੀਦਾ, ਇਸ ਲਈ ਉਹ ਆਪਣੀ ਗੁਜ਼ਰਾਨ ਆਪ ਕਰਨ ਦਾ ਵਸੀਲਾ ਢੂੰਡ ਲੈਂਦੇ ਹਨ। ਵੈਸੇ ਭਾਵੇਂ ਵਿਆਹ ਹੋਣ ਤਕ ਆਪਣੇ ਮਾਪਿਆਂ

ਨਾਲ ਰਹਿਣ, ਪ੍ਰੰਤੂ ਆਰਥਕ ਤੌਰ ਤੇ ਉਹ ਉਨ੍ਹਾਂ ਉਤੇ ਬੋਝ ਨਹੀਂ ਹੁੰਦੇ।

ਸਾਡੇ ਮੁਲਕ ਵਿਚ ਬੱਚਿਆਂ ਦੀ ਪ੍ਰਵਰਿਸ਼ ਬੜੇ ਕੋਝੇ ਤ੍ਰੀਕੇ ਨਾਲ ਹੁੰਦੀ ਹੈ। ਇਸ ਤ੍ਰੀਕੇ ਨੂੰ ਸੁਧਾਰਨ ਦੀ ਅਤੀ ਲੋੜ ਹੈ। ਇਸ ਵਿਸ਼ੇ ਤੇ ਵਿਸਥਾਰ ਪੂਰਬਕ ਬੋਧ ਪਾਠਕਾਂ ਨੂੰ ਮਾਸਟਰ ਸੁਜਾਨ ਸਿੰਘ, ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਰਚਿਤ ਪੁਸਤਕ "ਜਣਨੀ" ਤੋਂ ਪ੍ਰਾਪਤ ਕਰਨਾ ਚਾਹੀਦਾ ਹੈ। ਸੰਖੇਪ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਹਿੰਦੀ ਮਾਤਾਵਾਂ ਨੂੰ ਬੱਚਿਆਂ ਦੀ ਪ੍ਰਵਰਿਸ਼ ਸਬੰਧੀ ਆਮ ਵਾਕਫੀਅਤ ਹੋਣੀ ਚਾਹੀਦੀ ਹੈ, ਸਫਾਈ ਤੇ ਬੱਚੇ ਦੀ ਖੁਰਾਕ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ ਅਤੇ ਬੱਚਿਆਂ ਦੀਆਂ ਕੁਦਰਤੀ ਰੁਚੀਆਂ ਦੇ ਪ੍ਰਫੁਲਤ ਹੋਣ ਵਾਸਤੇ ਉਨ੍ਹਾਂ ਨੂੰ ਪੂਰਾ ਪੂਰਾ ਅਵਸਰ ਮਿਲਣਾ ਚਾਹੀਦਾ ਹੈ।

## ੩–ਘਰ ਦੀ ਸਫਾਈ

ਪੱਛਮੀ ਮੁਲਕਾਂ ਦੇ ਘਰਾਂ ਦੀ ਸਫਾਈ ਸਾਡੇ ਲਈ ਇਕ ਅਤਿ ਸਿਖਿਆ ਦਾਇਕ ਚੀਜ਼ ਹੈ। ਇਥੇ ਇਹ ਦਸਣਾ ਭੀ ਯੋਗ ਹੋਵੇਗਾ ਕਿ ਪੱਛਮੀ ਘਰਾਂ ਵਿਚ ਸਫਾਈ ਦੀ ਸਾਰੀ ਜ਼ੁਮੇਵਾਰੀ ਸੁਆਣੀ ਦੇ ਸਿਰ ਹੀ ਹੁੰਦੀ ਹੈ। ਦੇਖਣ ਵਿਚ ਤਾਂ ਭਾਵੇਂ ਇਹ ਨਾਜ਼ਕ ਜੇਹੀਆਂ ਮੇਮਾਂ ਜਾਪ-ਦੀਆਂ ਹਨ, ਪ੍ਰੰਤੂ ਕੰਮ ਕਰਨ ਲਈ ਇਹ ਬਹੁਤ ਕਾਠੀਆਂ ਹਨ। ਘਰ ਦੇ ਸਾਰੇ ਕੰਮ ਦੀ ਜ਼ੁਮੇਵਾਰੀ ਇਨ੍ਹਾਂ ਆਪ ਚਾਈ ਹੋਈ ਹੈ। ਖਾਸ ਸਾਹੂਕਾਰ ਘਰਾਣਿਆਂ ਤੋਂ ਬਿਨਾਂ

ਆਮ ਘਰਾਂ ਵਿਚ ਕੋਈ ਨੌਕਰ ਨਹੀਂ । ਸਵੇਰੇ ਉਠਣ ਸਾਰ ਸੁਆਣੀ ਆਪ ਹੀ ਸਾਰੇ ਘਰ ਵਿਚ ਝਾੜੂ ਦੇਂਦੀ ਹੈ ਅਤੇ ਹਰ ਇਕ ਕਮਰੇ ਦੀ ਯਥਾ ਯੋਗ ਸਫਾਈ ਕਰਦੀ ਹੈ। ਸਉਣ ਵਾਲੇ ਕਮਰੇ ਵਿਚ ਬਿਸਤ੍ਰੇ ਬਣਾਕੇ ਉਨ੍ਹਾਂ ਤੇ ਚਿਟਾਈਆਂ ਵਿਛਾ ਦੇਂਦੀ ਹੈ, ਬਾਰੀਆਂ ਅਤੇ ਰੋਸ਼ਨ-ਦਾਨਾਂ ਨੂੰ ਸਾਫ ਕਰਕੇ ਖੋਲ ਦੇਂਦੀ ਹੈ ਤਾਕਿ ਦਿਨ ਨੂੰ ਕਮਰੇ ਵਿਚ ਧੁਪ ਤੇ ਹਵਾ ਦੀ ਖੁਲੀ ਆਵਾ ਜਾਈ ਰਹੇ। ਕਪੜੇ ਪਾਉਣ ਵਾਲੇ ਕਮਰੇ ਵਿਚ ਬਾਹਰ ਪਈਆਂ ਸਭ ਚੀਜ਼ਾਂ ਨੂੰ ਸਾਫ ਕਰਦੀ ਹੈ । ਸ਼ੀਸ਼ੇ ਵਾਲਾ ਮੇਜ਼, ਕੁਰਸੀਆਂ, ਅਲਮਾਰੀ, ਜੁੱਤੀਆਂ ਰਖਣ ਵਾਲਾ ਬਕਸ, ਆਦਿ ਸਭ ਤੇ ਹਥ ਫੇਰ ਦੇਂਦੀ ਹੈ । ਬੈਠਣ ਵਾਲੀ ਬੈਠਕ ਦੀ ਸਾਰੀ ਸਜਾਵਟ ਤੇ ਉਸਦਾ ਹਥ ਫਿਰਦਾ ਹੈ ਅਤੇ ਹਰ ਇਕ ਚੀਜ਼ ਨੂੰ ਆਪੋ ਆਪਣੇ ਥਾਂ ਸੁਆਰਕੇ ਰਖ ਦੇਂਦੀ ਹੈ । ਰਸੋਈ ਦੀ ਆਮ ਸਫਾਈ ਹੋ ਕੇ ਉਸ ਦੇ ਫਰਸ਼ ਨੂੰ ਸਾਬਣ ਵਾਲੇ ਪਾਣੀ ਨਾਲ ਧੋਇਆ ਜਾਵੇਗਾ ਅਤੇ ਬਾਹਰਲੇ ਬੂਹੇ ਅਗੇ ਦਾ ਥਾਂ ਭੀ ਇਸੇ ਤਰਾਂ ਸਾਫ ਕੀਤਾ ਜਾਵੇਗਾ। ਕੂੜਾ ਕਰਕਟ ਜੋ ਘਰ ਵਿਚੋਂ ਨਿਕਲਦਾ ਹੈ ਬਾਹਰ ਇਕ ਟੋਕਰੀ ਜਾਂ ਢੋਲ ਵਿਚ ਰਖ ਦਿਤਾ ਜਾਂਦਾ ਹੈ ਅਤੇ ਸ਼ਹਿਰ ਜਾਂ ਪਿੰਡ ਦੀ ਗੱਡੀ ਆਉਂਦੀ ਹੈ ਉਹ ਉਸਨੂੰ ਚੁਕ ਕੇ ਲੈ ਜਾਂਦੀ ਹੈ। ਘਰ ਦੇ ਵਖੋ ਵਖ ਕਮਰਿਆਂ ਵਿਚ ਇਕ ਦੋ ਟੋਕਰੀਆਂ ਰਖੀਆਂ ਹੋਈਆਂ ਹੁੰਦੀਆਂ ਹਨ ਜਿਨ੍ਹਾਂ ਵਿਚ ਦਿਨ ਵੇਲੇ ਕੋਈ ਫਾਲਤੂ ਚੀਜ਼, ਰੱਦੀ ਕਾਗਜ਼, ਆਦਿ ਸੁਟੇ ਜਾਂਦੇ ਹਨ ਅਤੇ ਹਰ ਸਵੇਰ ਇਹ ਖਾਲੀ ਹੋ ਜਾਂਦੀਆਂ ਹਨ।

ਸੁਆਣੀ ਆਮ ਤੌਰ ਤੇ ਫੁਲਾਂ ਦੀ ਬੜੀ ਚਾਹਵਾਨ ਹੈ। ਜੇਕਰ ਆਪਣੇ ਘਰ ਦਾ ਹੀ ਬਗੀਚਾ ਹੈ ਤਾਂ ਮਾਲੀ ਸਵੇਰ ਸਾਰ ਕਈ ਗੁਲਦਸਤੇ ਤਾਜ਼ਾ ਫੁਲਾਂ ਦੇ ਬਣਾ ਕੇ ਇਸਦੇ ਪੇਸ਼ ਕਰਦਾ ਹੈ ਜਿਨ੍ਹਾਂ ਨੂੰ ਇਹ ਸਤਿਕਾਰ ਨਾਲ ਲੈ ਕੇ ਬੈਠਕ ਤੇ ਹੋਰ ਕਮਰਿਆਂ ਵਿਚ ਵਖੋ ਵਖ ਥਾਈਂ ਰਖ ਦੇਂਦੀ ਹੈ। ਦਸਾਂ ਮਿੰਟਾਂ ਵਿਚ ਘਰ ਫੁਲਾਂ ਦੀ ਖੁਸ਼ਬੂ ਨਾਲ ਮਹਿਕ ਉਠਦਾ ਹੈ। ਜੇਕਰ ਘਰ ਦਾ ਬਗੀਚਾ ਨਹੀਂ ਤਾਂ ਦੋ ਤਿੰਨ ਗੁਲਦਸਤੇ ਬਜ਼ਾਰੋਂ ਮੁਲ ਲੈ ਕੇ ਭੀ ਸੁਆਣੀ ਆਪਣੇ ਘਰ ਨੂੰ ਸਜਾਵੇਗੀ। ਪੱਛਮੀ ਮੁਲਕਾਂ ਵਿਚ ਫੁਲਾਂ ਦੇ ਗੁਲਦਸਤਿਆਂ ਤੋਂ ਕੋਈ ਨਕਰਮਣ ਘਰ ਹੀ ਵਾਂਝਾ ਰਹਿੰਦਾ ਹੋਵੇਗਾ।

ਰਸੋਈ ਆਮ ਤੌਰ ਤੇ ਘਰ ਦੇ ਪਿਛਲੇ ਹਿਸੇ ਵਿਚ ਬਣੀ ਹੋਈ ਹੁੰਦੀ ਹੈ। ਰਸੋਈ ਦਾ ਕੰਮ ਕਾਰ ਕਰਦਿਆਂ ਚੂੰਕਿ ਉਥੇ ਭਾਜੀਆਂ ਵਗੈਰਾ ਦੇ ਛਿੱਲੜ, ਖਾਲੀ ਡਬੀਆਂ, ਕਾਗਜ਼ ਦੇ ਲਫ਼ਾਫੇ ਆਦਿ ਕਈ ਕੁਝ ਖਿਲਰ ਜਾਣ ਦਾ ਡਰ ਹੈ ਇਸ ਲਈ ਅਜੇਹੀਆਂ ਚੀਜ਼ਾਂ ਦੀ ਸੰਭਾਲ ਲਈ ਰਸੋਈ ਵਿਚ ਇਕ ਬਾਲਟੀ ਜਾਂ ਕਨਸਤਰ ਜਿਹਾ ਰਖਿਆ ਹੋਇਆ ਹੁੰਦਾ ਹੈ ਜਿਸ ਨੂੰ ਗਾਰਬੇਜ ਬਕਟ ਜਾਂ ਕੈਨ ਕਹਿੰਦੇ ਹਨ। ਜਦ ਇਹ ਭਰ ਗਈ ਤਾਂ ਘਰ ਦੇ ਪਿਛਵਾੜੇ ਪਏ ਵਡੇ ਢੋਲ ਵਿਚ ਪਾ ਦਿਤੀ। ਇਸ ਪ੍ਰਕਾਰ ਰਸੋਈ ਵਿਚ ਗੰਦ ਪੈਣੋ ਬਚਾਇਆ ਜਾਂਦਾ ਹੈ ਅਤੇ ਹਰ ਇਕ ਖਾਣੇ ਮਗਰੋਂ ਰਸੋਈ ਨੂੰ ਧੋਤਾ ਜਾਂਦਾ ਹੈ। ਇਹ ਗੰਦਾ ਪਾਣੀ ਇਕ ਛੋਟੇ ਜਿਹੇ ਨਲਕੇ ਦੀ

ਗਾਹ ਗਲੀ ਦੇ ਵਡੇ ਨਲਕੇ ਵਿਚ ਪੈ ਜਾਂਦਾ ਹੈ ਅਤੇ ਇਹ ਗਲੀ ਦਾ ਨਲਕਾ ਹੋਰਨਾਂ ਗਲੀਆਂ ਦੇ ਨਲਕਿਆਂ ਨਾਲ ਮਿਲਦਾ ਹੋਇਆ ਸ਼ਹਿਰ ਦੇ ਸਾਰੇ ਗੰਦੇ ਪਾਣੀ ਨੂੰ ਸ਼ਹਿਰੋਂ ਬਾਹਰ ਕਢ ਮਾਰਦਾ ਹੈ। ਇਸ ਕਰਕੇ ਘਰਾਂ ਦੇ ਆਸ ਪਾਸ ਚਿੱਕੜ ਕਦੇ ਵੇਖਣ ਵਿਚ ਭੀ ਨਹੀਂ ਆਉਂਦਾ।

ਪੱਛਮੀ ਲੋਕ ਭਾਵੇਂ ਪਿੰਡਾਂ ਵਿਚ ਰਹਿਣ ਤੇ ਭਾਵੇਂ ਸ਼ਹਿਰਾਂ ਵਿਚ, ਪਸ਼ੂਆਂ ਨੂੰ ਉਨ੍ਹਾਂ ਮਕਾਨਾਂ ਵਿਚ ਨਹੀਂ ਰਖਦੇ ਜਿਨ੍ਹਾਂ ਵਿਚ ਆਪ ਰਹਿੰਦੇ ਹਨ। ਸ਼ਹਿਰਾਂ ਵਿਚ ਤਾਂ ਆਮ ਤੌਰ ਤੇ ਪਸ਼ੂ ਰਖੇ ਹੀ ਨਹੀਂ ਜਾਂਦੇ ਕਿਉਂਕਿ ਦੁਧ ਘਿਓ ਆਦਿ ਬਾਹਰੋਂ ਡੇਅਰੀਆਂ ਵਿਚੋਂ ਆ ਜਾਂਦਾ ਹੈ। ਪਿੰਡਾਂ ਵਿੱਚ ਜਿਥੇ ਪਸ਼ੂ ਹੁੰਦੇ ਹਨ ਉਨ੍ਹਾਂ ਦੀ ਰਿਹਾਇਸ਼ ਲਈ ਆਦਮੀਆਂ ਦੇ ਰਿਹਾਇਸ਼ੀ ਮਕਾਨ ਤੋਂ ਦੂਰ ਮਕਾਨ ਬਣਿਆ ਹੋਇਆ ਹੁੰਦਾ ਹੈ। ਇਸ ਲਈ ਰਿਹਾਇਸ਼ੀ ਘਰਾਂ ਦੇ ਨੇੜ ਤੇੜ ਪਸ਼ੂਆਂ ਦਾ ਗੰਦ ਮੰਦ ਭੀ ਨਹੀਂ ਪੈਂਦਾ।

ਘਰਾਂ ਵਿਚ, ਗਲੀਆਂ ਵਿਚ ਤੇ ਹੋਰ ਆਸ ਪਾਸ ਸਾਰੇ ਹੀ ਅੱਤਿ ਦੀ ਸਫਾਈ ਰਹਿੰਦੀ ਹੈ। ਇਥੋਂ ਤਕ ਕਿ ਕੂੜਾ ਕਰਕਟ ਤਾਂ ਇਕ ਪਾਸੇ ਰਿਹਾ ਵਾਧੂ ਘਾਟੂ ਕਾਗਜ਼ ਤਕ ਭੀ ਗਲੀਆਂ ਵਿਚ ਨਹੀਂ ਸੁਟਿਆ ਜਾਂਦਾ ਅਤੇ ਨਾਂ ਹੀ ਕੋਈ ਵਾਹੀਯਾਤ ਥੁੱਕਦਾ ਹੈ। ਅਜੇਹੀ ਸਫਾਈ ਦੇ ਹੁੰਦਿਆਂ ਕੁਦਰਤੀ ਤੌਰ ਤੇ ਬੀਮਾਰੀਆਂ ਘਟ ਹੁੰਦੀਆਂ ਹਨ।

ਇਸ ਦੇ ਮੁਕਾਬਲੇ ਸਾਡੇ ਆਪਣੇ ਦੇਸ਼ ਦੀ ਹਾਲਤ ਦਾ ਸਾਨੂੰ ਸਭ ਨੂੰ ਪਤਾ ਹੀ ਹੈ। ਪਹਿਲਾਂ ਤਾਂ ਆਦਮੀਆਂ ਤੇ ਪਸ਼ੂਆਂ ਦੀ ਵਖੋ ਵਖਰੀ ਰਿਹਾਇਸ਼ ਲਈ ਆਮ ਤੌਰ ਤੇ

ਕੋਈ ਪ੍ਰਬੰਧ ਹੀ ਨਹੀਂ । ਜਿਥੇ ਆਪ ਰਹਿੰਦੇ ਹਾਂ ਉਥੇ ਨਾਲ ਹੀ ਪਸ਼ੂ ਘਸੋੜੇ ਹੋਏ ਹਨ। ਕਈ ਪੇਂਡੂ ਆਦਮੀਆਂ ਨੂੰ ਤਾਂ ਸਰਦੀਆਂ ਵਿਚ ਉਤਨੀ ਦੇਰ ਚੰਗੀ ਨੀਂਦਰ ਨਹੀਂ ਪੈਂਦੀ ਜਦ ਤਕ ਉਨ੍ਹਾਂ ਦਾ ਮੰਜਾ ਮਾਲ ਵਾਲੇ ਥਾਂ ਨ ਡਾਹਿਆ ਜਾਵੇ । ਕਹਿੰਦੇ ਹਨ, 'ਇਥੇ ਨਿਘਾਸ ਹੈ, ਇਸ ਲਈ ਨੀਂਦ ਚੰਗੀ ਆਉਂਦੀ ਹੈ।" ਘਰਾਂ ਦੀ ਆਮ ਸਫਾਈ ਦਾ ਬਹੁਤ ਬੁਰਾ ਹਾਲ ਹੈ । ਸਵੇਰ ਵੇਲੇ ਇਕ ਵਾਰ ਮਾੜੀ ਮੋਟੀ ਸਫਾਈ ਹੋ ਜਾਂਦੀ ਹੈ; ਉਹ ਭੀ ਕੇਵਲ ਘਰ ਦੀ ਚਾਰ ਦੀਵਾਰੀ ਦੀ, ਪ੍ਰੰਤੂ ਉਸ ਤੋਂ ਮਗਰੋਂ ਜੋ ਕੁਝ ਜਿਸ ਕਿਸੇ ਦਾ ਜੀ ਆਇਆ ਜਿਥੇ ਮਰਜ਼ੀ ਆਈ ਸੁਟ ਛਡਿਆ ।

ਸ਼ਹਿਰੀ ਘਰਾਂ ਵਿਚ ਤਾਂ ਪੇਂਡੂ ਘਰਾਂ ਨਾਲੋਂ ਭੀ ਸਫਾਈ ਦਾ ਦਵਾਲਾ ਨਿਕਲਿਆ ਹੋਇਆ ਹੈ । ਘਰੋਂ ਜੋ ਕਝ ਨਿਕਲਿਆ ਦਰੋਂ ਬਾਹਰ ਗਲੀ ਵਿਚ ਸੁਟ ਮਾਰਿਆ ਜੋ ਆਉਂਦੇ ਜਾਂਦੇ ਰਾਹੀਆਂ ਦੇ ਪੈਰਾਂ ਵਿਚ ਵੱਜ ਕੇ ਸਾਰੀ ਗਲੀ ਦਾ ਗਹਿਣਾ ਬਣਦਾ ਰਹੇ । ਭਾਵੇਂ ਮਿਉਨਸਪੈਲ-ਟੀਆਂ ਵਲੋਂ ਦੋ ਵੇਲੇ ਗਲੀਆਂ ਦੀ ਸਫਾਈ ਦਾ ਪ੍ਰਬੰਧ ਹੈ, ਪ੍ਰੰਤੂ ਫੇਰ ਭੀ ਗਲੀਆਂ ਵਿਚ ਸਫਾਈ ਨਹੀਂ ਰਹਿ ਸਕਦੀ । ਕਿਧਰੇ ਕੇਲੇ ਦੀਆਂ ਛਿੱਲਾਂ ਪਈਆਂ ਹਨ ਜਿਨ੍ਹਾਂ ਤੋਂ ਤਿਲਕ ਤਿਲਕ ਕੇ ਕਈਆਂ ਦੀਆਂ ਟੰਗਾਂ ਬਾਹਾਂ ਟੁੱਟ-ਦੀਆਂ ਹਨ, ਕਿਧਰੇ ਸੰਗਤ੍ਰੇ, ਤੇ ਮਾਲਟੇ ਦੇ ਛਿੱਲੜ ਸੁਟੇ ਪਏ ਹਨ । ਛਾਬੜੀ ਵਾਲਿਆਂ ਤੋਂ ਗੋਲ ਗੱਪੇ, ਆਲੂ ਛੋਲੇ, ਜਾਂ ਕਚਾਲੂ ਖਾ ਕੇ ਡੂਨਿਆਂ ਦੇ ਡੂਨੇ ਬਾਜ਼ਾਰਾਂ ਦੀਆਂ

ਗਲੀਆਂ ਵਿਚ ਸੁਟੇ ਨਜ਼ਰ ਆਉਂਦੇ ਹਨ, ਪਾਨ ਖਾਣ ਦੇ ਸ਼ੌਕੀਨ ਗਲੀਆਂ ਦੇ ਫਰਸ਼ ਤੇ ਮੁਫਤ ਵਿਚ ਹੀ ਲਾਲ ਪਲ-ਸਤਰ ਕਰੀ ਜਾਂਦੇ ਹਨ ਤੇ ਆਮ ਲੋਕੀ ਭੀ ਥੁਕਣ ਆਦਿ ਦਾ ਕੋਈ ਸੰਕੋਚ ਨਹੀਂ ਕਰਦੇ, ਇਥੋਂ ਤਕ ਕਿ ਖਈ ਰੋਗ ਦੇ ਰੋਗੀ ਭੀ ਗਲੀ ਵਿਚ ਖੰਘਾਰ ਸੁਟਣੋਂ ਨਹੀਂ ਰੁਕਦੇ।

ਅਜੇਹੀਆਂ ਹਾਲਤਾਂ ਵਿਚ ਸਾਡੇ ਘਰ ਬੀਮਾਰੀਆਂ ਦੇ ਸ਼ਿਕਾਰ ਕਿਉਂ ਨ ਬਣੇ ਰਹਿਣ। ਪਿੰਡਾਂ ਦੀਆਂ ਰੂੜੀਆਂ, ਟੋਭੇ ਤੇ ਗਲੀਆਂ ਵਿਚਲੇ ਚਾਹਲੇ ਸਭ ਇਸ ਪ੍ਰਕਾਰ ਦੇ ਜ਼ਹਿਰੀਲੇ ਮੱਛਰਾਂ ਦੀ ਉਤਪਤੀ ਦਾ ਕਾਰਨ ਬਣਦੇ ਹਨ ਜੋ ਇਨਸਾਨੀ ਸੇਹਤ ਦੇ ਜਾਨੀ ਦੁਸ਼ਮਨ ਹਨ। ਇਸੇ ਤਰਾਂ ਸ਼ਹਿਰਾਂ ਦੀ ਗੰਦੀ ਫ਼ਜ਼ਾ ਅਜੇਹੇ ਮੱਛਰਾਂ ਨੂੰ ਪੈਦਾ ਕਰਦੀ ਤੇ ਪਾਲਦੀ ਹੈ। ਇਹੀ ਕਾਰਨ ਹੈ ਕਿ ਸਾਡੇ ਦੇਸ ਵਿਚ ਪੱਛਮੀ ਮੁਲਕਾਂ ਦੇ ਮੁਕਾਬਲੇ ਬੀਮਾਰੀਆਂ ਬਹੁਤੀਆਂ ਪਈਆਂ ਰਹਿੰਦੀਆਂ ਹਨ ਅਤੇ ਹਰ ਸਾਲ ਲੱਖਾਂ ਰੱਬ ਦੇ ਜੀਵ ਇਨ੍ਹਾਂ ਦੀ ਭੇਟ ਹੁੰਦੇ ਹਨ। ਤਾਂ ਤੇ ਲੋੜ ਹੈ ਕਿ ਅਸੀਂ ਸਫਾਈ ਦੀ ਸਚਾਈ ਨੂੰ ਮਹਿਸੂਸ ਕਰੀਏ ਤੇ ਆਪਣੇ ਘਰਾਂ ਨੂੰ, ਪਿੰਡਾਂ ਅਤੇ ਸ਼ਹਿਰਾਂ ਦੀਆਂ ਗਲੀਆਂ ਨੂੰ ਸਦਾ ਸਾਫ ਰਖਣ ਦੇ ਯਤਨ ਕਰੀਏ। ਜਿਥੋਂ ਤਕ ਹੋ ਸਕੇ ਸਰਕਾਰੀ ਮੱਦਦ ਭੀ ਲੈਣੀ ਚਾਹੀਦੀ ਹੈ, ਤਦ ਹੀ ਅਸੀਂ ਇਸ ਨਰਕ ਘੋਰ ਵਿਚੋਂ ਨਿਕਲ ਸਕਦੇ ਹਾਂ। ਸਰਕਾਰੀ ਮਹਿਕਮਿਆਂ ਨੂੰ ਭੀ ਚਾਹੀਦਾ ਹੈ ਕਿ ਉਹ ਕਾਗਜ਼ੀ ਕਾਰਰਵਾਈ ਕਰਨ ਦੀ ਥਾਂ, ਖਾਸ ਕਰਕੇ ਇਸ ਸੰਬੰਧ ਵਿਚ ਜ਼ਰੂਰ, ਕੋਈ ਨਿੱਗਰ ਕੰਮ ਕੀਤਾ ਕਰਨ।

# ਕਾਂਡ ਸੱਤਵਾਂ

## ਸਮਾਜਕ ਜ਼ਿੰਦਗੀ

ਪਿਛਲੇ ਕਾਂਡ ਵਿਚ ਅਸੀਂ ਪੂਰਬ ਅਤੇ ਪੱਛਮ ਵਿਚ ਆਮ-ਪ੍ਰਵਿਰਤ ਘਰੋਗੀ ਜ਼ਿੰਦਗੀ ਤੇ ਨਜ਼ਰ ਮਾਰ ਚੁਕੇ ਹਾਂ। ਇਸ ਕਾਂਡ ਵਿਚ ਇਨ੍ਹਾਂ ਦੀ ਸਮਾਜਕ ਜ਼ਿੰਦਗੀ ਤੇ ਵਿਚਾਰ ਕਰਾਂਗੇ, ਕਿਉਂਕਿ ਮਨੁਖਾ ਜੀਵਨ ਵਿਚ ਸਮਾਜਕ ਜ਼ਿੰਦਗੀ ਦਾ ਪਹਿਲੂ ਭੀ ਖਾਸ ਅਹਿਮੀਅਤ ਰਖਦਾ ਹੈ। ਆਦਮੀ ਦੀ ਸਮੁਚੀ ਜ਼ਿੰਦਗੀ ਨੂੰ ਚੰਗਾ ਜਾਂ ਬੁਰਾ ਬਨਾਉਣਾ ਅਤੇ ਉੱਚਾ ਲੈ ਜਾਣਾਂ ਜਾਂ ਥਲੇ ਸੁਟ ਦੇਣਾ ਸਮਾਜ ਤੇ ਹੀ ਨਿਰਭਰ ਹੈ। ਚੰਗੇ ਸਮਾਜਕ ਰਿਵਾਜ, ਉਤਮ ਸਮਾਜਕ ਰਵਾਇਤਾਂ ਤੇ ਪਵਿਤ੍ਰ ਸਮਾਜਕ ਆਦਰਸ਼ ਆਦਮੀ ਦੀ ਜ਼ਿੰਦਗੀ ਨੂੰ ਉਚੇਰਾ ਕਰਕੇ ਇਸ ਨੂੰ ਦੇਵਤਾ ਰੂਪ ਬਣਾ ਦਿੰਦੇ ਹਨ ਅਤੇ ਇਨ੍ਹਾਂ ਦੀ ਅਣਹੋਂਦ ਇਸਨੂੰ ਰਾਕਸ਼ ਬਣਾ ਦੇਂਦੀ ਹੈ। ਤਾਂ ਤੇ ਇਸ ਵਿਸ਼ੇ ਤੇ ਵਿਚਾਰ ਕਰਨਾ ਸਾਡੇ ਲਈ ਲਾਭਵੰਦਾ ਹੀ ਹੋਵੇਗਾ।

### ੧—ਸੁਸਾਇਟੀ ਦੀ ਸਮਾਜਕ ਵੰਡ

ਪੂਰਬ ਅਤੇ ਪੱਛਮ ਵਿਚ ਸੁਸਾਇਟੀ ਭਿੰਨ ਭਿੰਨ ਭਾਗਾਂ ਵਿਚ ਵੰਡੀ ਹੋਈ ਹੈ। ਸਾਡੇ ਮੁਲਕ ਵਿਚ ਸੁਸਾਇਟੀ ਦੀ ਇਹ ਵੰਡ ਬਹੁਤ ਪ੍ਰਾਚੀਨ ਸਮੇਂ ਤੋਂ ਚਲੀ ਆਉਂਦੀ ਹੈ ਅਤੇ ਪੱਛਮੀ ਦੇਸਾਂ ਵਿਚ ਇਹ ਵੰਡ ਸਮੇਂ ਸਮੇਂ ਅਨੁਸਾਰ ਬਦਲਦੀ ਰਹੀ ਹੈ। ਸਾਰੇ ਦੇਸਾਂ ਵਿਚ ਅਜੇਹੀ

ਵੰਡ ਦਾ ਮੁਖ–ਮੰਤਵ ਆਮ ਤੌਰ ਤੇ ਆਰਥਕ ਯੋਗਤਾ (Economic efficiency) ਹੀ ਰਿਹਾ ਹੈ।

ਸਾਡੇ ਮੁਲਕ ਵਿਚ ਸੁਸਾਇਟੀ ਦੀ ਪ੍ਰਾਚੀਨ ਵੰਡ ਇਸੇ ਅਸੂਲ ਅਨੁਸਾਰ ਹੋਈ। ਉਹ ਆਦਮੀ ਜਿਨ੍ਹਾਂ ਵਿਚ ਦਿਮਾਗੀ ਸ਼ਕਤੀ ਬਹੁਤੀ ਸੀ ਬ੍ਰਾਹਮਣ ਅਖਵਾਉਣ ਲਗੇ ਅਤੇ ਉਨ੍ਹਾਂ ਦਾ ਫਰਜ਼ ਆਮ ਜਨਤਾ ਨੂੰ ਵਿਦਿਯਾ ਦੇਣਾ ਤੇ ਆਪ ਵਿਦਿਯਾ ਵਿਚਾਰਨੀ ਮੰਨਿਆ ਜਾਣ ਲਗਿਆ। ਜਿਨ੍ਹਾਂ ਆਦਮੀਆਂ ਵਿਚ ਬਾਹੂ–ਬਲ ਦੀ ਅਧਿਕਤਾ ਸੀ ਉਨ੍ਹਾਂ ਨੂੰ ਖਸ਼ਤ੍ਰੀ ਕਹਿਣ ਲਗੇ ਅਤੇ ਉਨ੍ਹਾਂ ਦੇ ਜ਼ੁਮੇ ਮੁਲਕ ਦਾ ਅੰਦਰੂਨੀ ਅਮਨ ਤੇ ਬਾਹਰਲੇ ਸ਼ਤਰੂਆਂ ਤੋਂ ਰਾਖੀ ਕਰਨਾ ਹੋਇਆ। ਸਾਧਾਰਣ ਆਦਮੀਆਂ ਨੂੰ ਵੈਸ਼ ਕਹਿਣ ਲਗੇ ਅਤੇ ਇਨ੍ਹਾਂ ਦਾ ਪ੍ਰਮ ਕੰਮ ਖੇਤੀ ਵਾੜੀ ਕਰਨਾ ਤੇ ਵਿਪਾਰ ਵਿਚ ਲਗਣਾ ਮੰਨਿਆ ਗਿਆ। ਅਤੇ ਬਾਕੀ ਰਹਿੰਦੇ ਆਦਮੀ ਜਿਨ੍ਹਾਂ ਦੀ ਦਿਮਾਗੀ ਪ੍ਰਫੁਲਤਾ ਬਹੁਤ ਨੀਵੇਂ ਦਰਜੇ ਦੀ ਸੀ ਉਨ੍ਹਾਂ ਨੂੰ ਸ਼ੂਦਰ ਕਹਿਣ ਲਗੇ ਅਤੇ ਸੁਸਾਇਟੀ ਦੀ ਆਮ ਸੇਵਾ ਉਨ੍ਹਾਂ ਦੇ ਹਿਸੇ ਆਈ। ਇਸ ਪ੍ਰਕਾਰ ਸਾਰੀ ਸੁਸਾਇਟੀ ਚਾਰ ਵਖੋ ਵਖ ਵਰਣਾਂ ਵਿਚ ਵੰਡੀ ਗਈ ਅਤੇ ਹਰ ਇਕ ਵਰਣ ਦੇ ਮੈਂਬਰਾਂ ਨੂੰ ਉਹ ਕੰਮ ਸੌਂਪਿਆ ਗਿਆ ਜਿਸ ਦੇ ਕਿ ਉਹ ਲਾਇਕ ਸਨ।

ਪ੍ਰੰਤੂ ਸੁਸਾਇਟੀ ਦੀ ਇਹ ਆਦਰਸ਼ਕ ਵੰਡ ਬਹੁਤੀ ਦੇਰ ਨ ਰਹਿ ਸਕੀ। ਸਮੇਂ ਦੇ ਗੇੜ ਨੇ ਇਸ ਨੂੰ ਦਿਨੋਂ ਦਿਨ ਕਰੜਾ ਕਟ ਦਿਤਾ, ਇਤਨਾ ਕਰੜਾ ਕਿ ਜਿਸ ਦੀ ਪ੍ਰਾਚੀਨ

ਲਚਕ ਬਿਲਕੁਲ ਮਰ ਗਈ ਅਤੇ ਸੁਸਾਇਟੀ ਦੇ ਮੈਂਬਰਾਂ ਦੀ ਵਖੋ ਵਖ ਵਰਣਾਂ ਵਿਚ ਵੰਡ ਉਨ੍ਹਾਂ ਦੇ ਕੁਦਰਤੀ ਗੁਣਾਂ ਦੇ ਅਧਾਰ ਦੇ ਥਾਂ ਉਨ੍ਹਾਂ ਦੀ ਜਨਮ-ਸ੍ਰੇਣੀ ਦੇ ਅਧਾਰ ਤੇ ਹੋਣ ਲਗੀ, ਤਾਂ ਤੇ ਬ੍ਰਾਹਮਣ ਦਾ ਪੁਤ੍ਰ ਭਾਵੇਂ ਉਸ ਵਿਚ ਬ੍ਰਾਹਮਣ ਦਾ ਕੋਈ ਗੁਣ ਹੋਵੇ ਜਾਂ ਨ ਬ੍ਰਾਹਮਣ ਹੀ ਕਹਾਉਣ ਲਗਾ ਅਤੇ ਸ਼ੂਦਰ ਦਾ ਪੁਤ੍ਰ ਭਾਵੇਂ ਕਿਤਨਾਂ ਭੀ ਗੁਣਵਾਨ ਹੋਵੇ ਸ਼ੂਦਰ ਹੀ ਰਹਿਣ ਲਗਾ। ਸਨੇ ਸਨੇ ਇਨ੍ਹਾਂ ਵਰਣਾਂ ਥੀਂ ਬੇਗਿਣਤ ਜਾਤਾਂ ਬਣ ਗਈਆਂ ਅਤੇ ਵਰਤਮਾਨ ਜਾਤੀਆਂ, ਲੁਹਾਰ, ਤਰਖਾਣ, ਸੁਨਾਰ, ਨਾਈ, ਛੀਂਬੇ, ਘੁਮਿਆਰ, ਚੁਮਾਰ, ਚੂਹੜੇ, ਗੁੱਜਰ, ਜੱਟ, ਖਤ੍ਰੀ, ਰੋੜੇ, ਰਾਜਪੂਤ ਆਦਿ ਹੋਂਦ ਵਿਚ ਆਈਆਂ। ਇਨ੍ਹਾਂ ਜਾਤਾਂ ਵਿਚੋਂ ਹਰ ਇਕ ਜਾਤੀ ਦਾ ਪ੍ਰਸਪਰ ਸਮਾਜਕ ਦਾਇਰਾ ਦੂਸਰਿਆਂ ਨਾਲੋਂ ਵਖਰਾ ਹੀ ਹੈ। ਕਈਆਂ ਜਾਤੀਆਂ ਦੀਆਂ ਛੋਟੀਆਂ ਛੋਟੀਆਂ ਹੋਰ ਸ਼ਾਖਾਂ ਹੋ ਗਈਆਂ ਹਨ, ਜੋ ਕਿ ਆਮ ਤੌਰ ਤੇ ਉਨ੍ਹਾਂ ਦੇ ਕਿੱਤੇ ਤੇ ਨਿਰਭਰ ਹਨ, ਯਥਾ ਘੁਮਿਆਰਾਂ ਵਿਚ ਇਕ ਉਹ ਘੁਮਿਆਰ ਜੋ ਮਿਟੀ ਦਾ ਕੰਮ ਕਰਦੇ ਹਨ ਅਤੇ ਦੂਸਰੇ ਉਹ ਜਿਨ੍ਹਾਂ ਖੇਤੀ ਵਾੜੀ ਦਾ ਕੰਮ ਸਾਂਭ ਲਿਆ ਹੈ। ਇਨ੍ਹਾਂ ਨੂੰ ਜੱਟ ਘੁਮਿਆਰ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਦੀਆਂ ਰਿਸ਼ਤੇਦਾਰੀਆਂ ਦੂਸਰੇ (ਅਸਲੀ) ਘੁਮਿਆਰਾਂ ਦੇ ਘਰੀਂ ਨਹੀਂ ਹੁੰਦੀਆਂ, ਵਾਹ ਲਗਦੀ ਇਹ ਰਿਸ਼ਤੇਦਾਰੀਆਂ ਆਪਸ ਵਿਚ ਹੀ ਕਰਦੇ ਹਨ। ਇਸੇ ਤਰਾਂ ਨਾਈਆਂ ਵਿਚੋਂ ਕਈ ਜ਼ਿਮੀਦਾਰ ਬਣ ਰਹੇ ਹਨ। ਆਪਣਾ ਜੱਦੀ ਕਿੱਤਾ ਛਡਕੇ ਜ਼ਮੀਨ ਦੀ ਵਾਹੀ

ਕਰਦੇ ਹਨ, ਕਈ ਤੇ ਵਡੇ ਵਡੇ ਸਰਦਾਰ ਬਣੇ ਹੋਏ ਹਨ। ਦਰਜ਼ੀ ਦਾ ਲੜਕਾ ਉਚ ਵਿਦਿਯਾ ਪ੍ਰਾਪਤ ਕਰਕੇ ਆਪਣੇ ਕਿੱਤੇ ਨੂੰ ਛਡ ਦਿੰਦਾ ਹੈ ਅਤੇ ਉੱਚੀ ਸ੍ਰੇਣੀ ਵਿਚ ਰਲ ਜਾਂਦਾ ਹੈ। ਇਸ ਪ੍ਰਕਾਰ ਇਨ੍ਹਾਂ ਜਾਤੀਆਂ ਦੀ ਉਧੇੜ ਬੁਣਤ ਪ੍ਰਚਲਤ ਰਹਿੰਦੀ ਹੈ।

ਭਾਵੇਂ ਵਰਤਮਾਨ ਵਿਦਿਯਕ, ਸਮਾਜਕ ਤੇ ਆਰਥਕ ਅਦਲਾ ਬਦਲੀਆਂ ਦੇ ਕਾਰਨ ਜ਼ਾਤ ਪਾਤ ਦੇ ਬੰਧਨ ਕੁਝ ਢਿੱਲੇ ਪੈ ਰਹੇ ਹਨ, ਪ੍ਰੰਤੂ ਅਜੇ ਭੀ ਇਨ੍ਹਾਂ ਦੀ ਕਠਨ-ਤਾਈ ਬਹੁਤ ਹੈ। ਸਾਰੀ ਸੁਸਾਇਟੀ ਬੇਗਿਣਤ ਜਾਤਾਂ ਵਿਚ ਵੰਡੀ ਹੋਈ ਹੈ ਅਤੇ ਹਰ ਇਕ ਜਾਤੀ ਦੇ ਮੈਂਬਰਾਂ ਦੀ ਆਮ ਤੌਰ ਤੇ ਆਪਣੀ ਜਾਤੀ ਨਾਲ ਹੀ ਹਮਦਰਦੀ ਹੋਣ ਦੇ ਕਾਰਨ ਸੁਸਾਇਟੀ ਦੀ ਸਮੁਚੀ ਹਮਦਰਦੀ ਨੂੰ ਬੇਸ਼ੁਮਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ, ਜਿਸ ਦੇ ਕਾਰਨ ਸਮਾ-ਜਕ ਤੌਰ ਤੇ ਕੋਈ ਨਿੱਗਰ ਕੰਮ ਸਾਰੀ ਸੁਸਾਇਟੀ ਦੀ ਉਨਤੀ ਲਈ ਆਮ ਜਨਤਾ ਦੀ ਹਮਦਰਦੀ ਤੇ ਸਹਾਰੇ ਨਾਲ ਨਹੀਂ ਕੀਤਾ ਜਾ ਸਕਦਾ। ਹਰ ਇਕ ਜਾਤੀ ਆਪੋ ਆਪਣੇ ਦਾਇਰੇ ਦੇ ਅੰਦਰ ਜੋ ਕੁਝ ਭੀ ਹੋ ਸਕਦਾ ਹੈ ਆਪਣੇ ਆਪ ਨੂੰ ਉੱਨਤ ਕਰਨ ਲਈ ਹੰਭਲਾ ਮਾਰਦੀ ਹੈ, ਪ੍ਰੰਤੂ ਅਜੇਹੇ ਹੰਭਲੇ ਕਈ ਵਾਰ ਕਿਸੇ ਦੂਜੀ ਜਾਤੀ ਜਾਂ ਉਸੇ ਜਾਤੀ ਦੇ ਕਿਸੇ ਖਾਸ ਹਿੱਸੇ ਲਈ ਹਾਨੀਕਾਰਕ ਹੁੰਦੇ ਹਨ, ਜਿਸ ਕਰਕੇ ਸਮੁਚੇ ਸਮਾਜ ਨੂੰ ਉਚੇਰਾ ਲੈਜਾਣ ਦੇ ਇਹ ਵਖੋ ਵਖਰੇ ਤੇ ਕਈ ਵਾਰ ਆਪਸ ਵਿਚ ਭਿੜਨ ਵਾਲੇ ਯਤਨ ਸਫਲ ਨਹੀਂ ਹੁੰਦੇ। ਇਸ ਸੰਬੰਧ ਵਿਚ ਖਾਸ

ਕਰਕੇ ਅਖੌਤੀ ਅਛੂਤਾਂ ਦੀ ਹਾਲਤ ਬਹੁਤ ਦਰਦਨਾਕ ਹੈ। ਇਨ੍ਹਾਂ ਅਛੂਤਾਂ ਵਿਚ ਭੀ ਵਖੋ ਵਖ ਸ਼੍ਰੇਣੀਆਂ ਹਨ ਅਤੇ ਇਨ੍ਹਾਂ ਦੇ ਵਖੋ ਵਖ ਦਰਜੇ ਹਨ। ਉੱਤ੍ਰੀ ਹਿੰਦੁ-ਸਤਾਨ ਵਿਚ ਇਕ ਅਛੂਤ ਉਹ ਹਨ ਜਿਨ੍ਹਾਂ ਦੀ ਛੋਹ ਨਾਲ ਉੱਚੀ ਜਾਤੀ ਦਾ ਆਦਮੀ ਪਲੀਤ ਹੋਇਆ ਗਿਣਿਆ ਜਾਂਦਾ ਹੈ; ਦੂਸਰੇ ਉਹ ਹਨ ਜਿਨ੍ਹਾਂ ਨੂੰ ਦੇਖ ਕਰ ਕੇ ਹੀ ਆਦਮੀ ਭਿੱਟਿਆ ਜਾਂਦਾ ਹੈ। ਇਸ ਪ੍ਰਕਾਰ ਸੱਤ ਕਰੋੜ ਰੱਬ ਦੇ ਬੰਦਿਆਂ ਨੂੰ, ਜੋ ਸਾਡੇ ਵਾਂਗ ਇਸੇ ਧਰਤੀ ਤੇ ਪੈਦਾ ਹੋਏ, ਇਥੇ ਹੀ ਪਲੇ ਤੇ ਜਿਨ੍ਹਾਂ ਸਾਡੇ ਵਾਂਗ ਇਥੇ ਹੀ ਢੇਰੀ ਹੋ ਜਾਣਾ ਹੈ, ਅਸੀਂ ਦੁਰਕਾਰ ਛਡਿਆ ਹੈ। ਕੀ ਇਹ ਹਨੇਰ ਨਹੀਂ ਕਿ ਅਸੀਂ ਆਪਣੀ ਵਸੋਂ ਦੇ ਪੰਜਵੇਂ ਹਿੱਸੇ ਦਾ ਆਦਮੀ ਕਹਾਉਣ ਦਾ ਹੱਕ ਮਾਰੀ ਬੈਠੇ ਹਾਂ, ਜੋ ਹੱਕ ਕਿ ਸਿਰਜਨਹਾਰ ਨੇ ਇਨ੍ਹਾਂ ਨੂੰ ਬਖਸ਼ਿਆ ਹੋਇਆ ਹੈ ਕਿਉਂਕਿ ਵਾਹਿਗੁਰੂ ਦੇ ਘਰ ਵਿਚ ਤਾਂ ਅਜੇਹ ਕੋਈ ਭਿੰਨ ਭੇਤ ਨਹੀਂ; ਉਥੋਂ ਤਾਂ ਸਭ ਸਮਾਨ ਵਾਟ ਹੀ ਆਉਂਦੇ ਹਨ, ਜਿਸ ਤਰਾਂ ਸ੍ਰੀ ਕਬੀਰ ਜੀ ਬ੍ਰਾਹਮਣ ਤੋਂ ਪੁਛ ਕਰਦੇ ਹਨ ਕਿ "ਜੇ ਤੂੰ ਬਰਾਹਮਣ ਬਰਾਹਮਣੀ ਜਾਇਆ ਤੌ ਆਣ ਵਾਟ ਕਾਹੇ ਨਹੀ ਆਇਆ?"। ਭਾਵੇਂ ਸਾਡੇ ਧਾਰਮਕ ਆਗੂਆਂ ਨੇ "ਏਕ ਪਿਤਾ ਏਕਸ ਕੇ ਹਮ ਬਾਰਕ" ਤੇ "ਮਾਟੀ ਏਕ ਅਨੇਕ ਭਾਂਤ ਕਰ ਸਾਜੀ ਸਿਰਜਣ ਹਾਰੇ" ਆਦਿ ਉਪਦੇਸ਼ ਦੇ ਦੇ ਕੇ ਸਾਨੂੰ ਸਮਝਾਉਣ ਦੀ ਕੋਈ ਕਸਰ ਨਹੀਂ ਛਡੀ ਪ੍ਰੰਤੂ ਅਸੀਂ ਉਨ੍ਹਾਂ ਦੀ ਇਕ ਨਹੀਂ ਮੰਨੀ। ਸਮਾਂ ਹੈ ਕਿ ਅਸੀਂ ਆਪਣੀ ਇਸ ਮਹਾਂ ਭੁਲ ਨੂੰ ਮਹਿਸੂ

ਕਰੀਏ ਤੇ ਇਸ ਤੇ ਪਸਚਾਤਾਪ ਕਰਦੇ ਹੋਏ ਇਸ ਨੂੰ ਸੋਧ ਕੇ ਸਤਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ।

ਸਾਡੀ ਸੁਸਾਇਟੀ ਵਿਚ ਜਾਤ ਪਾਤ ਦੁਆਰਾ ਪਈਆਂ ਵੰਡੀਆਂ ਹੁਣ ਤਕ ਸਾਡੀ ਸਮੁਚੀ ਉਨੱਤੀ ਦੇ ਰਾਹ ਵਿਚ ਰੋੜਾ ਬਣੀਆਂ ਰਹੀਆਂ ਹਨ। ਅਸੀਂ ਇਕ ਦੂਸਰੇ ਨਾਲ ਭਾਈ ਭਾਈ ਵਾਂਗ ਰਲਕੇ ਨਹੀਂ ਬੈਠ ਸਕੇ, ਮੁਲਕ ਦੀ ਆਰਥਕ ਪ੍ਰਫੁਲਤਾ ਵਿਚ ਅਸੀਂ ਉਸ ਪ੍ਰਕਾਰ ਦਾ ਮਿਲ-ਵਰਤਣ ( Co-operation ) ਨਹੀਂ ਦਿਖਾ ਸਕੇ ਜਿਸ ਦੀ ਇਸ ਲਈ ਲੋੜ ਸੀ, ਤੇ ਇਨ੍ਹਾਂ ਦਿਨਾਂ ਵਿਚ ਸਾਡੀ ਰਾਜਸੀ ਉਨਤੀ ਲਈ ਭੀ ਇਹ ਹਾਨੀ ਕਾਰਕ ਸਾਬਤ ਹੋ ਰਹੀ ਹੈ। ਪਿਛਲੀ ਸਦੀ ਦੇ ਅਧ ਤੋਂ ਅਰੰਭ ਹੋਈ ਆਵਾ ਜਾਈ ਦੇ ਵਸੀਲਿਆਂ ਵਿਚ ਹੋਈ ਉਨਤੀ, ਨਵੇਂ ਤ੍ਰੀਕੇ ਤੇ ਬਣੀਆਂ ਹੋਈਆਂ ਫੈਕਟਰੀਆਂ, ਹਸਪਤਾਲ, ਸਕੂਲਾਂ ਤੇ ਕਾਲਜਾਂ ਆਦਿ ਨੇ ਇਨ੍ਹਾਂ ਜਾਤੀਆਂ ਵਿਚਕਾਰ ਖੜੀਆਂ ਕੰਧਾਂ ਦੀਆਂ ਨੀਹਾਂ ਨੂੰ ਕਾਫੀ ਪੋਲਾ ਕਰ ਦਿਤਾ ਹੈ। ਪ੍ਰੰਤੂ ਫੇਰ ਭੀ ਦੇਸ਼ ਉਨਤੀ, ਦੇਸ਼ ਪਿਆਰ ਤੇ ਦੇਸ਼ ਦਰਦ ਦੀ ਕਣੀ ਰਖਣ ਵਾਲੇ ਹਰ ਇਕ ਸਜਣ ਦਾ ਫਰਜ਼ ਹੈ ਕਿ ਸੁਸਾਇਟੀ ਨੂੰ ਇਸ ਭੈੜੀ ਬੀਮਾਰੀ ਤੋਂ ਬਚਾਵੇ। ਜਾਤ ਪਾਤ ਦਾ ਭੇਦ ਮਿਟਾਉਣ ਨਾਲ ਹੀ ਸਾਡੀ ਆਰਥਕ, ਸਮਾਜਕ, ਰਾਜਸੀ ਤੇ ਧਾਰਮਕ ਉਨਤੀ ਹੋ ਸਕਦੀ ਹੈ ਅਤੇ ਅਸੀਂ ਦੁਨੀਆਂ ਦੇ ਇਸ ਕਲੰਕ ਤੋਂ ਬਚ ਸਕਦੇ ਹਾਂ ਕਿ ਅਸੀਂ ਆਪਣੇ ਅੰਮਾਂ ਜਾਏ ਵੀਰਾਂ ਨੂੰ ਆਦਮੀ ਹੀ ਨਹੀਂ ਸਮਝਦੇ।

ਮਜ਼ਹਬ ਦੇ ਅਧਾਰ ਤੇ ਭੀ ਸਾਡੀ ਸੁਸਾਇਟੀ ਕਈ ਹਿਸਿਆਂ ਵਿਚ ਵੰਡੀ ਹੋਈ ਹੈ । ਹਿੰਦੂ, ਮੁਸਲਮਾਨ, ਬੋਧੀ, ਈਸਾਈ, ਸਿਖ, ਪਾਰਸੀ, ਆਦਿ ਅਨੇਕ ਮਤਾਂ ਦੇ ਪੈਰੋਕਾਰ ਭਾਰਤ ਦੀ ਭੂਮੀ ਤੇ ਨਿਵਾਸ ਕਰਦੇ ਹਨ । ਇਨ੍ਹਾਂ ਵਿਚੋਂ ਹਰ ਇਕ ਦੇ ਫੇਰ ਵਖੋ ਵਖ ਫਿਰਕੇ ਹਨ। ਇਸ ਪ੍ਰਕਾਰ ਮਜ਼ਹਬ ਦੇ ਲਿਹਾਜ਼ ਨਾਲ ਭੀ ਸਾਡੀ ਸੁਸਾਇਟੀ ਬੇਗਿਣਤ ਫਿਰਕਿਆਂ ਵਿਚ ਵੰਡੀ ਹੋਈ ਹੈ ਅਤੇ ਆਮ ਵਿਦਿਯਾ ਨ ਹੋਣ ਦੇ ਕਾਰਨ ਇਕ ਦੂਸਰੇ ਮਤਾਂ ਵਿਚ ਬੜਾ ਫਰਕ ਜਾਪਦਾ ਹੈ, ਜਿਸ ਕਰ ਕੇ ਅਸੀਂ ਆਪਣੀ ਸਮੁਚੀ ਉੱਨਤੀ ਲਈ ਇਕੱਠਾ ਉੱਦਮ ਨਹੀਂ ਕਰ ਸਕਦੇ । ਇਸ ਸੰਬੰਧ ਵਿਚ ਪਿਛਲੇ ਦਿਨਾਂ ਦੀਆਂ ਮਿਸਟਰ ਜਿਨਾਹ, ਮਹਾਸ਼ਾ ਸਾਵਰ-ਕਰ, ਡਾਕਟਰ ਅੰਬੇਦਕਾਰ, ਮਾਸਟਰ ਤਾਰਾ ਸਿੰਘ, ਆਦਿ ਦੀਆਂ ਸਰਗਰਮੀਆਂ ਸਾਨੂੰ ਸਭਨਾਂ ਨੂੰ ਚੰਗੀ ਤਰਾਂ ਯਾਦ ਹਨ।

ਪੱਛਮੀ ਸੁਸਾਇਟੀ ਭੀ ਕਈ ਤ੍ਰੀਕਿਆਂ ਨਾਲ ਵੰਡੀ ਹੋਈ ਹੈ, ਪ੍ਰੰਤੂ ਉਨ੍ਹਾਂ ਦੀ ਵੰਡ ਇਤਨੀ ਦੁਖਦਾਇਕ ਨਹੀਂ ਜਿਤਨੀ ਸਾਡੀ ਸੁਸਾਇਟੀ ਦੀ ਵੰਡ ਦੁਖਦਾਇਕ ਹੈ । ਉਨ੍ਹਾਂ ਦੀ ਵੰਡ ਸਮੇਂ ਦੀ ਲੋੜ ਅਨੁਸਾਰ ਹੁੰਦੀ ਚਲੀ ਆ ਰਹੀ ਹੈ । ਪੁਰਾਣੇ ਸਮੇਂ ਵਿਚ ਜਦ ਕਿ ਉਥੋਂ ਦੇ ਆਮ ਲੋਕੀ ਖੇਤੀ ਵਾੜੀ ਤੇ ਗੁਜ਼ਾਰਾ ਕਰਦੇ ਸਨ ਤਾਂ ਸੁਸਾਇਟੀ ਦੋ ਵੱਡੀਆਂ ਵੱਡੀਆਂ ਸ਼੍ਰੇਣੀਆਂ ਵਿਚ ਵੰਡੀ ਹੋਈ ਸੀ—ਇਕ ਜਾਗੀਰਦਾਰ ਵੱਡੇ ਜ਼ਿਮੀਂਦਾਰ ਤੇ ਦੂਸਰੇ ਮੁਜ਼ਾਰੇ ਅਥਵਾ ਰਾਹਕ, ਜ਼ਮੀਨ ਨੂੰ ਵਾਹੁਣ ਵਾਲੇ । ਕੁਝ ਸਮਾਂ ਪਾ ਕੇ ਜਦ ਉਨ੍ਹਾਂ ਦੇਸਾਂ ਨੇ ਵਿਪਾਰਕ ਮੰਡਲ ਵਿਚ ਉੱਨਤੀ

ਕੀਤੀ ਤਾਂ ਇਨ੍ਹਾਂ ਦੋ ਸ਼੍ਰੇਣੀਆਂ ਤੋਂ ਬਿਨਾਂ ਤੀਸਰੀ ਸ਼੍ਰੇਣੀ ਸੌਦਾਗਰਾਂ ਦੀ ਬਣ ਗਈ। ਸਮੇਂ ਦੇ ਗੇੜ ਨਾਲ ਜਦ ਉਨ੍ਹਾਂ ਲੋਕਾਂ ਨੇ ਦਸਤਕਾਰੀ ਵਿਚ ਉੱਨਤੀ ਕੀਤੀ ਤਾਂ ਦਸਤਕਾਰੀ ਵਿਚ ਪੈਸਾ ਚਲਾਉਣ ਵਾਲੇ ਧਨਾਡ (Industrial Capitalist) ਅਤੇ ਕੰਮ ਕਰਨ ਵਾਲੇ ਕਿਰਤੀ (Industrial workers) ਹੋਰ ਦੋ ਸ਼੍ਰੇਣੀਆਂ ਦਾ ਵਾਧਾ ਹੋਇਆ। ਇਸ ਪ੍ਰਕਾਰ ਜਿਉਂ ਜਿਉਂ ਸਮੇਂ ਦੀਆਂ ਲੋੜਾਂ ਵਧਦੀਆਂ ਗਈਆਂ ਤਿਉਂ ਤਿਉਂ ਪੱਛਮੀ ਸੁਸਾਇਟੀ ਦੀ ਵੰਡ ਵਖੋ ਵਖ ਹਿੱਸਿਆਂ ਵਿਚ ਹੁੰਦੀ ਗਈ।

ਵਰਤਮਾਨ ਸਮੇਂ ਵਿਚ ਪੱਛਮੀ ਸੁਸਾਇਟੀ ਦੀ ਵੰਡ ਵਖੋ ਵਖ ਤ੍ਰੀਕਿਆਂ ਅਨੁਸਾਰ ਹੇਠ ਲਿਖੇ ਅਨੁਸਾਰ ਹੈ:—

ਆਰਥਕ ਵੰਡ ਦੋ ਸ਼੍ਰੇਣੀਆਂ ਵਿਚ ਹੈ—ਇਕ ਧਨਾਡ ਤੇ ਦੂਸਰੀ ਕਿਰਤੀ ਜਮਾਤ। ਧਨਾਡਾਂ ਵਿਚ ਦਸਤਕਾਰੀ ਤੇ ਵਿਪਾਰ ਨੂੰ ਚਲਾਉਣ ਵਾਲੇ ਧਨੀ ਲੋਕ ਆ ਜਾਂਦੇ ਹਨ ਅਤੇ ਕਿਰਤੀਆਂ ਵਿਚ ਹਰ ਪ੍ਰਕਾਰ ਦਾ ਕੰਮ ਕਰਨ ਵਾਲੇ।

ਆਰਥਕ ਤੇ ਸਮਾਜਕ ਅਧਾਰ ਤੇ ਮਿਲਵੀਂ ਵੰਡ ਤਿੰਨਾਂ ਸ਼੍ਰੇਣੀਆਂ ਵਿਚ ਹੈ:—ਅਮੀਰ ਆਦਮੀ, ਦਰਮਿਆਨੇ ਦਰਜੇ ਦੇ ਅਤੇ ਗਰੀਬ ਪੁਰਸ਼।

ਮਜ਼ਹਬ ਦੇ ਲਿਹਾਜ਼ ਨਾਲ ਈਸਾਈ ਮਤ ਦੇ ਦੋ ਵੱਡੇ ਵੱਡੇ ਫਿਰਕੇ ਹਨ—ਪ੍ਰਾਟੈਸਟੈਂਟ ਅਤੇ ਕੈਥੋਲਿਕ। ਇਨ੍ਹਾਂ ਵਿਚ ਫੇਰ ਕਈ ਛੋਟੀਆਂ ਛੋਟੀਆਂ ਸ਼੍ਰੇਣੀਆਂ ਹਨ।

ਸਾਡੇ ਲਈ ਗਹੁ ਨਾਲ ਦੇਖਣ ਵਾਲੀ ਗਲ ਇਹ ਹੈ ਕਿ ਪੱਛਮੀ ਸੁਸਾਇਟੀ ਵਿਚ ਕਈ ਪ੍ਰਕਾਰ ਦੀਆਂ ਨਾਮ-

ਧ੍ਰੀਕ ਵੰਡੀਆਂ ਹੋਣ ਦੇ ਕਾਰਨ ਭੀ ਉਥੇ ਸਾਡੇ ਵਾਂਗ ਵਿਤ-
ਕਰੇ ਨਹੀਂ ਪਏ ਹੋਏ। ਖਾਸ ਉੱਚੀ ਸ਼੍ਰੇਣੀ ਨੂੰ ਛਡ ਕੇ
ਜਿਸ ਦੀ ਗਿਣਤੀ ਪੰਜ ਫ਼ੀ ਸਦੀ ਤੋਂ ਬਹੁਤੀ ਨਹੀਂ ਅਤੇ
ਜੋ ਖਾਸ ਕਰ ਕੇ ਆਪਣੇ ਦਾਇਰੇ ਵਿਚ ਹੀ ਮਹਿਦੂਦ
ਰਹਿਣਾ ਪਸੰਦ ਕਰਦੀ ਹੈ, ਬਾਕੀ ਸਾਰੀ ਸੁਸਾਇਟੀ ਵਿਚ
ਕਿਸੇ ਪ੍ਰਕਾਰ ਦਾ ਭਿੰਨ ਭੇਦ ਨਹੀਂ। ਹਰ ਇਕ ਆਦਮੀ
ਆਪੋ ਆਪਣਾ ਕੰਮ ਕਰਦਾ ਹੈ ਪ੍ਰੰਤੂ ਇਨ੍ਹਾਂ ਕਿੱਤਿਆਂ ਦੇ
ਅਧਾਰ ਤੇ ਕਿਸੇ ਦਾ ਇਕ ਦੂਸਰੇ ਨਾਲ ਕੋਈ ਵਿਤਕਰਾ
ਨਹੀਂ ਅਤੇ ਨਾਂ ਹੀ ਕਿਸੇ ਆਦਮੀ ਨੂੰ ਕੇਵਲ ਇਸ ਲਈ
ਕਿਸੇ ਸਮਾਜਕ ਜਾਂ ਰਾਜਸੀ ਕੰਮ ਵਿਚ ਰੁਕਾਵਟ ਹੈ ਕਿ
ਉਹ ਕਿਸੇ ਖਾਸ ਸ਼੍ਰੇਣੀ ਦਾ ਮੈਂਬਰ ਹੈ। ਇਕ ਬੂਟ ਗੰਢਣ
ਜਾਂ ਬਨਾਉਣ ਵਾਲਾ ਆਦਮੀ ਜੱਜ ਹੋ ਸਕਦਾ ਹੈ ਅਤੇ
ਨਾਂ ਹੀ ਇਕ ਮਾਮੂਲੀ ਜ਼ਿਮੀਂਦਾਰ ਨੂੰ ਇਸ ਹੁਦੇ ਤੋਂ ਰੋਕਿਆ
ਜਾਂਦਾ ਹੈ। ਦਿਨ ਵੇਲੇ ਹਰ ਇਕ ਆਦਮੀ ਆਪੋ ਆਪਣੇ
ਕੰਮ ਵਿਚ ਲਗਾ ਹੋਇਆ ਹੈ, ਪ੍ਰੰਤੂ ਤ੍ਰਕਾਲਾਂ ਪਈਆਂ ਤੋਂ
ਜਦ ਸਭ ਸੈਰ ਲਈ ਬਾਹਰ ਨਿਕਲਦੇ ਹਨ ਤਾਂ ਇਕ
ਦੂਸਰੇ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ।

ਸਾਡੇ ਵਾਂਗ ਨ ਤੇ ਹਰ ਇਕ ਸ਼੍ਰੇਣੀ ਦਾ ਖਾਣਾ ਪੀਣਾ
ਵਖਰਾ ਹੈ ਅਤੇ ਨਾਂ ਹੀ ਰਿਸ਼ਤੇਦਾਰੀਆਂ ਕਿਸੇ ਖਾਸ ਸ਼੍ਰੇਣੀ
ਵਿਚ ਮਹਿਦੂਦ ਹਨ। ਸਭ ਇਕ ਦੂਸਰੇ ਨਾਲ ਰਲ
ਮਿਲ ਕੇ ਖਾਂਦੇ ਪੀਂਦੇ ਹਨ ਅਤੇ ਵਿਆਹ ਕਰਵਾਉਣ ਵਿਚ
ਕੋਈ ਲਕੀਰਾਂ ਨਹੀਂ ਕਢੀਆਂ ਹੋਈਆਂ ਜਿਨ੍ਹਾਂ ਦੇ ਵਿਚ-
ਕਾਰ ਵਿਚਕਾਰ ਹੀ ਲੜਕੇ ਜਾਂ ਲੜਕੀ ਨੇ ਆਪਣੇ ਸਾਥੀ

ਨੂੰ ਢੂੰਡਣਾ ਹੈ । ਜਿਸ ਨਾਲ ਮਨ ਮਿਲ ਗਿਆ ਅਤੇ ਜੋ ਆਪਣੀ ਪ੍ਰੀਖਿਆ ਵਿਚ ਪੂਰਾ ਉਤ੍ਰ ਆਇਆਂ ਉਸੇ ਨਾਲ ਸ਼ਾਦੀ ਹੋ ਜਾਵੇਗੀ। ਸੁਸਾਇਟੀ ਵਲੋਂ ਕਿਸੇ ਪ੍ਰਕਾਰ ਦੀ ਕੋਈ ਢੁਚਰ ਨਹੀਂ ਡਾਹੀ ਜਾਵੇਗੀ, ਨਾਂ ਹੀ ਕੋਈ ਅੱਖਾਂ ਪਾੜ ਕੇ ਉਨ੍ਹਾਂ ਵਲ ਦੇਖੇਗਾ ਅਤੇ ਨਾਂ ਹੀ ਕੋਈ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਮੇਹਣਾ ਦੇਵੇਗਾ।

ਸੁਸਾਇਟੀ ਦੀ ਸਮੂਚੀ ਬੇਹਤਰੀ ਲਈ ਜੋ ਕੁਝ ਹੋ ਸਕਦਾ ਹੈ ਹਰ ਇਕ ਆਦਮੀ ਕਰਨਾ ਆਪਣਾ ਫਰਜ਼ ਸਮਝਦਾ ਹੈ। ਸਾਰੇ ਰਲਕੇ ਮਿਲਵਰਤਣ ਕਰਦੇ ਹਨ ਅਤੇ ਜਿਸ ਪਾਸੇ ਦਿਲ ਕਰੇ ਸੁਸਾਇਟੀ ਨੂੰ ਲੈ ਜਾਂਦੇ ਹਨ । ਜੇਕਰ ਉਨ੍ਹਾਂ ਮਹਿਸੂਸ ਕੀਤਾ ਕਿ ਕੰਮ ਕਰਨ ਵਾਲੇ ਕਿਰਤੀਆਂ ਨੂੰ ਮੰਦਵਾੜੇ ਦੇ ਦਿਨਾਂ ਵਿਚ ਜਦ ਉਹ ਕੰਮ ਤੋਂ ਹਟਾਏ ਜਾਣ ਸ੍ਰਕਾਰ ਵਲੋਂ ਉਨ੍ਹਾਂ ਦੀ ਉਪਜੀਵਕਾ ਲਈ ਸਹਾਇਤਾ ਮਿਲਣੀ ਚਾਹੀਦੀ ਹੈ ਤਾਂ ਰਲਕੇ ਸਭ ਨੇ ਹੰਭਲਾ ਮਾਰਿਆ ਤੇ ਗੂਰਨਮੈਂਟ ਤੋਂ ਇਹ ਗਲ ਮਨਾ ਲਈ ਕਿ ਕੋਈ ਕਿਰਤੀ ਭੁਖ ਦੇ ਦੁਖੋਂ ਨਹੀਂ ਮਰੇਗਾ। ਉਸ ਨੂੰ ਜਾਂ ਕੰਮ ਮਿਲੇਗਾ ਜਾਂ ਰੋਟੀ ਜਾਂ ਗੁਜ਼ਾਰੇ ਜੋਗੇ ਪੈਸੇ। ਅਤੇ ਜੇਕਰ ਸਭਨਾਂ ਨੂੰ ਇਹ ਯਕੀਨ ਹੋ ਗਿਆ ਕਿ ਬਿਰਧ ਅਵਸਥਾ ਵਿਚ ਜਦ ਆਦਮੀ ਕੰਮ ਕਰਨੋ ਰਹਿ ਜਾਵੇ ਉਸ ਦੀ ਪ੍ਰਵਰਿਸ਼ ਗੂਰਨਮੈਂਟ ਵਲੋਂ ਹੋਣੀ ਚਾਹੀਦੀ ਹੈ ਤਾਂ ਫੇਰ ਸਭ ਨੇ ਰਲਕੇ ਕੰਮ ਕੀਤਾ ਅਤੇ ਸ੍ਰਕਾਰ ਪਾਸੋਂ ਬਿਰਧਾਂ ਲਈ ਪੈਨਸ਼ਨ ਦਾ ਕਾਨੂੰਨ ਪਾਸ ਕਰਵਾ ਲਿਆ। ਇਸ ਪ੍ਰਕਾਰ ਲੋੜ ਅਨੁਸਾਰ ਜੋ ਕੰਮ ਭੀ ਸਾਹਮਣੇ ਆਉਂਦਾ

ਹੈ ਉਸ ਨੂੰ ਸਭ ਦੀ ਮਿਲਵੀਂ ਤਾਕਤ ਨਾਲ ਸਿਰੇ ਚੜ੍ਹਾਇਆ ਜਾਂਦਾ ਹੈ।

ਰਲਕੇ ਬੈਠਣਾ, ਪ੍ਰਸਪਰ ਪਿਆਰ ਅਤੇ ਹਮਦਰਦੀ, ਆਪਸ ਵਿਚ ਇਕੱਠਾ ਖਾਣਾ ਪੀਣਾ, ਦੁਨਿਆਵੀ ਰਿਸ਼ਤਿਆਂ ਸੰਬੰਧੀ ਕੋਈ ਭਿੰਨ ਭੇਦ ਨ ਸਮਝਣਾ, ਅਤੇ ਸੁਸਾਇਟੀ ਦੀ ਸਮੁਚੀ ਉਨਤੀ ਲਈ ਸਭ ਨੇ ਇਕੱਤ੍ਰ ਹੋ ਕੇ ਇਕੱਠਾ ਕੰਮ ਕਰਨਾ, ਇਹ ਹਨ ਪੱਛਮੀ ਸੁਸਾਇਟੀ ਦੇ ਗੁਣ ਜੋ ਅਸੀਂ ਉਨ੍ਹਾਂ ਤੋਂ ਲੈ ਸਕਦੇ ਹਾਂ ਅਤੇ ਜਿਨ੍ਹਾਂ ਦੀ ਹੋਂਦ ਵਿਚ ਸਾਡੀ ਸੁਸਾਇਟੀ ਦੀ ਕਾਇਆਂ ਪਲਟ ਸਕਦੀ ਹੈ।

## ੨-ਇਕਹਿਰੇ ਤੇ ਇਕੱਠੇ ਟੱਬਰ

ਇਕ ਹੋਰ ਗਲ ਜਿਸ ਵਿਚ ਪੱਛਮੀ ਸੁਸਾਇਟੀ ਸਾਡੇ ਨਾਲੋਂ ਵਿਸ਼ੇਸ਼ਤਾ ਰਖਦੀ ਹੈ ਉਹ ਹੈ ਟੱਬਰਾਂ ਦੀ ਬਣਤਰ। ਜਿਸ ਤਰਾਂ ਆਮ ਤੌਰ ਤੇ ਸਾਡੇ ਦੇਸ ਵਿਚ ਇਕੱਠੇ ਟੱਬਰ ਹਨ, ਅਰਥਾਤ ਦੋ ਯਾ ਤਿੰਨ ਪੁਸ਼ਤਾਂ ਤਕ ਇਕਠੇ ਰਹਿੰਦੇ ਹਨ ਤਾਂ ਤੇ ਨ ਕੇਵਲ ਆਦਮੀ ਦੇ ਬਿਰਧ ਮਾਤਾ ਪਿਤਾ, ਬਲਕਿ ਸਾਰੇ ਭਾਈ, ਉਨ੍ਹਾਂ ਦੇ ਟੱਬਰ, ਬਾਲ ਬੱਚੇ ਆਦਿ ਤੇ ਆ-ਪਣੇ ਬਾਲ ਬੱਚੇ ਸਭ ਇਕੋ ਟੱਬਰ ਵਿਚ ਹੀ ਰਹਿੰਦੇ ਹਨ, ਇਸੇ ਪ੍ਰਕਾਰ ਪੱਛਮ ਵਿਚ ਆਮ ਤੌਰ ਤੇ ਇਕਹਿਰੇ ਟੱਬਰ ਪਾਏ ਜਾਂਦੇ ਹਨ। ਇਸ ਇਕਹਿਰੇ ਟੱਬਰ ਦਾ ਮੁਢ ਲੜਕੇ ਦੀ ਸ਼ਾਦੀ ਹੋਣ ਤੇ ਬੱਝ ਜਾਂਦਾ ਹੈ ਅਤੇ ਇਸ ਵਿਚ ਕੇਵਲ ਆਦਮੀ, ਉਸਦੀ ਸੁਪਤਨੀ ਅਤੇ ਉਨ੍ਹਾਂ ਦੇ ਬੱਚੇ ਹੀ ਰਹਿੰਦੇ ਹਨ; ਨ ਤੇ ਬੁਢੇ ਮਾਈ ਬਾਪ ਵਾਸਤੇ ਇਸ

ਟੱਬਰ ਵਿਚ ਗੁੰਜਾਇਸ਼ ਹੈ ਅਤੇ ਨਾਂ ਹੀ ਭਰਾਵਾਂ ਜਾਂ ਭਰਾਵਾਂ ਦੇ ਬਾਲ ਬੱਚਿਆਂ ਲਈ।

ਪੱਛਮੀ ਦੇਸਾਂ ਦੇ ਇਕਹਿਰੇ ਟੱਬਰ ਸਾਡੇ ਮੁਲਕ ਦੇ ਇਕੱਠੇ ਟੱਬਰਾਂ ਦੇ ਮੁਕਾਬਲੇ ਕਈ ਪ੍ਰਕਾਰ ਨਾਲ ਲਾਭ-ਵੰਦੇ ਹਨ। ਇਨ੍ਹਾਂ ਦਾ ਸਭ ਤੋਂ ਵਡਾ ਲਾਭ ਇਹ ਹੈ ਕਿ ਵਿਆਹ ਕਰਵਾਉਣ ਲਈ ਲੜਕੇ ਇਤਨੀ ਕਾਹਲੀ ਨਹੀਂ ਕਰਦੇ ਜਿਤਨੀ ਸਾਡੇ ਮੁਲਕ ਵਿਚ ਹੁੰਦੀ ਹੈ। ਵਿਆਹ ਪੂਰੀ ਉਮਰ ਵਿਚ ਅਤੇ ਉਸ ਵੇਲੇ ਭੀ ਤਦ ਜੇਕਰ ਲੜਕਾ ਇਹ ਸਮਝਦਾ ਹੈ ਕਿ ਉਹ ਆਪਣੀ ਕਮਾਈ ਨਾਲ ਆਪਣੇ ਟੱਬਰ ਦੀ ਯੋਗ ਪ੍ਰਿਤਪਾਲ ਕਰ ਸਕੇਗਾ ਤਾਂ ਹੁੰਦਾ ਹੈ। ਇਸ ਕਾਰਨ ਸੁਸਾਇਟੀ ਨੂੰ ਚੰਗੇ ਬੱਚੇ ਮਿਲਦੇ ਹਨ ਜੋ ਕਿ ਰਿਸ਼ਟ ਪਸ਼ਟ ਅਤੇ ਦੀਰਘ ਆਯੂ ਵਾਲੇ ਹੁੰਦੇ ਹਨ। ਇਸ ਤੋਂ ਬਿਨਾਂ ਵਿਆਹੇ ਹੋਏ ਲੜਕੇ ਆਪਣੇ ਮਾਪਿਆਂ ਤੇ ਭਾਰ ਨਹੀਂ ਬਣਦੇ ਅਤੇ ਨਾਂ ਹੀ ਉਨ੍ਹਾਂ ਤੇ ਕਿਸੇ ਦਾ ਬੋਝ ਹੁੰਦਾ ਹੈ, ਹਰ ਇਕ ਆਪੋ ਆਪਣੀ ਉਪਜੀਵਕਾ ਬਿਨਾਂ ਕਿਸੇ ਹੋਰ ਸਹਾਰੇ ਦੇ ਕਰਨ ਦਾ ਜ਼ੁਮੇਵਾਰ ਹੁੰਦਾ ਹੈ। ਮੁਲਕ ਦੀ ਆਬਾਦੀ ਸਮੁਚੇ ਤੌਰ ਤੇ ਇਤਨੀ ਛੇਤੀ ਨਹੀਂ ਵਧਦੀ ਜਿਤਨੀ ਛੇਤੀ; ਸਾਡੇ ਮੁਲਕ ਵਿਚ ਵਧ ਰਹੀ ਹੈ। ਹਿਸਾਬ ਲਾਣ ਤੇ ਪਤਾ ਚਲਦਾ ਹੈ ਕਿ ਪੱਛਮੀ ਦੇਸਾਂ ਦੇ ਮੁਕਾਬਲੇ ਸਾਡੇ ਮੁਲਕ ਵਿਚ ਪੈਦਾਇਸ਼ਾਂ ਅਤੇ ਮੌਤਾਂ ਦੀ ਗਿਣਤੀ ਬਹੁਤ ਵਧੇਰੇ ਹੈ। ਟੱਬਰਾਂ ਦੇ ਜੀਆਂ ਦੀ ਔਸਤ ਭੀ ਸਾਡੇ ਮੁਲਕ ਵਿਚ ਉਨ੍ਹਾਂ ਮੁਲਕਾਂ ਨਾਲੋਂ ਬਹੁਤੀ ਹੈ। ਇਕ ਟਬਰੀ ਦੇ ਥੋੜੇ ਜੀ ਅਤੇ ਆਰਥਕ ਯੋਗਤਾ ਸਾਡੇ

ਨਾਲੋਂ ਬਹੁਤੀ ਹੋਣ ਦੇ ਕਾਰਨ ਉਹ ਲੋਕ ਆਪਣੇ ਬੱਚਿਆਂ ਦੀ ਪ੍ਰਵਰਿਸ਼ ਬਹੁਤ ਚੰਗੇ ਢੰਗ ਨਾਲ ਕਰ ਸਕਦੇ ਹਨ। ਇਸੇ ਲਈ ਪੱਛਮੀ ਦੇਸਾਂ ਵਿਚ ਆਦਮੀ ਦੀ ਔਸਤ ਜ਼ਿੰਦਗੀ ਸਾਡੇ ਨਾਲੋਂ ਦੁਗਣੀ ਹੈ।

ਸਾਡੇ ਮੁਲਕ ਵਿਚ ਪ੍ਰਵਿਰਤ ਇਕੱਠੇ ਟੱਬਰਾਂ ਦੇ ਭਾਵੇਂ ਕੁਝ ਫਾਇਦੇ ਭੀ ਹਨ ਪ੍ਰੰਤੂ ਇਹ ਫਾਇਦੇ ਨੁਕ-ਸਾਨਾਂ ਦੇ ਮੁਕਾਬਲੇ ਬਹੁਤ ਥੋੜੇ ਤੇ ਘਟੀਆ ਦਰਜੇ ਦੇ ਹਨ। ਇਕੱਠੇ ਟੱਬਰ ਹੋਣ ਦੇ ਕਾਰਨ ਇਕ ਤਾਂ ਇਹ ਲਾਭ ਹੈ ਕਿ ਹਰ ਇਕ ਨੂੰ ਰੁਖੀ ਮਿਸੀ ਰੋਟੀ ਮਿਲੀ ਜਾਂਦੀ ਹੈ, ਕੋਈ ਭੁਖਾ ਨਹੀਂ ਮਰਦਾ। ਪ੍ਰੰਤੂ ਚੂੰਕਿ ਹਰ ਇਕ ਨੂੰ ਰੁਖੀ ਸੁਕੀ ਮਿਲ ਜਾਂਦੀ ਹੈ ਇਸ ਲਈ ਟੱਬਰ ਦੇ ਸਾਰੇ ਜੀ ਪੂਰੀ ਤਨ-ਦਿਹੀ ਤੇ ਦਿਲ-ਦਿਹੀ ਨਾਲ ਜਾਨ ਤੋੜ ਕੇ ਕੰਮ ਨਹੀਂ ਕਰਦੇ, ਕਿਉਂਕਿ ਖਿਆਲ ਹੁੰਦਾ ਹੈ ਕਿ ਸਭ ਕੁਝ ਸਾਂਝੇ ਖਾਤੇ ਵਿਚ ਹੀ ਜਾਣਾ ਹੈ। ਇਸੇ ਲਈ ਨਖਟੂਆਂ ਦੀ ਗਿਣਤੀ ਕਾਫੀ ਹੈ, ਜੋ ਇਧਰ ਉਧਰ ਫਿਰ ਟੁਰ ਕੇ ਦਿਨ ਗੁਜ਼ਾਰ ਛਡਦੇ ਹਨ ਅਤੇ ਰੋਟੀ ਖਾਣ ਵੇਲੇ ਘਰ ਦਰਸ਼ਨ ਆ ਦਿੰਦੇ ਹਨ। ਤਾਂ ਤੇ ਸਮੁਚੇ ਤੌਰ ਤੇ ਅਸੀਂ ਆਰਥਕ ਮੈਦਾਨ ਵਿਚ ਉਹ ਉਨਤੀ ਨਹੀਂ ਕਰ ਸਕਦੇ ਜੋ ਪੱਛਮੀ ਦੇਸਾਂ ਵਿਚ ਸੰਭਵ ਹੈ।

ਇਕੱਠੇ ਟੱਬਰਾਂ ਦਾ ਇਹ ਜ਼ਰੂਰ ਲਾਭ ਹੈ ਕਿ ਕਈ ਪ੍ਰਕਾਰ ਦੇ ਕਾਰ ਵਿਹਾਰ ਚਲਾਉਣ ਲਈ ਟੱਬਰ ਦੇ ਸਾਰੇ ਮੈਂਬਰਾਂ ਵਿਚ ਕਿਰਤ ਦੀ ਵੰਡ (Division of labour) ਹੋ ਜਾਂਦੀ ਹੈ—ਦੋ ਭਰਾ ਹਲਵਾਈ ਦਾ ਕੰਮ ਚਲਾਉਂਦੇ ਹਨ,

ਤੀਸਰਾ ਪ੍ਰਦੇਸ ਕਮਾਉਣ ਚਲਾ ਜਾਂਦਾ ਹੈ, ਚੌਥਾ ਫੌਜ ਵਿਚ ਭਰਤੀ ਹੋ ਜਾਂਦਾ ਹੈ, ਪੰਜਵਾਂ ਪੜ੍ਹਾਈ ਕਰਕੇ ਡਾਕਟਰ, ਵਕੀਲ, ਜੱਜ ਆਦਿ ਬਣ ਜਾਂਦਾ ਹੈ। ਅਤੇ ਇਨ੍ਹਾਂ ਸਾਰਿਆਂ ਦੇ ਇਕੱਠ ਨਾਲ ਖਾਨਦਾਨ ਦੀ ਭੱਲ ਬਣ ਜਾਂਦੀ ਹੈ ਅਤੇ ਉਹ ਦੁਨਿਆਵੀ ਆਮ ਔਕੜਾਂ ਦਾ ਸ਼ਿਕਾਰ ਨਹੀਂ ਹੁੰਦੇ। ਪ੍ਰੰਤੂ ਇਹ ਤਦ ਹੀ ਹੋ ਸਕਦਾ ਹੈ ਜੇਕਰ ਟੱਬਰ ਦੇ ਸਾਰੇ ਜੀਆਂ ਵਿਚ ਮਿਲਵਰਤਣ, ਈਮਾਨਦਾਰੀ, ਪ੍ਰਸਪਰ ਪਿਆਰ ਤੇ ਕੁਰਬਾਨੀ ਦੀ ਸਪਿਰਟ ਹੋਵੇ।

ਸਮੁਚੇ ਤੌਰ ਤੇ ਜੇਕਰ ਦੇਖਿਆ ਜਾਵੇ ਤਾਂ ਇਕੱਠੇ ਟੱਬਰਾਂ ਦੇ ਨੁਕਸਾਨ ਫਾਇਦਿਆਂ ਦੇ ਮੁਕਾਬਲੇ ਬਹੁਤੇ ਹਨ। ਬਚਪਨ ਦੀ ਸ਼ਾਦੀ, ਇਨ੍ਹਾਂ ਨਵੀਆਂ ਬਣੀਆਂ ਜੋੜੀਆਂ ਤੇ ਇਨ੍ਹਾਂ ਦੇ ਬਚਿਆਂ ਦਾ ਭਾਰ ਸਾਰੇ ਟੱਬਰ ਦੀ ਪੈਦਾ-ਇਸ਼ ਤੇ, ਕਚੀ ਉਮਰ ਦੀ ਸ਼ਾਦੀ ਹੋਣ ਕਰਕੇ ਬਹੁਤੇ ਅਤੇ ਕਮਜ਼ੋਰ ਬਚਿਆਂ ਦੀ ਪੈਦਾਇਸ਼, ਇਸ ਲਈ ਪੈਦਾਇਸ਼ਾਂ ਤੇ ਮੌਤਾਂ ਦੀ ਗਿਣਤੀ ਬਹੁਤੀ, ਔਸਤ ਉਮਰ ਘਟ, (ਬੀਮਾਰੀਆਂ ਦੀ ਭਰਮਾਰ, ਯੋਗ ਪ੍ਰਵਰਿਸ਼ ਦੀ ਅਣਹੋਂਦ) ਆਦਿ ਅਜੇਹੀਆਂ ਊਣਤਾਈਆਂ ਹਨ ਜੋ ਸੁਸਾਇਟੀ ਨੂੰ ਦਿਨੋਂ ਦਿਨ ਅਵੁਨਤੀ ਵਲ ਲੈ ਜਾ ਰਹੀਆਂ ਹਨ।

ਪ੍ਰੰਤੂ ਹੁਣ ਵਰਤਮਾਨ ਜ਼ਮਾਨੇ ਦੀਆਂ ਕਈ ਹੇਰਾ ਫੇਰੀਆਂ ਦੇ ਕਾਰਨ ਸਾਡੇ ਮੁਲਕ ਵਿਚ ਭੀ ਆਮ ਰੁਚੀ ਇਕਹਿਰੇ ਟੱਬਰਾਂ ਵਲ ਹੋ ਰਹੀ ਹੈ। ਟੱਬਰ ਵਿਚੋਂ ਬਾਹਰ ਪ੍ਰਦੇਸ ਗਿਆ ਹੋਇਆ ਭਰਾ ਵਾਪਸ ਆਉਣ ਤੇ ਆਪਣੀ ਸਾਰੀ ਦੀ ਸਾਰੀ ਕਮਾਈ ਘਰ ਬੈਠੇ ਤੇ ਆਰਾਮ ਨਾਲ ਰੋਟੀ

ਖਾਂਦੇ ਭਰਾਵਾਂ ਨਾਲ ਵੰਡਣ ਲਈ ਘਟ ਹੀ ਤਿਆਰ ਹੁੰਦਾ ਹੈ ਅਤੇ ਨਾਂ ਹੀ ਮਿਹਨਤ ਮੁਸ਼ੱਕਤ ਕਰਨ ਵਾਲਾ ਭਰਾ ਵੇਹਲੜ ਭਰਾ ਨਾਲ ਆਪਣੀ ਕਮਾਈ ਦਾ ਹਿਸਾ ਵੰਡਾਉਣਾ ਚਾਹੁੰਦਾ ਹੈ। ਬਾਹਰਲੇ ਮੁਲਕਾਂ ਵਿਚ ਆਵਾ ਜਾਈ ਦੇ ਕਾਰਨ ਤੇ ਪੱਛਮੀ ਵਿਦਿਯਾ ਦੇ ਪ੍ਰਚਲਤ ਹੋਣ ਕਰਕੇ ਪੱਛਮੀ ਖ਼ਿਆਲਾਂ ਦਾ ਸਾਡੇ ਦੇਸ ਵਿਚ ਆਮ ਪ੍ਰਭਾਵ ਹੋ ਰਿਹਾ ਹੈ। ਇਸ ਲਈ ਹੌਲੀ ਹੌਲੀ ਹੁਣ ਰੁਖ਼ ਇਸ ਪਾਸੇ ਵਲ ਹੈ ਕਿ ਇਕੱਠੇ ਟੱਬਰਾਂ ਦੀ ਥਾਂ ਇਕਹਿਰੇ ਟੱਬਰ ਹੀ ਚੰਗੇ ਹਨ।

## ੩—ਸਮਾਜਕ ਸੰਪਰਦਾਵਾਂ

ਹਰ ਇਕ ਮੁਲਕ ਵਿਚ ਸੁਸਾਇਟੀ ਦੇ ਵਖੋ ਵਖ ਮੰਤਵਾਂ ਨੂੰ ਸਿੱਧ ਕਰਨ ਲਈ ਕਈ ਪ੍ਰਕਾਰ ਦੀਆਂ ਸੰਪਰਦਾਵਾਂ ਬਣੀਆਂ ਹੋਈਆਂ ਹਨ ਜੋ ਕਿ ਆਪੋ ਆਪਣੇ ਦਾਇਰਿਆਂ ਅੰਦਰ ਆਪਣਾ ਕੰਮ ਨਿਭਾਉਂਦੀਆਂ ਹੋਈਆਂ ਸਮਾਜ ਦੀ ਸੇਵਾ ਕਰਦੀਆਂ ਹਨ। ਇਥੇ ਅਸੀਂ ਅਜੇਹੀਆਂ ਸੰਪਰਦਾਵਾਂ ਸੰਬੰਧੀ ਵਿਸਥਾਰ ਪੂਰਬਕ ਵਿਚਾਰ ਨਹੀਂ ਕਰ ਸਕਦੇ, ਕਿਉਂਕਿ ਅਜੇਹਾ ਕਰਨ ਲਈ ਇਕ ਵਖਰੀ ਪੁਸਤਕ ਦੀ ਲੋੜ ਹੈ।

ਪੱਛਮੀ ਮੁਲਕਾਂ ਦੀ ਉੱਨਤੀ ਦਾ ਇਕ ਖਾਸ ਭੇਦ ਇਹ ਹੈ ਕਿ ਜ਼ਿੰਦਗੀ ਦੇ ਹਰ ਇਕ ਪਹਿਲੂ ਵਿਚ ਉਹ ਤ੍ਰੀਕੇ ਅਨੁਸਾਰ ਵਿਚਰਦੇ ਹਨ ਅਤੇ ਹਰ ਇਕ ਕੰਮ ਸਾਇੰਟਿਫਿਕ ਤ੍ਰੀਕੇ ਤੇ ਚਲਾਉਂਦੇ ਹਨ। ਜ਼ਿੰਦਗੀ ਦਾ ਕੋਈ ਪਾਸਾ

ਲੈ ਲਵੋ ਤਾਂ ਦੇਖਣ ਵਿਚ ਆਵੇਗਾ ਕਿ ਉਸ ਦੀ ਵਾਗ ਡੋਰ ਕਿਸੇ ਖਾਸ ਸੰਪਰਦਾ ਦੇ ਹੱਥ ਵਿਚ ਹੈ, ਜਿਸ ਦੀਆਂ ਸ਼ਾਖਾਂ ਸਾਰੇ ਮੁਲਕ ਵਿਚ ਫੈਲੀਆਂ ਹੋਈਆਂ ਹਨ ਅਤੇ ਸਾਰੇ ਦੇਸ ਵਿਚ ਇਸ ਦਾ ਕੰਮ ਇਕ ਸਾਰ ਹੋ ਰਿਹਾ ਹੈ। ਕਿਰਤੀਆਂ ਨੇ ਆਪਣੇ ਹੱਕਾਂ ਦੀ ਰਾਖੀ ਵਾਸਤੇ ਕਿਰਤੀ ਸਭਾਵਾਂ ( ਟ੍ਰੇਡ ਯੂਨੀਅਨਜ਼ ) ਬਣਾਈਆਂ ਹੋਈਆਂ ਹਨ, ਕਿਸਾਨਾਂ ਨੇ ਆਪਣੀਆਂ ਵਿਪਾਰੀਆਂ ਨੇ ਆਪਣੀਆਂ ਅਤੇ ਦਸਤਕਾਰੀ ਦੇ ਮਾਲਕ ਨੇ ਆਪਣੀਆਂ । ਪ੍ਰਸਪਰ ਮੇਲ ਮਿਲਾਪ ਲਈ ਕਈ ਪ੍ਰਕਾਰ ਦੀਆਂ ਸੋਸ਼ਲ ਕਲੱਬਾਂ ਬਣੀਆਂ ਹੋਈਆਂ ਹਨ, ਜਿਨ੍ਹਾਂ ਦੀ ਫੀਸ ਭਰ ਕੇ ਹਰ ਇਕ ਆਦਮੀ ਇਨ੍ਹਾਂ ਦਾ ਮੈਂਬਰ ਹੋ ਸਕਦਾ ਹੈ ਅਤੇ ਇਨ੍ਹਾਂ ਤੋਂ ਲਾਭ ਉਠਾ ਸਕਦਾ ਹੈ । ਧਾਰਮਕ ਮੈਦਾਨ ਵਿਚ ਭੀ ਬਹੁਤ ਸੁਸਾਇਟੀਆਂ ਹਨ । ਹਰ ਇਕ ਫਿਰਕੇ ਦੀ ਵਖਰੀ ਸੁਸਾ-ਇਟੀ ਹੈ ਅਤੇ ਹਰ ਇਕ ਸ਼ਹਿਰ ਜਾਂ ਪਿੰਡ ਵਿਚ ਇਸ ਦੀ ਸ਼ਾਖ ਪਾਈ ਜਾਂਦੀ ਹੈ। ਮਿਸ਼ਨਰੀ ਕੰਮ ਚਲਾਉਣ ਵਾਸਤੇ ਆਦਮੀਆਂ ਤੇ ਔਰਤਾਂ ਦੀਆਂ ਵਖੋ ਵਖ ਸੁਸਾਇਟੀਆਂ ਬਣੀਆਂ ਹੋਈਆਂ ਹਨ, ਜਿਨ੍ਹਾਂ ਵਿਚ ਹਰ ਇਕ ਵਿਤ ਅਨੁ-ਸਾਰ ਵਧ ਚੜ੍ਹ ਕੇ ਚੰਦਾ ਦਿੰਦਾ ਹੈ ਤਾਂ ਕਿ ਉਨ੍ਹਾਂ ਦੇ ਧਰਮ ਦਾ ਪ੍ਰਚਾਰ ਸਾਰੀ ਦੁਨੀਆਂ ਵਿਚ ਹੋ ਸਕੇ । ਕਈ ਸਭਾਵਾਂ ਦੇ ਮੈਂਬਰਾਂ ਨੂੰ ਗੁਪਤ ਰਖਿਆ ਜਾਂਦਾ ਹੈ ਅਤੇ ਇਹ ਖਾਸ ਕੰਮ ਕਰਨ ਲਈ ਬਣਾਈਆਂ ਜਾਂਦੀਆਂ ਹਨ, ਜਿਸ ਤਰਾਂ ਅਮ੍ਰੀਕਾ ਦੀ ਸੁਸਾਇਟੀ ਕਲੂ ਕਲਕਸ ਕਲੈਨ ਹੈ। ਇਸ ਸੁਸਾਇਟੀ ਦਾ ਮੰਤਵ ਉਨ੍ਹਾਂ ਨੀਗਰਾਂ ( ਅਫਰੀਕਨ

ਹਬਸ਼ੀਆਂ ) ਨੂੰ ਦੰਡ ਦੇਣਾ ਹੈ ਜੋ ਅਮ੍ਰੀਕਨ ਇਸਤ੍ਰੀਆਂ ਤੇ ਕਿਸੇ ਪ੍ਰਕਾਰ ਦਾ ਉਪੱਦ੍ਰ ਕਰਦੇ ਹਨ। ਕਈ ਸੁਸਾਇਟੀਆਂ ਅਮੀਰ ਲੋਕਾਂ ਨੇ ਆਪਣੇ ਪ੍ਰਸਪਰ ਦਿਲ ਪ੍ਰਚਾਵੇ ਤੇ ਆਪਣੀ ਅਮੀਰੀ ਦੀ ਸ਼ਾਨ ਬਨਾਉਣ ਲਈ ਬਣਾਈਆਂ ਹੋਈਆਂ ਹਨ, ਜਿਸ ਤਰਾਂ ਰੋਟਰੀ ਕਲੱਬਾਂ ਤੇ ਐਲਕਸ ਕਲੱਬਾਂ। ਇਕ ਸੁਸਾਇਟੀ ਹੈ ਫਰੀਮੇਸਨਾਂ ਦੀ ਜਿਸ ਦਾ ਮੈਂਬਰ ਬਣਨਾ ਹਰ ਇਕ ਆਦਮੀ ਆਪਣੀ ਖੁਸ਼ ਕਿਸਮਤੀ ਸਮਝਦਾ ਹੈ। ਨਵੇਂ ਮੈਂਬਰ ਬੜੀ ਡੂੰਘੀ ਖੋਜ ਪੜਤਾਲ ਅਤੇ ਬੜੀ ਮੁਸ਼ਲਕ ਨਾਲ ਬਣਾਏ ਜਾਂਦੇ ਹਨ, ਪ੍ਰੰਤੂ ਜਦ ਇਕ ਵਾਰ ਕੋਈ ਮੈਂਬਰ ਬਣ ਗਿਆ ਉਸ ਨੂੰ ਉਹ ਆਪਣਾ ਬਣਾ ਲੈਂਦੇ ਹਨ। ਇਸ ਸੁਸਾਇਟੀ ਵਿਚ ਇਹ ਵਾਧਾ ਹੈ ਕਿ ਜੇਕਰ ਇਸ ਦੇ ਕਿਸੇ ਮੈਂਬਰ ਨੂੰ ਕੋਈ ਜ਼ਰੂਰਤ ਜਾਂ ਕੋਈ ਤਕਲੀਫ ਹੋਵੇ ਉਹ ਕਿਸੇ ਭੀ ਮੈਂਬਰ ਪਾਸ ਚਲਿਆ ਜਾਵੇ ਤਾਂ ਉਸ ਦੀ ਪੂਰੀ ਪੂਰੀ ਸਚੇ ਦਿਲ ਨਾਲ ਮਦਦ ਹੋਵੇਗੀ। ਭਾਵੇਂ ਕੋਈ ਕਿਸੇ ਨੂੰ ਜਾਣਦਾ ਹੈ ਯਾ ਨਹੀਂ, ਕੇਵਲ ਇਤਨੀ ਤਸੱਲੀ ਹਰ ਇਕ ਕੁਰਬਾਨੀ ਕਰਨ ਲਈ ਕਾਫੀ ਹੈ ਕਿ ਇਹ ਘਰ ਆਉਣ ਵਾਲਾ ਆਦਮੀ ਸਾਡੀ ਸੁਸਾਇਟੀ ਦਾ ਮੈਂਬਰ ਹੈ। ਅਨਜਾਣ ਮੈਂਬਰਾਂ ਨੂੰ ਨਿਸਚਾ ਦਿਵਾਉਣ ਲਈ ਹਰ ਇਕ ਮੈਂਬਰ ਪਾਸ ਸੁਸਾਇਟੀ ਦਾ ਟਿਕਟ ਹੁੰਦਾ ਹੈ ਜਿਸ ਨੂੰ ਦਿਖਾ ਕੇ ਆਦਮੀ ਹਰ ਇਕ ਮੈਂਬਰ ਪਾਸ ਜਾ ਸਕਦਾ ਹੈ। ਆਮ ਤੌਰ ਤੇ ਇਸ ਸੁਸਾਇਟੀ ਦੇ ਮੈਂਬਰ ਬੜੇ ਬੜੇ ਧਨਾਢ ਆਦਮੀ ਹੀ ਹਨ।

ਭਾਵੇਂ ਇਸ ਸੁਸਾਇਟੀ ਦਾ ਮੁਢ ਤਾਂ ਪੱਛਮੀ ਦੇਸਾਂ ਵਿਚ ਹੀ ਬੱਝਾ ਹੈ, ਹੁਣ ਇਸ ਦੀਆਂ ਸ਼ਾਖਾਂ ਦੁਨੀਆਂ ਦੇ ਸਾਰੇ ਮੁਲਕਾਂ ਵਿਚ ਪਾਈਆਂ ਜਾਂਦੀਆਂ ਹਨ। ਹਿੰਦੁਸਤਾਨ ਵਿਚ ਭੀ ਇਸ ਦੀ ਸ਼ਾਖ ਹੈ ਅਤੇ ਬਹੁਤ ਸਾਰੇ ਧਨਾਢ ਆਦਮੀ ਇਸਦੇ ਮੈਂਬਰ ਹਨ।

ਪੱਛਮੀ ਦੇਸਾਂ ਦੀਆਂ ਸਮਾਜਕ ਸੰਪਰਦਾਵਾਂ ਵਿਚ ਦੇਖਣ ਵਾਲੀ ਖਾਸ ਗਲ ਇਹ ਹੈ ਕਿ ਹਰ ਇਕ ਮੈਂਬਰ ਆਪਣੀ ਜ਼ੁਮੇਵਾਰੀ ਪੂਰੇ ਤੌਰ ਨਾਲ ਨਿਭਾਉਂਦਾ ਹੈ, ਵੇਲੇ ਸਿਰ ਸਭ ਮੈਂਬਰਾਂ ਦਾ ਚੰਦਾ ਆ ਜਾਂਦਾ ਹੈ ਅਤੇ ਜੇਕਰ ਕਿਸੇ ਖਾਸ ਕਾਰਜ ਲਈ ਸਪੈਸ਼ਲ ਉਗਰਾਹੀ ਲਗੇ ਤਾਂ ਕਿਸੇ ਨੂੰ ਇਨਕਾਰ ਨਹੀਂ, ਲੀਡਰ ਦੀ ਹਰ ਇਕ ਇੱਜ਼ਤ ਕਰਦਾ ਹੈ ਅਤੇ ਉਸ ਦਾ ਹੁਕਮ ਅਲਾਹੀ ਹੁਕਮ ਦੀ ਸਮਾਨਤਾ ਰਖਦਾ ਹੈ। ਲੀਡਰ ਭੀ ਨਿਸਕਾਮ ਸੇਵਾ ਕਰਦਾ ਹੈ। ਸਵਾਰਥ ਨੂੰ ਪਰੇ ਸੁਟ ਕੇ ਸਚੇ ਦਿਲੋਂ ਪਰਉਪਕਾਰ ਕਰਦਾ ਹੈ। ਇਸੇ ਲਈ ਇਨ੍ਹਾਂ ਦੀ ਸਫਲਤਾ ਹੈ।

ਉਪ੍ਰੋਕਤ ਕਿਸਮ ਦੀਆਂ ਸੁਸਾਇਟੀਆਂ ਤਾਂ ਸਾਡੇ ਦੇਸ ਵਿਚ ਭੀ ਬਹੁਤ ਹਨ, ਕਿਰਤੀ ਸਭਾਵਾਂ, ਕਿਸਾਨ ਸਭਾਵਾਂ, ਅਛੂਤ ਸਭਾਵਾਂ, ਕਈ ਪ੍ਰਕਾਰ ਦੀਆਂ ਕੋਆਪੋਰੇਟਿਵ ਸੁਸਾਇਟੀਆਂ, ਮਜ਼ਹਬੀ ਅੰਜਮਨਾਂ ਜਾਂ ਧਾਰਮਕ ਸਭਾਵਾਂ, ਰਾਜਸੀ ਸਭਾਵਾਂ, ਆਦਿ। ਗਿਣਤੀ ਕਰਨ ਲਈ ਤਾਂ ਸਮਾਜਕ ਸਭਾਵਾਂ ਅਨੇਕ ਪ੍ਰਕਾਰ ਦੀਆਂ ਹਨ, ਪ੍ਰੰਤੂ ਇਨ੍ਹਾਂ ਦੇ ਕੰਮ ਕਰਨ ਦੇ ਤ੍ਰੀਕੇ ਉਤਨੇ ਯੋਗਤਾ ਭਰੇ ਨਹੀਂ ਜਿਤਨੇ ਪੱਛਮੀ ਦੇਸਾਂ ਦੀਆਂ ਸਭਾਵਾਂ ਦੇ ਹਨ। ਸਾਡੀਆਂ

ਸਭਾ ਤੇ ਸੁਸਾਇਟੀਆਂ ਦੇ ਮੈਂਬਰ ਆਪਣੀ ਜ਼ੁਮੇਵਾਰੀ ਨੂੰ ਪੂਰੀ ਤਰਾਂ ਮਹਿਸੂਸ ਨਹੀਂ ਕਰਦੇ । ਭਾਵੇਂ ਕਿਤਨਾ ਭੀ ਥੋੜੇ ਤੋਂ ਥੋੜਾ ਚੰਦਾ ਹੋਵੇ, ਕਿਉਂਕਿ ਚੰਦੇ ਤੋਂ ਬਿਨਾਂ ਤਾਂ ਕਿਸੇ ਸਭਾ ਦਾ ਕੰਮ ਚਲਦਾ ਹੀ ਨਹੀਂ, ਆਪਣੇ ਆਪ ਸਾਰੇ ਮੈਂਬਰਾਂ ਦਾ ਚੰਦਾ ਆਉਣਾ ਅਸੰਭਵ ਹੈ । ਕਈ ਮੈਂਬਰਾਂ ਤੋਂ ਚੰਦਾ ਵਸੂਲ ਕਰਨ ਲਈ ਚੰਦੇ ਨਾਲੋਂ ਬਹੁਤਾ ਡਾਕ ਖਰਚ ਉਨ੍ਹਾਂ ਨੂੰ ਚੇਤਾਵਨੀ ਪੱਤਰ ਭੇਜਣ ਤੇ ਲਗ ਜਾਂਦਾ ਹੈ । ਆਮ ਸਭਾ ਸੁਸਾਇਟੀਆਂ ਦਾ ਇਹ ਹਾਲ ਹੈ ਕਿ ਉਨ੍ਹਾਂ ਵਿਚ ਕੰਮ ਕਰਨ ਵਾਲੇ ਤੇ ਮਾਲੀ ਸਹਾਇਤਾ ਦੇਣ ਵਾਲੇ, ਉਨ੍ਹਾਂ ਦੀ ਰੂਹੇ ਰਵਾਨ, ਬੜੇ ਥੋੜੇ ਆਦਮੀ ਹੀ ਹੁੰਦੇ ਹਨ । ਅਜੇਹੀਆਂ ਸੁਸਾਇਟੀਆਂ ਦਾ ਅੰਤ ਇਹ ਹੁੰਦਾ ਹੈ ਕਿ ਇਨ੍ਹਾਂ ਤੇ ਇਨ੍ਹਾਂ ਥੋੜੇ ਜਿਹੇ ਆਦਮੀਆਂ ਦਾ ਹੀ ਜੱਫਾ ਪੈ ਜਾਂਦਾ ਹੈ ਅਤੇ ਜਿਸ ਤਰਾਂ ਉਨ੍ਹਾਂ ਦੀ ਮਰਜ਼ੀ ਹੋਵੇ ਉਹ ਇਨ੍ਹਾਂ ਨੂੰ ਚਲਾਉਂਦੇ ਹਨ । ਚੌਧਰ-ਪੁਣੇ ਦੀ ਬੀਮਾਰੀ ਭੀ ਸਾਡੇ ਲੋਕਾਂ ਵਿਚ ਬਹੁਤੀ ਹੈ । ਕਈ ਲੋਕ ਅਜੇਹੇ ਹਨ ਜੋ ਲੀਡਰੀ ਤੋਂ ਬਿਨਾਂ ਕਿਸੇ ਨਾਲ ਮਿਲਕੇ ਕੰਮ ਕਰਨਾ ਆਪਣੀ ਹਤਕ ਸਮਝਦੇ ਹਨ । ਸੁਆਦਲੀ ਗਲ ਇਹ ਹੈ ਕਿ ਇਨ੍ਹਾਂ ਆਪੇ-ਬਣੇ ਲੀਡਰਾਂ ਦੀ ਗਿਣਤੀ ਬੇਸ਼ੁਮਾਰ ਹੈ । ਇੱਟ ਚੁਕਿਆਂ ਲੀਡਰ ਨਿਕਲਦਾ ਹੈ ! ਇਸ ਬੇਥਵੀ ਲੀਡਰਸ਼ਿਪ ਦਾ ਨਤੀਜਾ ਇਹ ਹੈ ਕਿ ਸਾਡੇ ਵਿਚ ਲੀਡਰ ਲੋੜ ਤੋਂ ਬਹੁਤੇ ਹਨ ਅਤੇ ਉਨ੍ਹਾਂ ਦੇ ਪੈਰੋਕਾਰ ਅਧਿਕ ਥੋੜੇ । ਡਸਿਪਲਨ ਦਾ ਮਾਦਾ ਹੀ ਸਾਡੇ ਵਿਚ ਨਹੀਂ ਹੈ, ਬਸ ਹੈਂਕੜ ਨਾਲ ਭਰੇ

ਪਏ ਹਾਂ । ਇਨ੍ਹਾਂ ਸਭ ਊਣਤਾਈਆਂ ਦੇ ਕਾਰਨ ਸਾਡੀਆਂ ਸਭਾ ਸੁਸਾਇਟੀਆਂ ਉਸ ਪ੍ਰਕਾਰ ਦਾ ਸਫਲਤਾ-ਪੂਰਬਕ ਕੰਮ ਨਹੀਂ ਕਰ ਸਕਦੀਆਂ ਜਿਸ ਤਰ੍ਹਾਂ ਪੱਛਮੀ ਦੇਸਾਂ ਵਿਚ ਹੁੰਦਾ ਹੈ ।

ਪੱਛਮੀ ਲੋਕਾਂ ਦੇ ਮੁਕਾਬਲੇ ਤੇ ਸਾਡੇ ਵਿਚ ਨਿਰ-ਮਾਣ ਸੇਵਾ ਕਰਨ ਤੇ ਕੁਰਬਾਨੀ ਕਰਨ ਦੀ ਲਾਲਸਾ ਬਹੁਤ ਥੋੜੀ ਹੈ । ਉਹ ਲੋਕ ਆਪਣੇ ਮੁਲਕ ਦੀ ਉਨਤੀ ਦੀ ਖ਼ਾਤਰ ਆਪਣੀ ਜਾਨ ਮਾਲ ਦੀ ਪ੍ਰਵਾਹ ਨਹੀਂ ਕਰਦੇ । ਤਨ, ਮਨ, ਤੇ ਧਨ ਨਾਲ ਸੇਵਾ ਕਰਦੇ ਹਨ । ਅਸੀਂ ਅਜੇ ਇਨ੍ਹਾਂ ਸ਼ੁਭ ਗੁਣਾਂ ਦਾ ਊੜਾ ਐੜਾ ਭੀ ਨਹੀਂ ਪੜ੍ਹਿਆ। ਜਦ ਤਕ ਨਿਸਕਾਮ ਸੇਵਾ, ਨਿਜ-ਸੁਆਰਥ ਤੋਂ ਸਮਾਜਕ ਸੁਆਰਥ ਦੀ ਵਿਸ਼ੇਸਤਾ, ਅਤੇ ਦੂਜਿਆਂ ਨੂੰ ਆਪਣਾ ਤੇ ਆਪਣੇ ਆਪਨੂੰ ਸਸਾਇਟੀ ਦਾ ਇਕ ਮਮੂਲੀ ਅੰਗ ਸਮ-ਝਣ ਦੀ ਸਪਿਰਟ ਸਾਡੇ ਵਿਚ ਪੈਦਾ ਨਹੀਂ ਹੋ ਜਾਂਦੀ, ਕਿਸੇ ਭੀ ਪ੍ਰਕਾਰ ਦਾ ਕੋਈ ਸਮਾਜਕ ਕੰਮ ਸਫਲਤਾ ਨਾਲ ਤੋੜ ਚੜ੍ਹਾਉਣ ਦਾ ਮਾਣ ਸਾਨੂੰ ਪ੍ਰਾਪਤ ਨਹੀਂ ਹੋ ਸਕਦਾ ।

## ੪–ਸਮਾਜਕ ਰਿਵਾਜ

ਪੱਛਮੀ ਸਮਾਜ ਦੇ ਆਮ ਰਸਮੋ ਰਿਵਾਜ ਸਮੇਂ ਦੇ ਅਨਕੂਲ ਹਨ, ਜਿਉਂ ਜਿਉਂ ਸਮਾਂ ਬਦਲਦਾ ਜਾਂਦਾ ਹੈ ਇਹ ਰਿਵਾਜ ਭੀ ਬਦਲਦੇ ਜਾਂਦੇ ਹਨ । ਸੰਭਵ ਹੈ ਕਿ ਉਨ੍ਹਾਂ ਦੇ ਕਈ ਰਿਵਾਜਾਂ ਨਾਲ ਸਾਡੇ ਮੁਲਕ ਵਾਸੀਆਂ ਦੀ ਸੰਮਤੀ ਨ ਹੋਵੇ, ਪ੍ਰੰਤੂ ਆਮ ਤੌਰ ਤੇ ਉਨ੍ਹਾਂ ਦੇ ਰਿਵਾਜ

ਸਾਫ ਸੁਥਰੇ ਤੇ ਸੁੰਛ ਹਨ ।

ਖਾਣ ਪੀਣ ਦਾ ਆਮ ਰਿਵਾਜ ਇਹ ਹੈ ਕਿ ਖਾਣਾ ਵੇਲੇ ਸਿਰ ਤਿਆਰ ਹੋਵੇਗਾ ਅਤੇ ਵੇਲੇ ਸਿਰ ਖਾਧਾ ਜਾਵੇਗਾ । ਜੇਕਰ ਕੋਈ ਆਦਮੀ, ਭਾਵੇਂ ਘਰ ਦਾ ਮਾਲਕ ਭੀ ਕਿਉਂ ਨ ਹੋਵੇ, ਖਾਣੇ ਦੇ ਮੌਕੇ ਤੇ ਹਾਜ਼ਰ ਨਹੀ ਤਾਂ ਉਸ ਲਈ ਦੋਬਾਰਾ ਖਾਣਾ ਤਿਆਰ ਨਹੀਂ ਕੀਤਾ ਜਾਵੇਗਾ, ਉਹ ਜਾਂ ਤੇ ਭੁਖਾ ਰਹੇ ਜਾਂ ਬਾਹਰੋਂ ਖਾ ਆਵੇ । ਸਾਡੇ ਵਾਂਗ ਨਹੀਂ ਕਿ ਜਦੋਂ ਘਰ ਆਏ, ਭਾਵੇਂ ਦੁਪਹਿਰ ਹੋਵੇ ਭਾਵੇਂ ਅਧੀ ਰਾਤ; ਘਰ ਵਾਲੀ ਨੂੰ ਹੁਕਮ ਦਿਤਾ ਤੇ ਤਾਜ਼ਾ ਰੋਟੀ ਬਣਵਾ ਲਈ ।

ਖਾਣਾ ਰਸੋਈ ਵਿਚ ਤਿਆਰ ਹੋਵੇਗਾ ਅਤੇ ਖਾਣੇ ਵਾਲੇ ਕਮਰੇ ਵਿਚ ਮੇਜ਼ਾਂ ਤੇ ਪਰੀਹਿਆ ਜਾਵੇਗਾ । ਖਾਣ ਲਈ ਹਥ ਲਾਉਣ ਦੀ ਲੋੜ ਨਹੀਂ। ਕਾਂਟਾ, ਛੁਰੀ, ਚਾਕੂ, ਚਮਚਾ, ਆਦਿ ਸਭ ਪਾਸ ਹਨ ਅਤੇ ਲੋੜ ਅਨੁਸਾਰ ਹਰ ਇਕ ਚੀਜ਼ ਵਰਤੀ ਜਾਂਦੀ ਹੈ। ਅਮਰੀਕਾ ਵਿਚ ਬਹੁਤੇ ਲੋਕ ਦਿਨ ਵਿਚ ਤਿੰਨ ਵਾਰ ਖਾਂਦੇ ਹਨ—ਸਵੇਰੇ ਨਾਸ਼ਤਾ ਦੁਪਹਿਰੇ ਤੇ ਸ਼ਾਮ ਨੂੰ ਪੂਰੀ ਰੋਟੀ । ਸਰਦੇ ਵਰਦੇ ਘਰੀਂ ਦਿਨ ਢਲੇ ਚਾਹ ਨਾਲ ਭੀ ਕੁਝ ਖਾ ਪੀ ਲੈਂਦੇ ਹਨ ਅਤੇ ਜਿਸ ਦਿਨ ਸ਼ਾਮ ਨੂੰ ਕੋਈ ਖਾਸ, ਨਾਚ, ਸਿਨੇਮਾਂ ਜਾਂ ਥੀਏਟਰ ਆਦਿ ਦਾ ਪ੍ਰੋਗਰਾਮ ਹੋਵੇ ਤਾਂ ਇਹ ਸ਼ੁਗਲ ਖਤਮ ਹੋਣ ਤੇ ਰਾਤ ਦੇ ਬਾਰਾਂ ਇਕ ਬਜੇ ਥੋੜਾ ਘਣਾ ਹਾਜ਼ਰੀ ਵਜੋਂ ਖਾਣਾ ਖਾਂਦੇ ਹਨ । ਅਮ੍ਰੀਕਨ ਲੋਕਾਂ ਦੀ ਔਸਤ ਖੁਰਾਕ ਸਾਡੇ

ਨਾਲੋਂ ਢਾਈ ਤਿੰਨ ਗੁਣਾਂ ਬਹੁਤੀ ਤੇ ਇਸੇ ਨਿਸਬਤ ਨਾਲ ਚੰਗੀ ਹੁੰਦੀ ਹੈ ।

ਕਈ ਪੱਛਮੀ ਦੇਸਾਂ ਦੇ ਲੋਕ ਖਾਸ ਕਰਕੇ ਬਹੁਤੀ ਵਾਰ ਖਾਣਾ ਖਾਂਦੇ ਹਨ। ਜਰਮਨ ਲੋਕ ਦਿਹਾੜੀ ਵਿਚ ਸੱਤ ਅੱਠ ਵਾਰ ਖਾਣਾ ਖਾਂਦੇ ਹਨ—ਸਵੇਰੇ ਬਿਸਤ੍ਰੇ ਵਿਚੋਂ ਨਿਕਲਨ ਤੋਂ ਪਹਿਲਾਂ ਚਾਹ (Bed tea); ਉਸ ਤੋਂ ਮਗਰੋਂ ਦਾਤਨ ਕੁਰਲਾ ਤੇ (ਜੇਕਰ ਅਸ਼ਨਾਨ ਕਰਨਾ ਹੋਵੇ ਤਾਂ) ਅਸ਼ਨਾਨ ਕਰ ਕੇ ਨਾਸ਼ਤਾ (Breakfast); ਦਸ ਵਜਦੇ ਨੂੰ ਥੋੜਾ ਜਿਹਾ ਟਿਫਨ (Before-noon tiffen); ਬਾਰਾਂ ਵਜੇ ਰੋਟੀ (Lunch); ਤਿੰਨ ਵਜੇ ਚਾਹ (After-noon tea); ਪੰਜ ਵਜੇ ਫੇਰ ਟਿਫਨ (After-noon tiffen); ਸੱਤ ਵਜੇ ਸ਼ਾਮ ਦਾ ਖਾਣਾ (Dinner); ਰਾਤ ਦੇ ਨੌਂ ਵਜੇ ਟ੍ਰਿਫਨ (Evening tiffen); ਅਤੇ ਰਾਤ ਦੇ ਬਾਰਾਂ ਵਜੇ ਅਖੀਰਲਾ ਖਾਣਾ (Supper)। ਰਾਤ ਦੇ ਬਾਰਾਂ ਤੋਂ ਸਵੇਰ ਦੇ ਸੱਤ ਵਜੇ ਤਕ ਇਹ ਸੱਤ ਘੰਟੇ ਨੀਂਦ ਲੈਣ ਦੇ ਕਾਰਨ ਖਾਲੀ ਨਿਕਲ ਜਾਂਦੇ ਹਨ, ਨਹੀਂ ਤਾਂ ਇਨ੍ਹਾਂ ਸੱਤਾਂ ਘੰਟਿਆਂ ਵਿਚ ਦੋ ਤਿੰਨ ਵਾਰ ਹੋਰ ਖਾਇਆ ਕਰਨ ! ਇਹ ਦਸਣ ਦੀ ਖਾਸ ਲੋੜ ਨਹੀਂ ਕਿ ਇਨ੍ਹਾਂ ਖਾਣਿਆਂ ਦੀ ਮਿਕਦਾਰ ਬਹੁਤ ਥੋੜੀ ਹੁੰਦੀ ਹੈ। ਜਰਮਨੀ ਵਾਲਿਆਂ ਦੇ ਲੰਚ ਤੇ ਡਿਨਰ ਅਮ੍ਰੀਕਨ ਲੋਕਾਂ ਦੀਆਂ ਇਨ੍ਹਾਂ ਰੋਟੀਆਂ ਦੇ ਅੱਧ ਦੇ ਭੀ ਬਰਾਬਰ ਨਹੀਂ ਹੁੰਦੇ ।

ਮਾਸ ਖਾਣ ਦੇ ਆਮ ਤੌਰ ਤੇ ਸਾਰੇ ਪੱਛਮੀ ਲੋਕ ਆਦੀ ਹਨ ਅਤੇ ਦਿਨ ਦੇ ਵੱਡੇ ਖਾਣਿਆਂ ਨਾਲ—

ਨਾਸ਼ਤਾ, ਦੁਪਹਿਰ ਤੇ ਸ਼ਾਮ ਦੀ ਰੋਟੀ—ਸਦਾ ਹੀ ਕਿਸੇ ਨ ਕਿਸੇ ਪ੍ਰਕਾਰ ਦਾ ਮਾਸ ਪਕਾਇਆ ਜਾਂਦਾ ਹੈ। ਖਾਣਾ ਬਨਾਉਣ ਦੇ ਲਿਹਾਜ਼ ਨਾਲ ਫਰਾਂਸ ਸਭ ਤੋਂ ਬਾਜ਼ੀ ਲੈ ਗਿਆ ਹੈ; ਫਰਾਂਸ ਵਰਗਾ ਚੰਗੀ ਤਰਾਂ ਪਕਿਆ ਹੋਇਆ ਸੁਆਦੀ ਖਾਣਾ ਹੋਰ ਕਿਸੇ ਪੱਛਮੀ ਦੇਸ ਵਿਚ ਨਸੀਬ ਨਹੀਂ ਹੁੰਦਾ।

ਸ਼ਰੀਰ ਕੱਜਣ ਲਈ ਲਿਬਾਸ ਤਕਰੀਬਨ ਸਾਰੇ ਪੱਛਮੀ ਦੇਸਾਂ ਵਿਚ ਬਿਲਕੁਲ ਫਬਮਾਂ ਹੀ ਪਾਉਣ ਦਾ ਰਿਵਾਜ ਹੈ। ਕੀ ਜਨਾਨੀ ਤੇ ਕੀ ਮਰਦ, ਸਭ ਦੇ ਲਿਬਾਸ ਤੋਂ ਪੂਰੀ ਪੂਰੀ ਚੁਸਤੀ ਚਲਾਕੀ ਟਪਕਦੀ ਹੈ। ਵਖੋ ਵਖ ਕਪੜਿਆਂ ਦੀਆਂ ਕਾਟਾਂ ਤੇ ਬਣਤਰਾਂ ਸਮੇਂ ਸਮੇਂ ਅਨੁਸਾਰ ਬਦਲ-ਦੀਆਂ ਰਹਿੰਦੀਆਂ ਹਨ। ਪਹਿਰਾਵੇ ਦੇ ਆਮ ਫੈਸ਼ਨ ਸਭ ਪੱਛਮੀ ਦੇਸਾਂ ਲਈ ਪੈਰਸ ਤੋਂ ਹੀ ਨਿਕਲਦੇ ਹਨ। ਇਸ ਪ੍ਰਕਾਰ ਦਾ ਲਿਬਾਸ ਪਹਿਨਣ ਲਈ ਕੁਦਰਤ ਭੀ ਉਨ੍ਹਾਂ ਲੋਕਾਂ ਦੀ ਮਦਦ ਕਰਦੀ ਹੈ ਕਿਉਂਕਿ ਮੌਸਮ ਸਦਾ ਹੀ ਠੰਡਾ ਰਹਿੰਦਾ ਹੈ।

ਵਿਆਹ ਸ਼ਾਦੀਆਂ ਸੰਬੰਧੀ ਪਿਛੇ ਵਿਸਥਾਰ ਨਾਲ ਦਸਿਆ ਗਿਆ ਹੈ ਕਿ ਪੱਛਮੀ ਦੇਸਾਂ ਵਿਚ ਕੀ ਰਿਵਾਜ ਹੈ। ਵਿਆਹ ਕਰਵਾਉਣ ਦੀ ਜ਼ੁਮੇਵਾਰੀ ਲੜਕੇ ਜਾਂ ਲੜਕੀ ਦੇ ਆਪਣੇ ਜ਼ੁਮੇ ਹੈ। ਇਸ ਸੰਬੰਧ ਵਿਚ ਖਾਸ ਗਲ ਇਹ ਹੈ ਕਿ ਜੇਕਰ ਕਿਸੇ ਕਾਰਨ ਵਿਆਹ ਕਰਵਾਉਣ ਵਾਲੀ ਜੋੜੀ ਦੀ ਨ ਨਿਭੇ ਤਾਂ ਦੋਹਾਂ ਵਿਚੋਂ ਹਰ ਇਕ ਨੂੰ ਹਕ ਹੈ ਕਿ ਉਹ ਦੂਸਰੇ ਤੋਂ ਅਦਾਲਤ ਰਾਹੀਂ ਤਲਾਕ ਲੈ ਲਵੇ।

ਇਕ ਦੂਸਰੇ ਨੂੰ ਤਲਾਕ ਦੇ ਕੇ ਹਰ ਇਕ ਆਜ਼ਾਦੀ ਨਾਲ ਆਪਣੀ ਦੂਸਰੀ ਸ਼ਾਦੀ ਕਰਵਾ ਲੈਂਦਾ ਹੈ। ਇਸ ਗਲ ਨੂੰ ਸਮਾਜ ਵਲੋਂ ਬੁਰਾ ਨਹੀਂ ਸਮਝਿਆ ਜਾਂਦਾ ਅਤੇ ਨਾਂ ਹੀ ਕਿਸੇ ਦੇ ਰਾਹ ਵਿਚ ਖਾਹ ਮਖਾਹ ਢੁਚਰ ਡਾਹ ਕੇ ਰੋੜਾ ਅਟਕਾਇਆ ਜਾਂਦਾ ਹੈ। ਇਸਤ੍ਰੀ ਦੇ ਵਿਧਵਾ ਹੋ ਜਾਣ ਤੇ ਭੀ ਜੇਕਰ ਉਸਦੀ ਸਲਾਹ ਹੋਵੇ ਤਾਂ ਉਸਨੂੰ ਹੋਰ ਸ਼ਾਦੀ ਕਰਵਾਉਣ ਦਾ ਉਸੇ ਤਰਾਂ ਅਧਿਕਾਰ ਹੈ ਜਿਸ ਤਰਾਂ ਆਦਮੀ ਨੂੰ। ਇਕ ਹੋਰ ਗਲ ਜੋ ਆਮ ਤੌਰ ਤੇ ਸਾਰੇ ਪੱਛਮੀ ਦੇਸਾਂ ਵਿਚ ਪਾਈ ਜਾਂਦੀ ਹੈ ਉਹ ਇਹ ਹੈ ਕਿ ਇਕ ਸਮੇਂ ਤੇ ਆਦਮੀ ਕੇਵਲ ਇਕ ਇਸਤ੍ਰੀ ਨਾਲ ਹੀ ਸ਼ਾਦੀ ਕਰ ਸਕਦਾ ਹੈ, ਭਾਵੇਂ ਉਹ ਕਿਤਨਾ ਭੀ ਮਾਲਦਾਰ ਕਿਉਂ ਨ ਹੋਵੇ। ਮੁਲਕ ਦੀ ਗ੍ਰੁਰਨਮੈਂਟ ਵਲੋਂ ਅਜੇਹਾ ਕਾਨੂੰਨ ਪ੍ਰਚਲਤ ਹੈ ਕਿ ਇਕ ਇਸਤ੍ਰੀ ਦੇ ਹੁੰਦਿਆਂ ਹੋਇਆਂ ਆਦਮੀ ਦੂਸਰੀ ਸ਼ਾਦੀ ਨਹੀਂ ਕਰ ਸਕਦਾ, ਜੇਕਰ ਕਰੇਗਾ ਤਾਂ ਸਰਕਾਰੀ ਦੰਡ ਦਾ ਭਾਗੀ ਹੋਵੇਗਾ।

ਪੱਛਮੀ ਮੁਲਕਾਂ ਵਿਚ ਇਸਤ੍ਰੀ ਮਰਦ ਦਾ ਪ੍ਰਸਪਰ ਵਰਤਾਵਾ ਬੜਾ ਖੁਲ੍ਹਾ ਹੈ। ਛੋਟੀ ਉਮਰ ਤੋਂ ਹੀ ਬੱਚੇ ਬੱਚੀਆਂ ਇਕੱਠੇ ਭੈਣਾਂ ਭਰਾਵਾਂ ਵਾਂਗ ਰਹਿੰਦੇ ਹਨ, ਖੇਡਦੇ ਹਨ ਤੇ ਇਕੱਠੇ ਹੀ ਸਕੂਲਾਂ ਵਿਚ ਪੜ੍ਹਦੇ ਹਨ। ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਜਾ ਕੇ ਭੀ ਜਦ ਉਹ ਪੂਰੀ ਜਵਾਨੀ ਦੀ ਉਮਰ ਵਿਚ ਹੁੰਦੇ ਹਨ, ਇਕੱਠੇ ਹੀ ਵਿਚਰਦੇ ਹਨ। ਇਸ ਪ੍ਰਸਪਰ ਖੁਲ੍ਹੇ ਅਤੇ ਸਦਾ ਦੇ ਵਰਤਾਵੇ ਦਾ ਅਸਰ ਦੋਹਾਂ ਧਿਰਾਂ ਤੇ ਚੰਗਾ ਪੈਂਦਾ ਹੈ। ਕੋਮਲ

ਜਾਤੀ (Fair sen) ਦੀ ਹਾਜ਼ਰੀ ਵਿਚ ਲੜਕੇ ਜਾਂ ਆਦਮੀ ਦੁਰਬਚਨ ਨਹੀਂ ਬੋਲ ਸਕਦੇ ਅਤੇ ਨਾਂ ਹੀ ਲੜਕੀਆਂ ਜਾਂ ਔਰਤਾਂ ਨੂੰ ਇਸ ਪ੍ਰਕਾਰ ਦੇ ਬਚਨ ਬੋਲਣ ਦੀ ਉਹ ਖੁਲ ਮਿਲਦੀ ਹੈ ਜੋ ਕਿ ਉਹ ਆਪਣੇ ਆਪ ਵਿਚ ਬੋਲ ਸਕਦੀਆਂ ਹੋਣ। ਇਕ ਦੂਸਰੇ ਦੇ ਅਹਿਸਾਸਾਂ ਨੂੰ ਮਹਿਸੂਸ ਕਰਨਾ ਅਤੇ ਇਕ ਦੂਸਰੇ ਦੀ ਇਜ਼ਤ ਤੇ ਸਤਿਕਾਰ ਕਰਨਾ ਸਿਖ ਜਾਂਦੇ ਹਨ। ਹਮੇਸ਼ਾ ਇਕ ਦੂਸਰੇ ਨਾਲ ਵਿਚਰਨ ਦੇ ਕਾਰਨ ਉਨ੍ਹਾਂ ਦੇ ਦਿਲਾਂ ਵਿਚ ਭੀ ਇਤਨੇ ਮਲੀਨ ਖਿਆਲ ਪੈਦਾ ਨਹੀਂ ਹੁੰਦੇ ਜਿਤਨੇ ਸਾਡੇ ਮੁਲਕ ਦੇ ਵਸਨੀਕਾਂ ਵਿਚ ਇਕ ਦੂਸਰੇ ਦੀ ਬਾਬਤ ਪੈਦਾ ਹੋ ਸਕਦੇ ਹਨ।

ਇਸਤ੍ਰੀ ਜਾਤੀ ਦੀ ਇੱਜ਼ਤ ਕਰਨਾ ਅਸੀਂ ਪੱਛਮੀ ਦੇਸਾਂ ਤੋਂ ਹੀ ਸਿਖ ਸਕਦੇ ਹਾਂ। ਕੋਮਲ ਸੰਸਾਰ ਲਈ ਜੇਕਰ ਕੋਈ ਬਹਿਸ਼ਤ ਹੈ ਤਾਂ ਉਹ ਵਰਤਮਾਨ ਸਮੇਂ ਵਿਚ ਪੱਛਮੀ ਦੇਸ ਹੀ ਹਨ। ਜ਼ਿੰਦਗੀ ਦੇ ਹਰ ਇਕ ਪਹਿਲੂ ਵਿਚ ਇਸਤ੍ਰੀ ਨੂੰ ਸਤਿਕਾਰਿਆ ਜਾਂਦਾ ਹੈ। ਇਸ ਸਬੰਧ ਵਿਚ ਵਾਪਰਦੇ ਕਈ ਦ੍ਰਿਸ਼ਜ ਤਾਂ ਸਾਡੇ ਹਿੰਦੁਸਤਾਨੀਆਂ ਲਈ ਅਤਿ ਹੈਰਾਨੀ ਭਰੇ ਜਾਪਦੇ ਹਨ, ਯਥਾ ਕਾਲਜ ਪ੍ਰੋਫੈਸਰ, ਯੂਨੀਵਰਸਿਟੀ ਦਾ ਪ੍ਰੈਜ਼ੀਡੈਂਟ, ਇਕ ਮੰਨਿਆ ਪ੍ਰਮੰਨਿਆ ਜੱਜ ਤੇ ਇਕ ਵਕੀਲ, ਸੂਬੇ ਦਾ ਗਵਰਨਰ, ਆਦਿ ਆਪਣੀਆਂ ਅਰਧੰਗੀਆਂ ਸਮੇਤ ਕਿਸੇ ਸੋਸ਼ਲ ਪਾਰਟੀ ਤੇ ਗਏ ਹਨ; ਬਰਫ ਪੈਣ ਦੇ ਕਾਰਨ ਬੂਟਾਂ ਉਪਰਦੀ ਸਭ ਨੇ ਬੂਟਾਂ ਨੂੰ ਢਕਣ ਤੇ ਪੈਰਾਂ ਨੂੰ ਗਰਮ ਰਖਣ ਲਈ ਉਪ-

ਰਲੇ ਬੂਟ ਪਾਏ ਹੋਏ ਹਨ। ਪਾਰਟੀ ਵਾਲੇ ਥਾਂ ਪੁਜਦਿਆਂ ਹੀ ਆਦਮੀ ਪਹਿਲਾਂ ਤਾਂ ਇਸਤ੍ਰੀਆਂ ਪਾਸੋਂ ਛਤਰੀਆਂ ਫੜਕੇ ਰਖ ਦੇਣਗੇ ਤੇ ਫੇਰ ਉਨ੍ਹਾਂ ਦੇ ਓਵਰ ਕੋਟ ਲੁਹਾ ਕੇ ਟੰਗ ਦੇਣਗੇ ਅਤੇ ਫੇਰ............ਫੇਰ ਕੀ ? ਬਸ ਫੇਰ ਉਨ੍ਹਾਂ ਦੇ ਉਪਰਲੇ ਬੂਟ ਲਾਹੁਣ ਲਈ ਗੋਡੀਆਂ ਲਾ ਦੇਣਗੇ ਤੇ ਇਹ ਬੂਟ ਲਾਹ, ਪਾਸੇ ਰਖ, ਉਨਾਂ ਨੂੰ ਅੰਗੀਠੀ ਪਾਸ ਲਿਜਾ ਕੇ ਕਾਊਚ ਤੇ ਬਿਠਾ ਦੇਣਗੇ ਤੇ ਆਪ ਪਿਛੇ ਖੜੇ ਅੱਗ ਸੇਕਣਗੇ। ਇਹ ਹੈ ਪੱਛਮੀ ਇਸਤ੍ਰੀ ਦੀ ਇੱਜ਼ਤ ਦਾ ਇਕ ਸਾਧਾਰਣ ਜਿਹਾ ਦ੍ਰਿਸ਼ਯ। ਕੀ ਸਾਡੇ ਲਈ ਇਹ ਸਭ ਕੁਝ ਸੰਭਵ ਹੈ ?

ਅਮ੍ਰੀਕਾ ਵਿਚ ਰਹਿੰਦਿਆਂ ਅਜੇਹੇ ਕਈ ਦ੍ਰਿਸ਼ਯ ਦੇਖ ਕੇ ਮੈਂ ਇਕ ਵਾਕਫ ਲੜਕੀ ਨਾਲ ਇਸ ਵਿਸ਼ੇ ਤੇ ਗਲ ਬਾਤ ਕਰਦਿਆਂ ਹੋਇਆਂ ਕਿਹਾ ਕਿ ਭਾਵੇਂ ਮੈਂ ਸਮਝਦਾ ਹਾਂ ਕਿ ਅਮ੍ਰੀਕਨ ਆਦਮੀ ਔਰਤ ਦੀ ਬਹੁਤ ਇੱਜ਼ਤ ਕਰਦੇ ਹਨ, ਪ੍ਰੰਤੂ ਕੀ ਇਹ ਇਸਤ੍ਰੀ ਨੂੰ ਉਚਿਤ ਹੈ ਕਿ ਉਹ ਆਪਣੇ ਪਤੀ ਤੋਂ ਜੁਤੀ ਲੁਹਾਵੇ ? ਮੈਂ ਜ਼ਾਤੀ ਤੌਰ ਤੇ, ਇਨ੍ਹਾਂ ਹਾਲਤਾਂ ਵਿਚ, ਹੋਰ ਸਭ ਕੁਝ ਕਰਨ ਲਈ ਤਾਂ ਤਿਆਰ ਹੋਵਾਂਗਾ ਪ੍ਰੰਤੂ ਜੁਤੀ ਲਾਹੁਣ ਲਈ ਤਾਂ ਮੇਰਾ ਦਿਲ ਨਹੀਂ ਮੰਨਦਾ। ਉਸ ਉਤਰ ਦਿਤਾ ਕਿ ਅਮਰੀਕਨ ਪਤੀ ਆਪਣੀ ਇਸਤ੍ਰੀ ਦੀ ਜੁਤੀ ਇਸ ਲਈ ਨਹੀਂ ਉਤਾਰਦਾ ਕਿ ਉਹ ਆਪ ਉਤਾਰ ਨਹੀਂ ਸਕਦੀ, ਕਿਉਂਕਿ ਜਦ ਤਕ ਸਾਡਾ ਵਿਆਹ ਨਹੀਂ ਹੁੰਦਾ ਤਾਂ ਅਸੀਂ ਆਪ ਹੀ ਅਜੇਹੇ ਸਭ ਕੰਮ ਕਰਦੀਆਂ ਹਾਂ ਇਸ ਲਈ

ਏਹ ਭੀ ਕਰ ਸਕਦੀਆਂ ਹਾਂ, ਪ੍ਰੰਤੂ ਉਹ ਆਪਣੇ ਡੂੰਘੇ ਪ੍ਰੇਮ ਦਾ ਸਬੂਤ ਦੇਣ ਲਈ ਇਹ ਕੰਮ ਕਰਦਾ ਹੈ ਅਤੇ ਦਸਦਾ ਹੈ ਕਿ ਭਾਵੇਂ ਉਹ ਡਾਕਟਰ ਹੈ,ਜੱਜ ਜਾਂ ਪ੍ਰੋਫੈਸਰ, ਤੇ ਭਾਵੇਂ ਹੈ ਸੂਬੇ ਦਾ ਗਵਰਨਰ, ਪ੍ਰੰਤੂ ਘਰੋਗੀ ਤੇ ਸਮਾ- ਜਕ ਜ਼ਿੰਦਗੀ ਵਿਚ ਉਸਦਾ ਪ੍ਰੇਮ ਆਪਣੀ ਸੁਪਤਨੀ ਨਾਲ ਉਨ੍ਹਾਂ ਦਿਨਾਂ ਨਾਲੋਂ ਘਟ ਨਹੀਂ ਜਦ ਉਨ੍ਹਾਂ ਵਿਆਹ ਕਰਵਾਇਆ ਸੀ, ਬਲਕਿ ਬਹੁਤਾ ਹੈ । ਸੋ ਇਹ ਹੈ ਅਸਲ ਭੇਦ ਪਤੀ ਦਾ ਇਸਤ੍ਰੀ ਦੀ ਜੁੱਤੀ ਉਤਾਰਨ ਵਿਚ। ਇਸ ਵਿਚ ਪਤੀ ਦੀ ਕੋਈ ਗਿਰਾਵਟ ਨਹੀਂ, ਬਲਕਿ ਉਹ ਆਪਣੇ ਆਪ ਨੂੰ ਦੁਨੀਆਂ ਤੇ ਆਪਣੀ ਅਰਧੰਗੀ ਦੀਆਂ ਨਜ਼ਰਾਂ ਵਿਚ ਉਚੇਰਾ ਲੈ ਜਾਂਦਾ ਹੈ।

ਕੀ ਹਿੰਦੁਸਤਾਨੀ ਆਦਮੀ ਇਸਤ੍ਰੀ ਦਾ ਸਤਿਕਾਰ ਕਰਨ ਵਿਚ ਆਪਣੇ ਪੱਛਮੀ ਭਰਾਵਾਂ ਤੋਂ ਕੁਝ ਸਿਖਿਆ ਲੈਣਗੇ ?

ਪੱਛਮੀ ਦੇਸਾਂ ਵਿਚ, ਖਾਸ ਕਰਕੇ ਕੋਮਲ ਸੰਸਾਰ ਦੇ ਦਾਇਰੇ ਵਿਚ, ਸ਼ਰੀਰ ਨੂੰ ਬਨਾਉਟੀ ਸੁਹੱਪਣ ਦੇਣ ਦਾ ਭੀ ਆਮ ਰਿਵਾਜ ਹੈ। ਪਹਿਲੋਂ ਪਹਿਲ ਤਾਂ ਇਹ ਰਿਵਾਜ ਕੇਵਲ਼ ਅਤੀ ਅਮੀਰ ਘਰਾਂ ਜਾਂ ਸਿਨਮੇ ਵਿਚ ਕੰਮ ਕਰਨ ਵਾਲੀਆਂ ਐਕਟ੍ਰੈਸਾਂ ਦਾ ਗਹਿਣਾ ਸੀ, ਪ੍ਰੰਤੂ ਦੁਨੀਆਂ ਦੇ ਮਹਾਂ ਜੰਗ ਤੋਂ ਮਗਰੋਂ ਇਹ ਆਮ ਪ੍ਰਚਲਤ ਹੋ ਗਿਆ ਹੈ। ਵਰਤਮਾਨ ਸਮੇਂ ਵਿਚ ਹਰ ਇਕ ਘਰ ਵਿਚ ਕਰੀਮ, ਸੁਰਖੀ, ਲਾਲੀ ਆਦਿ ਜ਼ਰੂਰੀ ਸਮਝੀ ਜਾਂਦੀ ਹੈ। ਮਰਦ ਭੀ ਆਪਣਾ ਸੁਹੱਪਣ ਵਧਾਉਣ ਲਈ ਅਜੇਹੀਆਂ ਚੀਜ਼ਾਂ

ਵਰਤਦੇ ਹਨ। ਵਿਚਾਰਵਾਨ ਆਦਮੀ ਅਜੇਹੀਆਂ ਗਲਾਂ ਨੂੰ ਉਤਸ਼ਾਹ ਨਹੀਂ ਦੇਣਾ ਚਾਹੁੰਦੇ ਅਤੇ ਹੋ ਸਕਦਾ ਹੈ ਕਿ ਥੋੜੀ ਦੇਰ ਵਿਚ ਹੀ ਇਸਦੇ ਉਲਟ ਲਹਿਰ ਚਲ ਪਵੇ।

ਉਨ੍ਹਾਂ ਦੇਸਾਂ ਵਿਚ ਆਦਮੀ ਅਤੇ ਇਸਤ੍ਰੀਆਂ, ਖਾਸ ਕਰਕੇ ਨੌਜਵਾਨ ਲੜਕੇ ਲੜਕੀਆਂ, ਦਾ ਇਕੱਠੇ ਇਕ ਦੂਸਰੇ ਨਾਲ ਰਲਕੇ ਨੱਚਣਾ ਸਾਡੇ ਮੁਲਕ ਦੇ ਆਮ ਵਸਨੀਕਾਂ ਲਈ ਇਕ ਹੈਰਾਨੀ-ਭਰਿਆ ਦ੍ਰਿਸ਼ਜ ਹੈ। ਪ੍ਰੰਤੂ ਉਨ੍ਹਾਂ ਨੇ ਅਜੇਹੇ ਨਾਚਾਂ ਨੂੰ ਪ੍ਰਸਪਰ ਮੇਲ ਮਿਲਾਪ, ਜਾਣ ਪਛਾਣ ਅਤੇ ਕਸਰਤ ਕਰਨ ਦਾ ਇਕ ਵਸੀਲਾ ਸਮਝ ਛਡਿਆ ਹੈ ਅਤੇ ਆਮ ਹਾਲਤਾਂ ਵਿਚ ਇਸ ਤੋਂ ਕੋਈ ਭੈੜਾ ਸਿੱਟਾ ਨਹੀਂ ਨਿਕਲਦਾ। ਪ੍ਰੰਤੂ ਇਹ ਗਲ ਕਹਿਣ ਤੋਂ ਬਿਨਾਂ ਨਹੀਂ ਰਿਹਾ ਜਾਂਦਾ, ਕਿਉਂਕਿ ਇਹ ਸਚਾਈ ਹੈ, ਕਿ ਕਈ ਹਾਲਤਾਂ ਵਿਚ ਖਾਸ ਕਰਕੇ ਨੌਜਵਾਨਾਂ ਦੇ ਮਾਮਲਿਆਂ ਵਿਚ ਅਜੇਹੇ ਨਾਚ ਉਨ੍ਹਾਂ ਦੇ ਆਚਰਣ ਦੀ ਗਿਰਾਵਟ ਦਾ ਕਾਰਨ ਬਣਦੇ ਹਨ। ਭਾਵੇਂ ਅਜੇਹੀਆਂ ਵਾਰਤਾਵਾਂ ਥੋੜੀਆਂ ਹੁੰਦੀਆਂ ਹਨ ਪ੍ਰੰਤੂ ਹੁੰਦੀਆਂ ਜ਼ਰੂਰ ਹਨ। ਇਸੇ ਲਈ ਮੈਂ ਦੇਖਿਆ ਹੈ ਕਿ ਮਜ਼ਹਬੀ ਖਿਆਲ ਦੇ ਮੁੰਡੇ ਕੁੜੀਆਂ ਅਜੇਹੇ ਨਾਚਾਂ ਵਿਚ ਉਕਾ ਹੀ ਹਿੱਸਾ ਨਹੀਂ ਲੈਂਦੇ। ਸਮੁਚੇ ਤੌਰ ਤੇ ਜੇਕਰ ਦੇਖਿਆ ਜਾਵੇ ਤਾਂ ਇਹ ਉਨ੍ਹਾਂ ਪ੍ਰਯੋਜਨਾਂ ਨੂੰ ਬਹੁਤ ਹਦ ਤਕ ਸਫਲਤਾ ਦਿੰਦੇ ਹਨ ਜਿਨ੍ਹਾਂ ਨੂੰ ਮੁਖ ਰਖਕੇ ਪੱਛਮੀ ਲੋਕਾਂ ਇਹ ਰਿਵਾਜ ਚਲਾਇਆ ਹੈ।

ਉਪਰ ਅਸੀਂ ਪੱਛਮੀ ਦੇਸਾਂ ਵਿਚ ਆਮ ਪ੍ਰਚਲਤ

ਮੋਟੇ ਮੋਟੇ ਰਿਵਾਜਾਂ ਦਾ ਜ਼ਿਕਰ ਕੀਤਾ ਹੈ। ਹੁਣ ਆਪਣੇ ਆਪ ਵਲ ਨਜ਼ਰ ਮਾਰਦੇ ਹਾਂ। ਸਾਡੇ ਦੇਸ ਵਿਚ ਪ੍ਰਚਲਤ ਰਿਵਾਜਾਂ ਦੀ ਖਾਸੀਅਤ ਇਹ ਹੈ ਕਿ ਇਨ੍ਹਾਂ ਵਿਚ ਲਚਕ ਬਹੁਤ ਥੋੜੀ ਹੈ, ਇਸ ਲਈ ਸਮੇਂ ਦੀ ਲੋੜ ਅਨੁਸਾਰ ਇਨ੍ਹਾਂ ਵਿਚ ਤਬਦੀਲੀ ਆਉਣੀ ਕਠਣ ਹੈ, ਜਦ ਤਕ ਗੌਰਨਮੈਂਟ ਵਲੋਂ ਕੋਈ ਸਖਤ ਕਦਮ ਨ ਉਠਾਇਆ ਜਾਵੇ। ਸਤੀ ਦੀ ਰਸਮ ਇਕ ਅਜੇਹੀ ਮਿਸਾਲ ਹੈ ਜੋ ਕਈ ਸਦੀਆਂ ਤਕ ਸਾਡੇ ਦੇਸ ਵਿਚ ਪ੍ਰਚਲਤ ਰਹੀ ਅਤੇ ਜੇਕਰ ਅੰਗਰੇਜ਼ੀ ਗੌਰਨਮੈਂਟ ਇਸ ਦੇ ਵਿਰੁਧ ਜਹਾਦ ਨ ਕਰਦੀ ਤਾਂ ਇਸ ਭੈੜੇ ਰਿਵਾਜ ਨੇ ਹੁਣ ਤਕ ਸਾਡਾ ਪਿਛਾ ਨਹੀਂ ਛਡਣਾਂ ਸੀ। ਭਾਵੇਂ ਅਸਲੀਅਤ ਇਸ ਵਿਚੋਂ ਬਿਲਕੁਲ ਉਕਾ ਹੀ ਮਿਟ ਗਈ ਸੀ ਕੇਵਲ ਰਿਵਾਜ ਪੂਰਾ ਕਰਨ ਲਈ ਵਿਧਵਾ ਨੂੰ ਪਤੀ ਦੀ ਚਿਤਾ ਤੇ ਚੜ੍ਹਾਇਆ ਜਾਂਦਾ ਸੀ। ਉਸਦਾ ਦਿਲ ਇਹ ਪਾਪ ਕਰਨ ਨੂੰ ਮੰਨੇ ਜਾਂ ਨ ਮੰਨੇ। ਇਸੇ ਤਰਾਂ ਹੋਰ ਰਿਵਾਜਾਂ ਦਾ ਹਾਲ ਹੈ। ਪਰਦੇ ਦਾ ਰਿਵਾਜ ਲੈ ਲਵੋ। ਇਸ ਵਿਚ ਕਿਤਨੀ ਕੁ ਸਚਾਈ ਹੈ? ਪਰਦਾ ਜੇਕਰ ਕਰਨਾਂ ਹੀ ਹੋਵੇ, ਤਾਂ ਕਿਸ ਤੋਂ ਕਰਨਾਂ ਚਾਹੀਦਾ ਹੈ? ਜਿਸਨੂੰ ਅਸੀਂ ਜਾਣਦੇ ਨ ਹੋਈਏ ਤੇ ਜੋ ਓਪਰਾ ਜਾਪੇ। ਪਰ ਹੁੰਦਾ ਕਿਸਤੋਂ ਹੈ ? ਉਨ੍ਹਾਂ ਆਦਮੀਆਂ ਤੋਂ ਜਿਨ੍ਹਾਂ ਨਾਲ ਸਾਡਾ ਸਾਰੀ ਉਮਰ ਦਾ ਸੰਬੰਧ ਹੈ! ਜਦ ਓਪਰੇ ਆਦਮੀ ਆਸ ਪਾਸ ਫਿਰ ਰਹੇ ਹੋਣ ਤਾਂ ਬੁਰਕੇ ਵਿਚ ਆਪਣਾ ਸਾਰਾ ਸਰੀਰ ਕੱਜਣ ਵਾਲੀਆਂ ਦੇਵੀਆਂ ਦੇ ਮੂੰਹਾਂ ਤੋਂ ਭੀ ਬੁਰਕੇ ਦਾ ਬੂਹਾ ਚੁਪੱਟ ਖੁਲ੍ਹ

ਜਾਂਦਾ ਹੈ ਅਤੇ ਜਦ ਕੋਈ ਸਿਆਣੂ ਆਦਮੀ ਨਜ਼ਰ ਪਿਆ ਨਹੀਂ ਤਾਂ ਝਟ ਇਹ ਪੱਟੀ ਹੇਠਾਂ ਨੂੰ ਆਈ ਨਹੀਂ। ਇਹੀ ਹਾਲ ਹਿੰਦੂ ਅਤੇ ਸਿਖ ਇਸਤ੍ਰੀਆਂ ਦਾ ਹੈ। ਅਜੇਹੀ ਹਾਲਤ ਵਿਚ ਤੁਸੀਂ ਕੀ ਕਹੋਗੇ ਕਿ ਇਹ ਪਰਦਾ ਹੈ ਜਾਂ ਮਖੌਲ? ਸੋ ਭਾਵੇਂ ਇਸ ਰਿਵਾਜ ਵਿਚ ਸਚਾਈ ਕੋਈ ਨਹੀਂ ਰਹੀ, ਪ੍ਰੰਤੂ ਇਹ ਉਸ ਵਕਤ ਤਕ ਸਾਡਾ ਪਿਛਾ ਨਹੀਂ ਛਡੇਗਾ ਜਦ ਤਕ ਤੁਰਕੀ ਦੇ ਕਮਾਲ ਪਾਸ਼ਾ ਵਾਂਗ ਸਾਡੇ ਮੁਲਕ ਦੀ ਸ੍ਰਕਾਰ ਇਸ ਦੇ ਵਿਰੁਧ ਕੋਈ ਨਿੱਗਰ ਕਦਮ ਨਹੀਂ ਉਠਾਂਦੀ।

ਕਿਸੇ ਭੈੜੇ ਰਿਵਾਜ ਨੂੰ ਹਟਾਉਣ ਵਾਸਤੇ ਕੇਵਲ ਸ੍ਰਕਾਰ ਦਾ ਕਾਨੂੰਨ ਪਾਸ ਕਰ ਦੇਣਾ ਹੀ ਕਾਫੀ ਨਹੀਂ ਬਲਕਿ ਉਸ ਤੇ ਪੂਰੀ ਪੂਰੀ ਵਰਤੋਂ ਹੋਣੀ ਚਾਹੀਦੀ ਹੈ। ਹਰ ਇਕ ਸਮਝਦਾਰ ਆਦਮੀ ਇਹ ਸਮਝਦਾ ਹੈ ਕਿ ਬਚਪਨ ਦੀ ਸ਼ਾਦੀ ਦਾ ਰਿਵਾਜ ਸੁਸਾਇਟੀ ਲਈ ਹਾਨੀ-ਕਾਰਕ ਹੈ, ਪ੍ਰੰਤੂ ਜਦ ਸ੍ਰਕਾਰ ਹਿੰਦ ਵਲੋਂ ਸਾਰਦਾ ਐਕਟ ਇਹ ਰਿਵਾਜ ਕੁਝ ਹੱਦ ਤਕ ਹਟਾਉਣ ਲਈ ਪਾਸ ਕੀਤਾ ਗਿਆ ਤਾਂ ਮਜ਼ਹਬੀ ਕਟੜਾਂ ਨੇ ਮਜ਼ਹਬ ਦੀ ਆੜ ਲੈ ਕੇ ਇਸ ਨੂੰ ਠੁਕਰਾਉਣ ਵਿਚ ਅਡੀ ਚੋਟੀ ਦਾ ਜ਼ੋਰ ਲਾਇਆ। ਇਨ੍ਹਾਂ ਵਿਚੋਂ ਕਈਆਂ ਨੇ ਵਿਦਿਯਾ ਦੀਆਂ ਉਚ ਡਿਗਰੀਆਂ ਪ੍ਰਾਪਤ ਕੀਤੀਆਂ ਹੋਈਆਂ ਸਨ, ਅਤੇ ਆਮ ਹਾਲਤਾਂ ਵਿਚ ਉਹ ਸ਼ਾਇਦ ਆਪਣੇ ਬਚਿਆਂ ਦੇ ਵਿਆਹ ਇਤਨੀ ਛੇਤੀ ਨ ਕਰਦੇ, ਪ੍ਰੰਤੂ ਲੋਕਾਂ ਤੇ ਇਹ ਅਸਰ ਪਾਉਣ ਲਈ ਕਿ ਸ੍ਰਕਾਰ ਨੇ ਉਨ੍ਹਾਂ ਦੇ ਮਜ਼ਹਬ ਵਿਚ ਦਖਲ ਦਿਤਾ ਹੈ ਅਤੇ ਧਰਮ ਦੀ ਖਾਤਰ

ਉਨ੍ਹਾਂ ਦੇ ਦਿਲ ਵਿਚ ਕਿਤਨਾ ਪਿਆਰ ਹੈ, ਉਨ੍ਹਾਂ ਜਾਣ ਬੁਝ ਕੇ ਆਪਣੇ ਮਾਸੂਮ ਬਚਿਆਂ ਦੀਆਂ ਸ਼ਾਦੀਆਂ ਕੀਤੀਆਂ ਤੇ ਸਾਰਦਾ ਐਕਟ ਨੂੰ ਖਾਰੇ ਸਮੁੰਦਰ ਵਿਚ ਸੁਟ ਦਿਤਾ। ਸੂਕਾਰ ਵਲੋਂ ਭੀ ਢਿਲੜ ਪਾਲਸੀ ਵਰਤੀ ਗਈ ਅਤੇ ਅਜੇਹੀਆਂ ਹਮਾਕਤਾਂ ਕਰਨ ਵਾਲਿਆਂ ਨੂੰ ਕੋਈ ਦੰਡ ਨ ਮਿਲਿਆ। ਇਸਦਾ ਨਤੀਜਾ ਇਹ ਹੈ ਕਿ ਅਸੀਂ ਮੁੜ ਫੇਰ ਉਸੇ ਟੋਏ ਵਿਚ ਜਾ ਡਿਗੇ ਹਾਂ ਜਿਥੋਂ ਕੱਢਣ ਦਾ ਸਾਡੇ ਸਮਾਜਕ ਨੀਤੀਵੇਤਾਵਾਂ ਨੇ ਯਤਨ ਕੀਤਾ ਸੀ।

ਅਸੀਂ ਪਿਛੇ ਦਸ ਆਏ ਹਾਂ ਕਿ ਇਸਤ੍ਰੀ ਜਾਤੀ ਦੀ ਇੱਜ਼ਤ ਸਾਡੇ ਮੁਲਕ ਵਿਚ ਵਰਤਮਾਨ ਸਮੇਂ ਵਿਚ ਉਤਨੀ ਨਹੀਂ ਹੁੰਦੀ ਜਿਤਨੀ ਪੱਛਮੀ ਦੇਸਾਂ ਵਿਚ ਹੁੰਦੀ ਹੈ। ਪ੍ਰਾਚੀਨ ਸਮੇਂ ਵਿਚ ਭਾਵੇਂ ਇਸਦਾ ਕਿਤਨਾ ਸਤਿਕਾਰ ਹੁੰਦਾ ਸੀ ਅਤੇ ਸਾਡੀਆਂ ਧਾਰਮਕ ਪੁਸਤਕਾਂ ਵਿਚ ਭਾਵੇਂ ਇਸ ਦੀ ਕਿਤਨੀ ਮਹਿਮਾਂ ਕੀਤੀ ਹੋਈ ਹੈ ਪ੍ਰੰਤੂ ਅਜ ਕਲ ਘਰ ਅਤੇ ਸਮਾਜ ਵਿਚ ਇਸ ਦੀ ਥਾਂ ਆਦਮੀ ਨਾਲੋਂ ਨੀਵੀਂ ਹੀ ਹੈ। ਇਸਤ੍ਰੀ ਦਾ ਜੋ ਸਤਿਕਾਰ ਅਸੀਂ ਆਮ ਤੌਰ ਤੇ ਕਰਦੇ ਹਾਂ ਉਹ ਹੇਠ ਲਿਖੇ ਸ਼ਬਦਾਂ ਤੋਂ ਸਾਫ ਸਪਸ਼ਟ ਹੈ:—

ਢੋਰ, ਗੰਵਾਰ, ਸ਼ੂਦਰ, ਪਸ਼ੂ, ਨਾਰੀ,
ਇਹ ਸਭ ਤਾੜਨ ਕੇ ਅਧਿਕਾਰੀ।

ਸੋ ਇਹ ਹੈ ਉਚ ਪਦਵੀ ਜੋ ਅਸੀਂ ਇਸਤ੍ਰੀ ਜਾਤੀ ਨੂੰ ਦਿੰਦੇ ਹਾਂ। ਆਮ ਰਿਵਾਜ ਅਨੁਸਾਰ ਇਸਤ੍ਰੀ ਨੂੰ ਪੈਰ ਦੀ ਜੁੱਤੀ ਹੀ ਸਮਝਿਆ ਜਾਂਦਾ ਹੈ ਅਤੇ ਇਸ ਦਾ

ਫਰਜ਼ ਆਪਣੇ ਪਤੀ ਦੀ ਆਗਿਆ ਵਿਚ ਰਹਿਣਾ ਹੀ ਦਸਿਆ ਜਾਂਦਾ ਹੈ, ਭਾਵੇਂ ਪਤੀ ਹੁਕਮ ਮਨਾਉਣ ਦੇ ਯੋਗ ਹੋਵੇ ਜਾਂ ਨ ਹੋਵੇ।

ਲੋੜ ਹੈ ਕਿ ਅਸੀਂ ਇਸਤ੍ਰੀ ਵਲ ਆਪਣਾ ਰੁਖ਼ ਬਦਲੀਏ ਅਤੇ ਘਰ ਤੇ ਸਮਾਜ ਵਿਚ ਇਸਨੂੰ ਲੋੜੀਂਦੀ ਥਾਂ ਦੇਈਏ। ਸਾਡੀ ਸਮਾਜਕ ਉਨਤੀ ਦਾ ਸਭ ਤੋਂ ਵਡਾ ਕਾਰਨ ਇਸਤ੍ਰੀ ਦੀ ਬੇਹਤਰੀ ਹੀ ਹੋ ਸਕਦਾ ਹੈ ਕਿਉਂਕਿ ਇਸ ਦਾ ਪ੍ਰਭਾਵ ਸੁਸਾਇਟੀ ਦੇ ਸਾਰੇ ਅੰਗਾਂ ਉਤੇ ਪੈਂਦਾ ਹੈ।

ਸਮਾਜਕ ਜੀਵਨ ਵਿਚ ਇਸਤ੍ਰੀ ਮਰਦ ਦਾ ਵਖੋ ਵਖ ਰਹਿਣ ਦਾ ਰਿਵਾਜ ਭੀ ਸਾਡੀ ਸਮੂਚੀ ਜ਼ਿੰਦਗੀ ਦੇ ਮਿਆਰ ਨੂੰ ਨੀਵਾਂ ਹੀ ਕਰਦਾ ਹੈ। ਸਮਾਜਕ ਜ਼ਿੰਦਗੀ ਦੇ ਇਸ ਪਹਿਲੂ ਵਲ ਭੀ ਖਿਆਲ ਕਰਨ ਦੀ ਖਾਸ ਲੋੜ ਹੈ। ਇਸਤ੍ਰੀ-ਮਰਦ ਨੂੰ ਆਮ ਜੀਵਨ ਵਿਚ ਨੇੜੇ ਲਿਆਉਣਾ ਚਾਹੀਦਾ ਹੈ, ਤਾਕਿ ਸਾਡੀ ਆਮ ਬੋਲੀ, ਸਾਡਾ ਆਮ ਰਵੱਈਆ ਤੇ ਪ੍ਰਸਪਰ ਵਰਤਾਵਾ ਇਤਨਾ ਕੁਰਖਤ, ਕੋਝਾ ਤੇ ਸਭਯਤਾ-ਹੀਨ ਨ ਹੋਵੇ ਜਿਤਨਾ ਕਿ ਹੁਣ ਹੈ।

ਆਮ ਜਨਤਾ ਦਾ ਖਾਣਾ ਪੀਣਾ ਤਾਂ ਆਰਥਕ ਦਸ਼ਾ ਦੇ ਸੁਧਰਨ ਨਾਲ ਆਪ ਹੀ ਸੁਧਰ ਜਾਵੇਗਾ, ਪ੍ਰੰਤੂ ਸਰਦੇ ਵਰਦੇ ਘਰਾਂ ਨੂੰ ਚਾਹੀਦਾ ਹੈ ਕਿ ਉਹ ਹੀ ਨਵੇਂ ਜ਼ਮਾਨੇ ਦੀ ਹਵਾ ਲੈਣ ਤੇ ਆਪਣੇ ਖਾਣ ਪੀਣ ਵਿਚ ਲੋੜੀਦੀ ਸੁਧਾਈ ਕਰਨ। ਲਿਬਾਸ ਸੰਬੰਧੀ ਉਚਿਤ ਹੋਵੇਗਾ ਕਿ ਸਭ ਧਾਰਮਕ ਚਿਨ੍ਹਾਂ ਨੂੰ ਛਡਕੇ ਬਾਕੀ ਚੀਜ਼ਾਂ ਵਿਚ ਸਾਰੇ ਦੇਸ

ਵਾਸੀਆਂ ਦਾ ਇਕੋ ਜਿਹਾ ਕੌਮੀ ਲਿਬਾਸ ਹੋਵੇ ਜੋ ਕਿ ਮੁਲਕ ਦੇ ਇਕ ਸਿਰੇ ਤੋਂ ਲੈਕੇ ਦੂਸਰੇ ਸਿਰੇ ਤਕ ਇਕਸਾਰ ਹੋਵੇ। ਵਰਤਮਾਨ ਹਾਲਤ ਅਜੇਹੀ ਹੈ ਕਿ ਵਖੋ ਵਖ ਮਜ਼ਹਬਾਂ ਦੇ ਪੈਰੋਕਾਰਾਂ ਦੇ ਲਿਬਾਸ ਇਕ ਦੂਸਰੇ ਨਾਲੋਂ ਇਤਨੇ ਵਖਰੇ ਹਨ ਕਿ ਲਿਬਾਸ ਤੋਂ ਹੀ ਝਟ ਪਛਾਣ ਪੈ ਜਾਂਦੀ ਹੈ ਕਿ ਇਹ ਕਿਸ ਮਜ਼ਹਬ ਦਾ ਆਦਮੀ ਹੈ। ਵਰਤਮਾਨ ਮਜ਼ਹਬੀ ਕਸ਼ਮਕਸ਼ ਦੇ ਜ਼ਮਾਨੇ ਵਿਚ ਇਸ ਬਾਹਰਲੇ ਦਿਖਾਵੇ ਨੂੰ ਜਿਤਨਾ ਘਟਾਇਆ ਜਾਵੇ ਉਤਨਾ ਹੀ ਆਮ ਸਮਾਜਕ ਲਾਭ ਲਈ ਚੰਗਾ ਹੋਵੇਗਾ।

ਵਿਆਹ ਸਮੇਂ ਲੜਕੀ ਦਾ ਪੈਸਾ ਲੈਣਾ, ਜਾਂ ਲੜਕੇ ਵਾਲਿਆਂ ਵਲੋਂ ਦਾਜ ਦੀ ਉਚੇਚੀ ਮੰਗ ਅਤੇ ਗਹਿਣੇ ਬਣਾਕੇ ਹਜ਼ਾਰਾਂ ਰੁਪੈ ਕਾਠ ਮਾਰਨ ਦੇ ਰਿਵਾਜ ਭੀ ਸਾਡੀ ਆਮ ਸਮਾਜਕ ਉਨਤੀ ਦੇ ਰਾਹ ਵਿਚ ਰੋੜਾ ਹਨ। ਇਨ੍ਹਾਂ ਦਾ ਕੀਰਤਨ ਸੋਹਿਲਾ ਭੀ ਜਿਤਨੀ ਜਲਦੀ ਹੋ ਸਕੇ ਪੜ੍ਹਕੇ ਸੁਸਾਇਟੀ ਨੂੰ ਇਨ੍ਹਾਂ ਦੇ ਹਾਨੀਕਾਰਕ ਅਸਰ ਤੋਂ ਬਚਾਉਣ ਦੀ ਲੋੜ ਹੈ।

ਵਿਆਹਤ ਜ਼ਿੰਦਗੀ ਵਿਚ ਤਲਾਕ ਲਈ ਜਾਇਜ਼ ਥਾਂ ਹੋਣਾ ਚਾਹੀਦਾ ਹੈ। ਭਾਵੇਂ ਇਸ ਨੂੰ ਪੱਛਮੀ ਦੇਸਾਂ ਦੀ ਹੱਦ ਤਕ ਲੈ ਜਾਣਾ ਠੀਕ ਨਹੀਂ, ਪ੍ਰੰਤੂ ਉਸ ਦੇ ਐਨ ਉਲਟ ਜੋ ਹਾਲਤ ਸਾਡੇ ਦੇਸ਼ ਵਿਚ ਹੈ ਇਹ ਭੀ ਚੰਗੀ ਨਹੀਂ। ਜੇਕਰ ਕਿਸੇ ਕਾਰਨ ਇਸਤ੍ਰੀ ਮਰਦ ਵਿਚ ਵਿਖੇੜਾ ਰਹਿੰਦਾ ਹੈ ਤੇ ਉਨ੍ਹਾਂ ਦੀ ਆਪਸ ਵਿਚੋਂ ਬਣ

ਨਹੀਂ ਆਉਂਦੀ ਤਾਂ ਹਮੇਸ਼ਾ ਲਈ ਸੁਲਘਦੀ ਅੱਗ ਵਿਚ ਸੜਨ ਨਾਲੋਂ ਚੰਗਾ ਹੈ ਕਿ ਦੋਵੇਂ ਵਖੋ ਵਖਰੇ ਹੋ ਜਾਣ ਅਤੇ ਆਪਣੀ ਤਬੀਅਤ ਨਾਲ ਮਿਲਣ ਵਾਲੇ ਸਾਥੀ ਢੂੰਡਣ। ਸਮਾਜ ਵਲੋਂ ਅਜੇਹੀਆਂ ਟੁਟਣ ਵਾਲੀਆਂ ਜੋੜੀਆਂ ਦੇ ਵਿਰੁਧ ਕੋਈ ਖਿਆਲ ਨਹੀਂ ਹੋਣਾ ਚਾਹੀਦਾ। ਇਸੇ ਤਰਾਂ ਵਿਧਵਾ ਦੀ ਸ਼ਾਦੀ ਦਾ ਰਿਵਾਜ ਭੀ ਆਮ ਪ੍ਰਚਲਤ ਹੋਣਾ ਚਾਹੀਦਾ ਹੈ। ਜੇਕਰ ਆਦਮੀ ਨੂੰ ਉਸਦੀ ਇਸਤ੍ਰੀ ਦੇ ਸੁਰਗਵਾਸ ਹੋਣ ਕਰਕੇ ਦੂਸਰੀ ਸ਼ਾਦੀ ਕਰਵਾਉਣ ਦਾ ਅਧਿਕਾਰ ਹੈ ਤਾਂ ਇਸਤ੍ਰੀ ਨੂੰ ਭੀ ਇਹੋ ਹੱਕ ਹੋਣਾ ਜ਼ਰੂਰੀ ਹੈ। ਵਿਧਵਾ ਦੀ ਸ਼ਾਦੀ ਨ ਹੋਣ ਦੇ ਭੈੜੇ ਰਿਵਾਜ ਦੇ ਖਤਰਨਾਕ ਨਤੀਜਿਆਂ ਤੋਂ ਹਰ ਇਕ ਸਮਝਦਾਰ ਆਦਮੀ ਜਾਣੂ ਹੈ। ਇਸ ਲਈ ਜਿਥੋਂ ਤਕ ਹੋ ਸਕੇ ਇਸ ਰਿਵਾਜ ਨੂੰ ਛੇਤੀ ਖਤਮ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

---

# ਕਾਂਡ ਅੱਠਵਾਂ

## ਵਿਵਹਾਰਕ ਜ਼ਿੰਦਗੀ

ਆਦਮੀ ਨੂੰ ਇਨਸਾਨੀ ਜ਼ਿੰਦਗੀ ਦੀਆਂ ਲੋੜਾਂ ਤੇ ਜ਼ੁਮੇਂਵਾਰੀਆਂ ਪੂਰੀਆਂ ਕਰਨ ਲਈ ਕੋਈ ਨ ਕੋਈ ਕਾਰ ਵਿਹਾਰ, ਅਥਵਾ ਕਿੱਤਾ, ਕਰਨਾ ਪੈਂਦਾ ਹੈ। ਇਸ ਕਿੱਤੇ ਰਾਹੀਂ ਹੋਈ ਆਦਮਨ ਨੂੰ ਸੰਕੋਚ ਕੇ ਵਰਤਣ ਨਾਲ ਨਿਰ-ਬਾਹ ਕਰਨਾ ਪੈਂਦਾ ਹੈ। ਕਿਸੇ ਦੇਸ ਦੀ ਸਮੁਚੀ ਸਭਯਤਾ ਦੇ ਮਿਆਰ ਦਾ ਅਨੁਮਾਨ ਭੀ ਇਸ ਗਲ ਤੋਂ ਹੀ ਲਗ ਸਕਦਾ ਹੈ ਕਿ ਉਸ ਮੁਲਕ ਦੇ ਆਮ ਵਸਨੀਕਾਂ ਨੂੰ ਆਪਣੀ ਗੁਜ਼ਰਾਨ ਵਾਸਤੇ ਕਿਸ ਪ੍ਰਕਾਰ ਦੇ ਕਿੱਤੇ ਅਖਤਿਆਰ ਕਰਨੇ ਪੈਂਦੇ ਹਨ। ਵਰਤਮਾਨ ਹਾਲਾਤ ਅਨੁਸਾਰ ਜੇਕਰ ਕਿਸੇ ਮੁਲਕ ਦੀ ਬਹੁਤੀ ਜਨਤਾ ਦਸਤਕਾਰੀ ਤੇ ਤਜਾਰਤ ਦੇ ਕੰਮ ਵਿਚ ਲਗੀ ਹੋਈ ਹੈ ਤਾਂ ਆਮ ਤੌਰ ਤੇ ਉਸ ਦੀ ਸਭਯਤਾ ਉਸ ਦੇਸ ਨਾਲੋਂ ਚੰਗੀ ਹੋਵੇਗੀ ਜਿਸ ਵਿਚ ਜਨਤਾ ਦਾ ਬਹੁਤਾ ਹਿੱਸਾ ਖੇਤੀ ਵਾੜੀ ਦੇ ਅਧਾਰ ਤੇ ਆਪਣਾ ਨਿਰਬਾਹ ਕਰਦਾ ਹੈ। ਇਸ ਕਾਂਡ ਵਿਚ ਅਸੀਂ ਪੱਛਮ ਤੇ ਪੂਰਬ ਦੇ ਦੇਸਾਂ ਵਿਚ ਆਮ ਪ੍ਰਚਲਤ ਕਾਰ ਵਿਹਾਰ ਸੰਬੰਧੀ ਵਿਚਾਰ ਕਰਾਂਗੇ।

### ੧—ਉਪਜੀਵਕਾ ਦੇ ਵਸੀਲੇ

ਪੱਛਮੀ ਮੁਲਕਾਂ ਦੇ ਵਸਨੀਕ ਆਮ ਤੌਰ ਤੇ ਆਪਣੀ ਉਪਜੀਵਕਾ ਦਸਤਕਾਰੀ ਤੇ ਤਜਾਰਤ ਦੇ ਸਿਰੋਂ ਹੀ ਕਮਾ-

ਉਂਦੇ ਹਨ । ਜਿਸ ਤਰਾਂ ਸਾਡੇ ਦੇਸ ਵਿਚ ਖੇਤੀ ਵਾੜੀ ਹੋਰ ਸਭ ਕਿੱਤਿਆਂ ਨਾਲੋਂ ਪ੍ਰਬੀਨ ਹੈ ਉਸੇ ਤਰ੍ਹਾਂ ਉਨ੍ਹਾਂ ਦੇਸਾਂ ਵਿਚ ਦਸਤਕਾਰੀ ਦਾ ਬੋਲ ਬਾਲਾ ਹੈ ਅਤੇ ਦਸਤ-ਕਾਰੀ ਦੇ ਹੋਣ ਨਾਲ ਤਜਾਰਤ ਦੀ ਭੀ ਕੁਦਰਤੀ ਤੌਰ ਤੇ ਪ੍ਰਫੁਲਤਾ ਹੈ। ਸਾਡੇ ਦੇਸ ਵਿਚ ਤਕਰੀਬਨ ੭੦ ਫੀ ਸਦੀ ਆਦਮੀ ਆਪਣੀ ਰੋਟੀ ਖੇਤੀ ਵਾੜੀ ਦੇ ਕੰਮ ਤੋਂ ਕਮਾਉਂਦੇ ਹਨ । ਬਰਤਾਨੀਆਂ ਵਿਚ ੭੦ ਫੀ ਸਦੀ ਦੇ ਕਰੀਬ ਦਸਤਕਾਰੀ ਤੋਂ ਅਤੇ ਅਮ੍ਰੀਕਾ ਵਿਚ ਤਕਰੀਬਨ ੫੦ ਫੀ ਸਦੀ ਦਸਤਕਾਰੀ ਤੋਂ ਕਮਾਉਂਦੇ ਹਨ ।

ਆਰਥਕ ਅਸੂਲਾਂ ਦੇ ਅਧਾਰ ਤੇ ਇਹ ਸਿੱਧ ਕੀਤਾ ਗਿਆ ਹੈ ਕਿ ਦਸਤਕਾਰੀ ਖੇਤੀ ਵਾੜੀ ਦੇ ਮੁਕਾਬਲੇ ਵਿਚ ਬਹੁਤੀ ਲਾਭਵੰਦੀ ਹੈ। ਇਹੀ ਕਾਰਨ ਹੈ ਕਿ ਪੱਛਮੀ ਦੇਸਾਂ ਦੇ ਪ੍ਰਫੁਲਤ ਦਿਮਾਗ ਦਸਤਕਾਰੀ ਵਿਚ ਹੀ ਲਗੇ ਹੋਏ ਹਨ। ਗੁਰਨਮੈਂਟ ਸਰਵਿਸ ਵਿਚ ਆਮ ਤੌਰ ਤੇ ਉਤਨੇ ਲਾਇਕ ਆਦਮੀ ਨਹੀਂ ਪਾਏ ਜਾਂਦੇ ਜਿਸ ਕਦਰ ਪ੍ਰਾਈਵੇਟ ਵਿਪਾਰ ਤੇ ਦਸਕਾਰੀ ਦੇ ਕੰਮਾਂ ਵਿਚ ਮਿਲਦੇ ਹਨ। ਸਾਡੇ ਦੇਸ ਵਿਚ ਹਾਲਾਤ ਬਿਲਕਲ ਇਸਦੇ ਉਲਟ ਹਨ । ਮੁਲਕ ਦੇ ਚੰਗੇ ਤੋਂ ਚੰਗੇ ਦਿਮਾਗ ਸ੍ਰਕਾਰੀ ਨੌਕਰੀਆਂ ਵਲ ਦੌੜਦੇ ਹਨ ਕਿਉਂਕਿ ਸ੍ਰਕਾਰੀ ਨੌਕਰੀ, ਜਿਸ ਤੋਂ ਰੀਟਾਇਰ ਹੋ ਕੇ ਪੈਨਸ਼ਨ ਭੀ ਮਿਲ ਜਾਂਦੀ ਹੈ, ਖੇਤੀ ਵਾੜੀ ਦੇ ਕੰਮ ਜਾਂ ਆਮ ਪ੍ਰਾਈਵੇਟ ਵਿਪਾਰ ਤੋਂ ਚੰਗੀ ਰਹਿੰਦੀ ਹੈ।

ਤਾਂ ਤੇ ਪੱਛਮੀ ਦੇਸਾਂ ਵਿਚ ਬੰਦੇ ਦੀ ਉਪਜੀਵਕਾ ਦੇ ਆਮ ਵਸੀਲੇ ਉਨ੍ਹਾਂ ਦੀ ਅਹਿਮੀਅਤ ਦੇ ਲਿਹਾਜ਼

ਨਾਲ ਤਰਤੀਬ ਵਾਰ ਦਸਤਕਾਰੀ, ਤਜਾਰਤ, ਖੇਤੀ ਵਾੜੀ ਅਤੇ ਸ੍ਰਕਾਰੀ ਨੌਕਰੀ ਹਨ ਅਤੇ ਸਾਡੇ ਦੇਸ ਵਿਚ ਖੇਤੀ ਵਾੜੀ, ਦਸਤਕਾਰੀ, ਤਜਾਰਤ ਅਤੇ ਸ੍ਰਕਾਰੀ ਨੌਕਰੀ ਹਨ। ਗਹੁ ਨਾਲ ਨਜ਼ਰ ਮਾਰਨ ਤੋਂ ਪਤਾ ਲਗਦਾ ਹੈ ਕਿ ਸਾਡੇ ਦੇਸ਼ ਵਿਚ ਇਕ ਦੋ ਵਿਸ਼ੇਸ਼ਤਾਈਆਂ ਹਨ ਜੋ ਪੱਛਮੀ ਦੇਸਾਂ ਵਿਚ ਨਹੀ ਪਾਈਆਂ ਜਾਂਦੀਆਂ। ਇਕ ਤਾਂ ਇਹ ਹੈ ਕਿ ਮੁਲਕ ਦੀ ਵਸੋਂ ਦੇ ਖਾਸੇ ਹਿਸੇ ਨੇ ਸਾਡੇ ਮੁਲਕ ਵਿਚ ਮੰਗ ਕੇ ਰੋਟੀ ਖਾਣਾ ਤੇ ਆਪਣਾ ਨਿਰਵਾਹ ਕਰਨਾ ਪੇਸ਼ਾ ਬਣਾਇਆ ਹੋਇਆ ਹੈ। ਮੈਂ ਆਪਣੀ ਪੁਸਤਕ "ਗਰੀਬ ਹਿੰਦੁਸਤਾਨ" ਵਿਚ ਦਸਿਆ ਹੈ ਕਿ ਮੰਗਤ ਵਾਧੇ ਦੇ ਕਾਰਨ ਸਾਡੇ ਮੁਲਕ ਨੂੰ ਹਰ ਸਾਲ ਸਾਢੇ ਬਾਰਾਂ ਕਰੋੜ ਰੁਪੈ ਦੇ ਕਰੀਬ ਘਾਟਾ ਪੈਂਦਾ ਹੈ। ਪੱਛਮੀ ਦੇਸਾਂ ਵਿਚ ਮੰਗਣਾਂ ਕਾਨੂੰਨੀ ਤੌਰ ਤੇ ਮਨ੍ਹਾ ਹੈ ਅਤੇ ਇਸ ਕਾਨੂੰਨ ਦੀ ਉਲੰਘਣਾ ਕਰਨ ਵਾਲਾ ਜੇਲ ਯਾਤਰਾ ਕਰਨ ਦਾ ਭਾਗੀ ਬਣਦਾ ਹੈ। ਇਸ ਲਈ ਉਨ੍ਹਾਂ ਮੁਲਕਾਂ ਵਿਚ ਕੋਈ ਮੰਗਤਾ ਦੇਖਣ ਵਿਚ ਭੀ ਨਹੀਂ ਆਉਂਦਾ।

ਇਸੇ ਤਰਾਂ ਸਾਡੇ ਮੁਲਕ ਦੇ ਵਸਨੀਕਾਂ ਵਿਚੋਂ ਖਾਸੀ ਗਿਣਤੀ ਨੇ ਆਪਣੀ ਉਦਰ-ਪੂਰਤਾ ਲਈ ਠਗੀ, ਚੋਰੀ ਜਾਂ ਡਾਕੇ ਮਾਰਨੇ ਬਣਾ ਲਿਆ ਹੈ। ਭਾਵੇਂ ਕਿਸੇ ਹਦ ਤਕ ਸਾਡੇ ਮੁਲਕ ਦੀ ਆਮ ਆਰਥਕ ਕਮਜ਼ੋਰੀ ਇਸਦੀ ਜ਼ੁਮੇਵਾਰ ਹੈ, ਪ੍ਰੰਤੂ ਸਮੁਚੇ ਤੌਰ ਤੇ ਇਹ ਕਹਿਣਾ ਪਵੇਗਾ ਕਿ ਅਜੇਹੀਆਂ ਵਾਰਦਾਤਾਂ ਹੋਣੀਆਂ ਸਾਡੇ ਕੌਮੀ ਆਚਰਣ ਤੇ ਧੱਬਾ ਹੈ।

## ੨—ਵਿਵਹਾਰਕ ਤਰੀਕੇ

ਕਾਰ ਵਿਹਾਰ ਚਲਾਉਣ ਵਿਚ ਪੱਛਮੀ ਲੋਕ ਸਾਡੇ ਨਾਲੋਂ ਬਹੁਤ ਅਗੇ ਵਧੇ ਹੋਏ ਹਨ। ਕਿਸੇ ਪਾਸੇ ਨਜ਼ਰ ਮਾਰੋ, ਹਰ ਇਕ ਕੰਮ ਨੂੰ ਤ੍ਰੀਕੇ ਅਨੁਸਾਰ ਚਲਦਾ ਦੇਖੋਗੇ। ਦਸਤਕਾਰੀ ਦੇ ਮੈਦਾਨ ਵਲ ਨਜ਼ਰ ਮਾਰੋ ਤਾਂ ਪਤਾ ਲਗੇਗਾ ਕਿ ਕਈ ਹਿਸੇਦਾਰ ਰਲਕੇ ਵਡੇ ੨ ਕਾਰਖਾਨੇ ਚਲ਼ਾ ਰਹੇ ਹਨ ਅਤੇ ਉਨ੍ਹਾਂ ਵਿਚ ਪ੍ਰਸਪਰ ਨਾਚਾਕੀ ਦੀ ਕਦੀ ਬੂ ਭੀ ਨਹੀਂ ਆਉਂਦੀ। ਮੁਲਕ ਦੇ ਹਰ ਇਕ ਧਨਾਢ ਆਦਮੀ ਦੇ ਦਿਲ਼ ਵਿਚ ਇਹ ਤੀਬਰ ਇੱਛਿਆ ਹੈ ਕਿ ਉਸ ਦਾ ਸਾਰਾ ਪੈਸਾ ਉਸਦੀ ਆਪਣੀ ਤੇ ਸਾਰੀ ਕੌਮ ਦੀ ਸਮੁਚੀ ਆਰਥਕ ਉਨਤੀ ਲਈ ਖਰਚ ਹੋਵੇ। ਹੈਨਰੀ ਫੋਰਡ ਅਤੇ ਰਾਕੀਫੈਲਰ ਜਹੇ ਇਕੱਲੇ ਹੀ ਅਜੇਹੇ ਕਾਰਖਾਨਿਆਂ ਦੇ ਮਾਲਕ ਹਨ ਜਿਨ੍ਹਾਂ ਦੀ ਸਮੁਚੀ ਮਾਲੀਅਤ ਸਾਡੇ ਦੇਸ ਦੀ ਵਡੀ ਤੋਂ ਵਡੀ ਰਿਆਸਤ ਤੋਂ ਭੀ ਬਹੁਤੀ ਹੈ। ਸਾਡੇ ਮੁਲਕ ਵਿਚ ਭੀ ਪੱਛਮੀ ਦੇਸਾਂ ਦੀ ਰੀਸ ਕਰਕੇ ਅਸੀਂ ਕੁਝ ਦਸਤਕਾਰੀ ਵਲ ਖਿਆਲ ਤਾਂ ਦਿਤਾ ਹੈ, ਪ੍ਰੰਤੂ ਹਾਲਾਂ ਸਾਡੇ ਵਿਚ ਉਹ ਮਿਲਵਰਤਣ ਦੀ ਸਪਿਰਟ ਨਹੀਂ ਆਈ ਜੋ ਦਸਤਕਾਰੀ ਪ੍ਰਫੁਲਤਾ ਦੀ ਜਿੰਦ ਜਾਨ ਹੈ ਅਤੇ ਨਾਂਹੀਂ ਆਪਣੇ ਸਰਮਾਏ ਨੂੰ ਦਸਤਕਾਰੀਆਂ ਵਿਚ ਲਾਉਣ ਦਾ ਉਹ ਹੌਸਲਾ ਆਇਆ ਹੈ ਜੋ ਵਰਤਮਾਨ ਦਸਤਕਾਰੀ ਦੀ ਜ਼ਿੰਦਗੀ ਨੂੰ ਸੁਰਜੀਤ ਰਖਣ ਲਈ ਲਹੂ ਦਾ ਕੰਮ ਦਿੰਦਾ ਹੈ। ਸਾਡੀ ਸਾਹੂਕਾਰਾ ਮੰਡਲੀ ਹਾਲਾਂ

ਬਹੁਤ ਮੁਸ਼ਕਲ ਹੈ।

ਕੰਪਨੀਆਂ ਦੇ ਕੰਮਾਂ ਤੋਂ ਬਿਨਾਂ ਦੂਸਰੇ ਕੰਮ ਭੀ ਜੋ ਇਕਹਿਰੇ ਦੋਹਰੇ ਆਦਮੀ ਕਰਦੇ ਹਨ ਬੜੇ ਸਾਇੰਟਿਫਿਕ ਤ੍ਰੀਕੇ ਨਾਲ ਕਰੇ ਜਾਂਦੇ ਹਨ ਅਤੇ ਉਨ੍ਹਾਂ ਦੀ ਆਮਦਨ ਵਧਾਉਣ ਲਈ ਹਰ ਯੋਗ ਵਸੀਲਾ ਵਰਤੋਂ ਵਿਚ ਲਿਆਂਦਾ ਜਾਂਦਾ ਹੈ। ਖੇਤੀ ਦਾ ਕੰਮ ਹੀ ਲੈ ਲਵੋ। ਸਾਡੇ ਦੇਸ ਵਾਂਗ ਪੱਛਮੀ ਦੇਸਾਂ ਵਿਚ ਭੀ ਆਮ ਤੌਰ ਤੇ ਇਹ ਕੰਮ ਇਕੱਲਾ ਇਕੱਲਾ ਜ਼ਿਮੀਂਦਾਰ ਆਪੋ ਆਪਣਾ ਹੀ ਚਲਾਉਂਦਾ ਹੈ। ਪ੍ਰੰਤੂ ਉਹ ਹਰ ਸਮੇਂ ਇਸ ਤਾਕ ਵਿਚ ਲਗਾ ਰਹਿੰਦਾ ਹੈ ਕਿ ਅਜੇਹੇ ਤਰੀਕੇ ਉਹ ਵਰਤੋਂ ਵਿਚ ਲਿਆਵੇ ਜਾਂ ਅਜੇਹੀਆਂ ਫਸਲਾਂ ਬੀਜੇ ਜਿਨ੍ਹਾਂ ਤੋਂ ਉਸਨੂੰ ਬਹੁਤਾ ਲਾਭ ਹੋਵੇ। ਅਜੇਹਾ ਕਰਨ ਵਿਚ ਉਹ ਕਦੀ ਝਿਜਕੇਗਾ ਨਹੀਂ ਅਤੇ ਅਜੇਹੀ ਨੇਕ ਸਲਾਹ ਜਿਸ ਪਾਸਿਓਂ ਭੀ ਮਿਲੇ ਉਸ ਨੂੰ ਧੰਨਵਾਦ ਸਹਿਤ ਸ੍ਵੀਕਾਰ ਕਰੇਗਾ। ਬੀਜ ਸਭ ਤੋਂ ਚੰਗਾ ਬੀਜੇਗਾ ਭਾਵੇਂ ਕਿਤਨਾ ਭੀ ਮਹਿੰਗਾ ਮਿਲੇ ਤੇ ਆਮ ਕਾਰ ਵਿਹਾਰ ਲਈ ਬੈਂਕ ਤੋਂ ਵਾਜਬੀ ਵਿਆਜ ਦੀ ਸ਼ਰ੍ਹਾ ਤੇ ਪੈਸੇ ਉਧਾਰੇ ਲਵੇਗਾ। ਉਸ ਦੀ ਜ਼ਮੀਨ ਸਾਰੀ ਦੀ ਸਾਰੀ ਇਕੇ ਥਾਂ ਇਕੱਠੀ ਹੁੰਦੀ ਹੈ ਅਤੇ ਵਿਚੇ ਹੀ ਉਸਦਾ ਘਰ ਹੁੰਦਾ ਹੈ ਜਿਸ ਵਿਚ ਉਹ ਆਪਣੇ ਬਾਲ ਬਚੇ ਸਮੇਤ ਰਹਿੰਦਾ ਹੈ।

ਇਧਰ ਸਾਡੇ ਜ਼ਿਮੀਂਦਾਰ ਵਲ ਨਜ਼ਰ ਮਾਰੋ ਤਾਂ ਪਤਾ ਲਗਦਾ ਹੈ ਕਿ ਇਸ ਦੀ ਕਹਾਣੀ ਹੀ ਕੁਝ ਨਿਰਾਲੀ ਜਹੀ ਹੈ। ਇਸ ਦੇ ਖੇਤੀ ਵਾੜੀ ਕਰਨ ਦੇ ਉਹੀ ਤ੍ਰੀਕੇ

ਹਨ ਜੋ ਕਈ ਹਜ਼ਾਰ ਸਾਲ ਪਹਿਲਾਂ ਇਸ ਦੇ ਪਿਦਰ ਪਿਤਾਮਾ ਵਰਤਿਆ ਕਰਦੇ ਸਨ। ਖੇਤੀਆਂ ਪੈਦਾ ਕਰਨ ਸੰਬੰਧੀ ਭੀ ਇਸ ਦੀ ਰੁਚੀ ਖਾਸ ਤੌਰ ਤੇ ਨਹੀਂ ਬਦਲੀ ਤੇ ਉਹੀ ਮੋਟੀਆਂ ਮੋਟੀਆਂ, ਕਣਕ, ਛੋਲੇ, ਮੱਕੀ, ਜਵਾਰ, ਆਦਿ ਦੀਆਂ ਫਸਲਾਂ ਜੋ ਪੁਰਾਣੇ ਜ਼ਮਾਨੇ ਤੋਂ ਚਲੀਆਂ ਆਉਂਦੀਆਂ ਹਨ ਬੀਜਦਾ ਹੈ। ਜੇਕਰ ਲੋੜ ਪਵੇ ਤਾਂ ਪਿੰਡ ਦੇ ਸ਼ਾਹੂਕਾਰ ਤੋਂ ਦੋ ਰੁਪੈ ਸੈਂਕੜੇ ਤੇ ਵਿਆਜੂ ਰਕਮ ਲੈ ਲੈਣੀ ਕਿਉਂਕਿ ਇਹ ਪਰਦੇ ਵਿਚ ਮਿਲਦਾ ਹੈ, ਪ੍ਰੰਤੂ ਬੈਂਕਾਂ ਪਾਸੋਂ ਰੁਪੈ ਸੈਂਕੜੇ ਤੇ ਪੈਸੇ ਨਹੀਂ ਲੈਣੇ ਕਿਉਂਕਿ ਇਥੋਂ ਪੈਸੇ ਲਿਆ ਇੱਜ਼ਤ ਵਿਚ ਫਰਕ ਪੈਂਦਾ ਹੈ। ਪੰਦਰਾਂ ਵੀਹ ਘੁਮਾਂ ਜੋ ਜ਼ਮੀਨ ਇਸ ਦੇ ਹਿਸੇ ਆਉਂਦੀ ਹੈ ਪਿੰਡ ਦੇ ਚੌਹੀਂ ਪਾਸੀਂ ਦਸੀਂ ਬਾਰ੍ਹੀਂ ਥਾਵੀਂ ਵੰਡੀ ਹੋਈ ਹੈ। ਉਸ ਨੂੰ ਇਕੱਠੀ ਨਹੀਂ ਕਰ ਸਕਦਾ। ਜੇਕਰ ਸ੍ਰਕਾਰ ਵਲੋਂ ਮੁਰੱਬਾ ਬੰਦੀ ਦਾ ਕੁਝ ਪ੍ਰਬੰਧ ਹੁੰਦਾ ਹੈ ਤਾਂ ਇਹ ਜ਼ਰੂਰ ਵਿਚ ਵੂਚਰ ਡਾਹੇਗਾ ਕਿ ਇਸ ਗਲ ਵਿਚ ਇਸ ਨੂੰ ਨੁਕਸਾਨ ਹੈ। ਕਈ ਵਾਰ ਤਾਂ ਇਥੋਂ ਤਕ ਹੁੰਦਾ ਹੈ ਕਿ ਮੁਰੱਬਾ-ਬੰਦੀ ਲਈ ਸਾਰਾ ਪਿੰਡ ਜਾਂ ਇਕ ਸਾਰੀ ਪੱਤੀ ਤਿਆਰ ਹੁੰਦੀ ਹੈ ਅਤੇ ਇਕ ਅਖੜ ਜ਼ਿਮੀਂਦਾਰ ਨਾਂਹ ਕਰਕੇ ਸਾਰਿਆਂ ਦੀ ਕੀਤੀ ਕੱਤਰੀ ਨੂੰ ਮਿੱਟੀ ਵਿਚ ਰਲਾ ਦੇਂਦਾ ਹੈ, ਸੋ ਭਾਵੇਂ ਦੂਰ ਦੂਰ ਖਿੰਡੇ ਹੋਏ ਖੇਤਾਂ ਦੇ ਕਾਰਨ ਇਹ ਆਪਣੀ ਫਸਲ ਦੀ ਰਾਖੀ ਚੰਗੀ ਨ ਕਰ ਸਕੇ, ਤੇ ਇਕ ਖੇਤੋਂ ਦੂਸਰੇ ਖੇਤ ਜਾਣ ਲਈ ਭਾਵੇਂ ਇਸ ਨੂੰ ਸਮੇਂ ਦਾ ਹਰਜ ਕਰਨਾ ਹੀ ਪਵੇ, ਕਿਤਨੀ ਜ਼ਮੀਨ ਵੱਟਾਂ

ਬੰਨਿਆਂ ਵਿਚ ਆ ਕੇ ਬਰਬਾਦ ਹੁੰਦੀ ਰਹੇ ਤੇ ਵੱਟਾਂ ਬਦਲੇ ਮਾਮੂਲੀ ਝਗੜਿਆਂ ਤੋਂ ਭਾਵੇਂ ਇਸ ਨੂੰ ਖ਼ੂਨ ਕਰਨੇ ਪੈਣ; ਰਸਤੇ ਡੰਡੀਆਂ ਤੇ ਪਗਡੰਡੀਆਂ ਤੇ ਇਨ੍ਹਾਂ ਦੇ ਕਾਰਨ ਹੋਇਆ ਉਜਾੜਾ ਭਾਵੇਂ ਇਸ ਦੀ ਕਈ ਘੁਮਾਂ ਜ਼ਮੀਨ ਨੂੰ ਬੇ-ਆਬਾਦ ਕਰੀ ਰਖੇ, ਅਤੇ ਰੋਹ ਪਾਉਣ ਵਿਚ ਭਾਵੇਂ ਇਸਨੂੰ ਕਿਤਨਾ ਘਾਟਾ ਪਵੇ ਜਾਂ ਤਕਲੀਫ ਹੋਵੇ, ਇਨ੍ਹਾਂ ਸਭਨਾਂ ਘਾਟੇ ਵੰਦੀਆਂ ਗਲਾਂ ਨੂੰ ਜਾਣਦਾ ਹੋਇਆ ਭੀ ਇਹ ਇਸੇ ਗਲ ਤੇ ਅੜਿਆ ਰਹਿੰਦਾ ਹੈ ਕਿ "ਆਪਣੀ ਜ਼ਮੀਨ ਦਾ ਹਿੱਸਾ ਚੰਗੀ ਚੋਂ ਚੰਗਾ ਤੇ ਮਾੜੀ ਚੋਂ ਮਾੜਾਂ ਲੈਣਾ ਹੈ; ਸਾਰੀ ਜ਼ਮੀਨ ਇਕ ਥਾਂ ਨਹੀਂ ਕਰਨੀ; ਇਸ ਵਿਚ ਮੈਨੂੰ ਘਾਟਾ ਪੈਂਦਾ ਹੈ"! ਜਿਸ ਜ਼ਿਮੀਂਦਾਰ ਦੀ ਅਕਲ ਦਾ ਇਹ ਹਾਲ ਹੈ ਉਸਨੂੰ ਕਿਸ ਤਰ੍ਹਾਂ ਸਮਝਾਇਆ ਜਾ ਸਕਦਾ ਹੈ। ਉਸ ਲਈ ਕੇਵਲ ਸਰਕਾਰ ਦਾ ਡੰਡਾ ਹੀ ਹੈ ਜੋ ਕਾਨੂੰਨ ਬਣਕੇ ਉਸ ਦੇ ਸਿਰ ਤੇ ਵੱਜ ਸਕਦਾ ਹੈ। ਇਸ ਲਈ ਲੋੜ ਹੈ ਕਿ ਸਰਕਾਰ ਵਲੋਂ ਅਜੇਹਾ ਕਾਨੂੰਨ ਪਾਸ ਕੀਤਾ ਜਾਵੇ ਕਿ ਜਿਸ ਪਿੰਡ ਦੇ ਅਧੇ ਤੋਂ ਬਹੁਤੇ ਜ਼ਿਮੀਂਦਾਰ ਮੁਰੱਬਾ-ਬੰਦੀ ਲਈ ਰਜ਼ਾਮੰਦ ਹੋਣ, ਉਸ ਵਿਚ ਇਹ ਕੰਮ ਸਿਰੇ ਚੜ੍ਹ ਜਾਣਾ ਚਾਹੀਦਾ ਹੈ।

ਪੱਛਮੀ ਮੁਲਕਾਂ ਦੀ ਵਿਵਹਾਰਕ ਜ਼ਿੰਦਗੀ ਵਿਚ ਬੈਂਕਾਂ ਖਾਸ ਹਿੱਸਾ ਲੈਂਦੀਆਂ ਹਨ। ਦਸਤਕਾਰੀ, ਤਜਾ-ਰਤ ਅਤੇ ਖੇਤੀ ਵਾੜੀ, ਆਦਿ, ਦੇ ਸਾਰੇ ਕੰਮ ਬੈਂਕਾਂ ਦੇ ਸਿਰ ਤੇ ਹੀ ਚਲਦੇ ਹਨ। ਜਦ ਵੀ ਲੋੜ ਪਵੇ ਤੇ ਜਿਤਨੀ ਭੀ ਲੋੜ ਹੋਵੇ ਹਰ ਇਕ ਆਦਮੀ ਬੈਂਕਾਂ ਪਾਸੋਂ ਵਾਜਬੀ

ਵਿਆਜ ਤੇ ਸਰਮਾਇਆ ਲੈ ਸਕਦਾ ਹੈ । ਇਸ ਸੰਬੰਧ ਵਿਚ ਅਮ੍ਰੀਕਾ, ਜਰਮਨ, ਹਾਲੈਂਡ ਤੇ ਡਨਮਾਰਕ ਦੇ ਜ਼ਿਮੀਂ-ਦਾਰਾ ਬੈਂਕਾਂ ਦੀ ਬਣਤਰ ਖਾਸ ਤੌਰ ਤੇ ਸ਼ਲਾਘਾ ਯੋਗ ਹੈ। ਜਿਸ ਜ਼ਿਮੀਂਦਾਰ ਪਾਸ ਜ਼ਮੀਨ ਤੇ ਵਾਹੀ ਕਰਨ ਦਾ ਹੋਰ ਸੰਦ ਸੰਦੇੜਾ ਹੈ, ਖੇਤੀ ਬੀਜਣ ਤੇ ਉਸ ਦੀ ਪ੍ਰਿਤ-ਪਾਲਾ ਕਰਨ ਲਈ ਆਪਣੀ ਜੇਬ ਵਿਚੋਂ ਇਕ ਪੈਸਾ ਖਰਚ ਕਰਨ ਦੀ ਲੋੜ ਨਹੀਂ । ਇਹ ਸਭ ਕੰਮ ਬੈਂਕਾਂ ਹੀ ਨਿਭਾਉਂਦੀਆਂ ਹਨ । ਬਜਾਈ ਵੇਲੇ ਬੀਜਣ ਲਈ ਬੀਜ ਖਰੀਦਣ ਵਾਸਤੇ, ਖੇਤੀ ਦੇ ਉੱਗਣ ਤੇ ਉਸ ਦੀ ਗੁਡਾਈ ਜਾਂ ਉਸ ਨੂੰ ਵਿਰਲਾ ਕਰਨ ਲਈ, ਫੇਰ ਉਸ ਨੂੰ ਪਾਣੀ ਦੇਣ ਲਈ ਅਤੇ ਉਸ ਦੇ ਪੱਕਣ ਤੇ ਉਸ ਨੂੰ ਵੱਢ ਕੇ ਘਰ ਲਿਆਉਣ ਲਈ ਵਖੋ ਵਖਰੇ ਸਮਿਆਂ ਤੇ ਲੋੜ ਅਨੁ-ਸਾਰ, ਇਤਨੇ ਰੁਪਏ ਏਕੜ ਪ੍ਰਤੀ, ਬੈਂਕਾਂ ਵਲੋਂ ਉਧਾਰੇ ਮਿਲ ਜਾਂਦੇ ਹਨ ਜੋ ਕਿ ਉਹ ਪੈਦਾਵਾਰ ਨੂੰ ਵੇਚਕੇ ਕੱਟ ਲੈਂਦੇ ਹਨ ਅਤੇ ਬਾਕੀ ਬਚਦੇ ਰੁਪੈ ਵਾਹੀ ਕਰਨ ਵਾਲੇ ਜ਼ਿਮੀਂ-ਦਾਰ ਨੂੰ ਦੇ ਦਿੰਦੇ ਹਨ। ਇਸ ਲਈ ਇਨ੍ਹਾਂ ਮੁਲਕਾਂ ਵਿਚ ਜ਼ਿਮੀਂ-ਦਾਰਾ ਜਮਾਤ ਨੂੰ ਕਿਸੇ ਪ੍ਰਕਾਰ ਦੀ ਮਾਇਕ ਤੰਗੀ ਨਹੀਂ ਹੁੰਦੀ।

ਜ਼ਿਮੀਂਦਾਰਾ ਬੈਂਕ ਸਾਡੇ ਦੇਸ ਵਿਚ ਭੀ ਹਨ ਪ੍ਰੰਤੂ ਅਸੀਂ ਲੋਕ ਇਨ੍ਹਾਂ ਤੋਂ ਉਤਨਾ ਫਾਇਦਾ ਨਹੀਂ ਲੈ ਰਹੇ ਜਿਤਨਾ ਸਾਡੇ ਪੱਛਮੀ ਭਰਾ ਲੈਂਦੇ ਹਨ ਅਤੇ ਨਾਂ ਹੀ ਇਹ ਬੈਂਕਾਂ ਪੱਛਮੀ ਤ੍ਰੀਕੇ ਤੇ ਕੰਮ ਚਲਾਉਦੀਆਂ ਹਨ । ਇਸ ਲਈ ਸਾਡੇ ਜ਼ਿਮੀਂਦਾਰ ਲੋੜ ਪੈਣ ਤੋਂ ਆਮ ਤੌਰ ਤੇ ਪਿੰਡ ਦੇ ਸ਼ਾਹੂਕਾਰ ਪਾਸੋਂ ਹੀ ਕਰਜ਼ਾ ਲੈ ਕੇ ਕੰਮ ਚਲਾਉਂਦੇ

ਹਨ ਅਤੇ ਇਸ ਕਰਜ਼ੇ ਦੀ ਕਥਾ ਇਹ ਹੈ ਕਿ ਇਕ ਵਾਰ ਜ਼ਿਮੀਂਦਰ ਸੌ ਰੁਪੈ ਹੇਠ ਆਇਆ ਤਾਂ ਕਈ ਸਾਲ ਲਈ ਉਸ ਨੂੰ ਕਰਜ਼ੇ ਦਾ ਭਾਰ ਉਤਾਰਨਾ ਮੁਸ਼ਕਲ ਹੋ ਜਾਂਦਾ ਹੈ। ਲੋੜ ਹੈ ਕਿ ਜ਼ਿਮੀਂਦਾਰਾ ਬੈਂਕਾਂ ਨੂੰ ਆਮ ਪਬਲਕ ਲਈ ਹੋਰ ਫਾਇਦੇ ਮੰਦ ਬਣਾਇਆ ਜਾਵੇ। ਇਨ੍ਹਾਂ ਦੀ ਗਿਣਤੀ ਵਧਣੀ ਚਾਹੀਦੀ ਹੈ ਤਾਕਿ ਹਰ ਇਕ ਪਿੰਡ ਵਿਚ ਘਟ ਤੋਂ ਘਟ ਇਕ ਕੁਆਪਰੇਟਿਵ ਸੁਸਾਇਟੀ ਜ਼ਰੂਰ ਹੋਵੇ; ਵਿਆਜ ਘਟਣਾ ਚਾਹੀਦਾ ਹੈ ਤਾਕਿ ਗਰੀਬ ਜ਼ਿਮੀਂਦਾਰ ਤੇ ਕਰਜ਼ੇ ਦਾ ਬੋਝ ਬਹੁਤਾ ਨ ਪਵੇ, ਅਤੇ ਕਰਜ਼ੇ ਦੀ ਰਕਮ ਸੌਖੀਆਂ ਕਿਸ਼ਤਾਂ ਦੁਆਰਾ ਵਾਪਸ ਕਰਨ ਦਾ ਹੱਕ ਹੋਣਾ ਚਾਹੰਦਾ ਹੈ।

ਮੁਲਕ ਦੀ ਪੈਦਾਵਾਰ ਨੂੰ ਮੰਡੀਆਂ ਰਾਹੀਂ ਹੀ ਆਮ ਜਨਤਾ ਤਕ ਪੁਚਾਇਆ ਜਾਂਦਾ ਹੈ ਅਤੇ ਮੰਡੀਆਂ ਦੀ ਬਣਤਰ ਜੋ ਪੱਛਮੀ ਦੇਸਾਂ ਵਿਚ ਹੈ, ਸਾਡੇ ਦੇਸ ਦੀਆਂ ਮੰਡੀਆਂ ਦੀ ਬਣਤਰ ਉਸ ਦੇ ਨਾਲ ਮੁਕਾਬਲਾ ਨਹੀਂ ਖਾ ਸਕਦਾ। ਦਸਤਕਾਰੀ ਦੀ ਪੈਦਾਵਾਰ ਦੀ ਖਪਤ ਵਲ ਦੇਖੋ ਜਾਂ ਖੇਤੀ ਦੀ ਪੈਦਾਵਾਰ ਵਲ ਸਭ ਪਾਸੇ ਇਹੀ ਮਲੂਮ ਹੋਵੇਗਾ ਕਿ ਹਰ ਇਕ ਚੀਜ਼ ਨੂੰ ਵੇਚਣ ਲਈ ਭੀ ਉਸੇ ਪ੍ਰਕਾਰ ਦੇ ਤ੍ਰੀਕੇ ਵਰਤੇ ਜਾਂਦੇ ਹਨ ਜੋ ਕਿ ਉਸ ਨੂੰ ਪੈਦਾ ਕਰਨ ਵਿਚ। ਦਸਤਕਾਰਕ ਪੈਦਾਵਾਰ ਨੂੰ ਉਸ ਦੇ ਉਸ ਹਿੱਸੇ ਤੋਂ ਬਿਨਾਂ ਜੋ ਦਸਾਵਰ ਨੂੰ ਭੇਜਿਆ ਜਾਂਦਾ ਹੈ ਅਤੇ ਵਡੇ ਵਡੇ ਸੌਦਾਗਰਾਂ ਨੂੰ ਵੇਚਿਆ ਜਾਂਦਾ ਹੈ, ਆਮ ਤੌਰ ਤੇ ਥੋਕ ਫਰੋਸ਼ਾਂ ਪਾਸ ਵੇਚਿਆ ਜਾਂਦਾ ਹੈ ਜੋ ਕਿ ਅਗੇ ਪ੍ਰਚੂਨ ਵੇਚਣ ਵਾਲਿਆਂ ਨੂੰ ਦਿੰਦੇ ਹਨ। ਪ੍ਰੰਤੂ ਅਜ ਕਲ ਇਹ

ਰਿਵਾਜ ਆਮ ਪ੍ਰਚਲਤ ਹੋ ਰਿਹਾ ਹੈ ਕਿ ਇਹ ਥੋਕ ਫਰੋਸ਼ ਆਪਣੀਆਂ ਹੀ ਦੁਕਾਨਾਂ ਦੀਆਂ ਸ਼ਾਖਾਂ ਪਿੰਡਾਂ ਵਿਚ ਖੋਲ ਦਿੰਦੇ ਹਨ ਤਾਕਿ ਆਮ ਜਨਤਾ ਨੂੰ ਕੁਝ ਸਸਤੀਆਂ ਪੈ ਜਾਣ ਤੇ ਆਪ ਨੂੰ ਭੀ ਕਾਫੀ ਨਫਾ ਬਚ ਸਕੇ। ਕਈ ਦੁਕਾਨਾਂ ਤਾਂ ਇਤਨੀਆਂ ਵਡੀਆਂ ਹਨ ਕਿ ਉਨ੍ਹਾਂ ਦੀਆਂ ਸ਼ਾਖਾਂ ਹਰ ਮੁਲਕ ਦੇ ਹਰ ਸ਼ਹਿਰ ਤੇ ਕਸਬੇ ਵਿਚ ਪਾਈਆਂ ਜਾਂਦੀਆਂ ਹਨ ਅਤੇ ਕੁਝ ਕੁ ਇਤਨੀਆਂ ਵਡੀਆਂ ਹਨ ਕਿ ਸਾਰੀ ਦੁਨੀਆਂ ਵਿਚ ਫੈਲੀਆਂ ਹੋਈਆਂ ਹਨ, ਜਿਸ ਤਰ੍ਹਾਂ ਕਿ ਅਮਰੀਕਾ ਦੇ ਪਿਗਲੀ ਵਿਗਲੀ ਸਟੋਰ। ਕਈ ਦੁਕਾਨਾਂ ਇਸ ਗਲ ਵਿਚ ਵਿਸ਼ੇਸਤਾ ਰਖਦੀਆਂ ਹਨ ਕਿ ਉਥੇ ਸਾਰੀਆਂ ਚੀਜ਼ਾਂ ਇਕੋ ਕੀਮਤ ਤੇ ਹੀ ਵੇਚੀਆਂ ਜ਼ਾਂਦੀਆਂ ਹਨ—ਯਥਾ ਪੈਨੀ ਸਟੋਰ, ਸ਼ਲਿੰਗ ਸਟੋਰ, ਜਾਂ ਦਸ, ਪੰਦਰਾਂ ਸੈਂਟ ਸਟੋਰ। ਇਨ੍ਹਾਂ ਵਿਚੋਂ ਕਿਸੇ ਵਿਚ ਜਾਓ ਹਰ ਇਕ ਚੀਜ਼ ਇਕ ਪੈਨੀ, ਇਕ ਸ਼ਲਿੰਗ, ਦਸ ਸੈਂਟ ਜਾਂ ਪੰਦਰਾਂ ਸੈਂਟ ਨੂੰ ਮਿਲ ਜਾਵੇਗੀ। ਸਾਡੇ ਮੁਲਕ ਵਿਚ ਭੀ ਅਜੇਹੀਆਂ ਦੁਕਾਨਾਂ ਦੀ ਲੋੜ ਹੈ ਤਾਕਿ ਗਰੀਬ ਲੋਕ ਇਨ੍ਹਾਂ ਤੋਂ ਲਾਭ ਉਠਾ ਸਕਿਆ ਕਰਨ।

ਖੇਤੀ ਦੀ ਪੈਦਾਇਸ਼ ਨੂੰ ਵੇਚਣ ਦੀਆਂ ਮੰਡੀਆਂ ਸਾਡੇ ਦੇਸ ਦੀਆਂ ਮੰਡੀਆਂ ਨਾਲੋਂ ਖਾਸ ਵਿਸ਼ੇਸਤਾ ਰਖਦੀਆਂ ਹਨ। ਪਹਿਲੀ ਗਲ ਤੇ ਇਹ ਕਿ ਜੋ ਜਿਨਸ ਤੁਸੀਂ ਪੈਦਾ ਕੀਤੀ ਉਸ ਨੂੰ ਖਰੀਦਨ ਵਾਲੀਆਂ ਕੰਪਨੀਆਂ ਦੇ ਏਜੰਟ ਖੇਤੀ ਪਕਣ ਤੋਂ ਪਹਿਲਾਂ ਤੁਹਾਡੇ ਪਾਸ ਆਉਣਗੇ ਤੇ ਤੁਸੀਂ ਉਨ੍ਹਾਂ ਵਿਚੋਂ ਜਿਸ ਨਾਲ ਮਰਜ਼ੀ ਹੈ ਗਲ ਬਾਤ

ਕਰ ਲਵੋ । ਇਹ ਭੀ ਖੁਲੀ ਖੇਡ ਹੈ ਕਿ ਚੀਜ਼ ਦਾ ਭਾ ਜੀ ਕਰਦਾ ਹੈ ਅਜ ਹੀ ਫੈਸਲਾ ਕਰ ਲਵੋ ਤੇ ਜੀ ਕਰਦਾ ਹੈ ਤਾਂ ਜਿਨਸ ਨਿਕਲਣ ਤੇ ਮੰਡੀ ਦਾ ਜੋ ਭਾ ਹੋਵੇ ਉਸ ਤੇ ਫੈਸਲਾ ਕਰ ਲਵੋ । ਜੇਕਰ ਕਿਸੇ ਕਾਰਨ ਤੁਹਾਨੂੰ ਆਪਣੀ ਪੈਦਾਵਾਰ ਮੰਡੀ ਵਿਚ ਭੇਜਣੀ ਹੀ ਪਵੇ ਤਾਂ ਉਥੇ ਜਾਕੇ ਤੁਹਾਡੇ ਲਈ ਇਹ ਜ਼ਰੂਰੀ ਨਹੀਂ ਜਿਸ ਤਰ੍ਹਾਂ ਕਿ ਸਾਡੇ ਮੁਲਕ ਦੇ ਜ਼ਿਮੀਦਾਰਾਂ ਲਈ ਹੁੰਦਾ ਹੈ ਕਿ ਤੁਸੀਂ ਜੋ ਭਾ ਮਿਲੇ ਉਸੇ ਤੇ ਆਪਣੀ ਜਿਨਸ ਸੁਟ ਆਓ । ਜੇਕਰ ਤੁਹਾਡੇ ਖਿਆਲ ਵਿਚ ਭਾ ਮੰਦਾ ਹੈ ਅਤੇ ਅਗੇ ਨੂੰ ਇਸ ਦੇ ਚੜ੍ਹਨ ਦੀ ਸੰਭਾਵਨਾ ਹੈ ਤਾਂ ਮੰਡੀ ਵਿਚ ਪ੍ਰਬੰਧ ਹੈ ਕਿ ਜਿਤਨੀ ਦੇਰ ਤੁਹਾਡੀ ਮਰਜ਼ੀ ਹੈ ਤੁਸੀਂ ਆਪਣੀ ਜਿਨਸ ਨੂੰ ਉਥੇ ਰਖੋ । ਕਰਾਇਆ ਤੁਹਾਨੂੰ ਜ਼ਰੂਰ ਦੇਣਾ ਪਵੇਗਾ, ਪ੍ਰੰਤੂ ਜਿਨਸ ਨੂੰ ਕਿਸੇ ਪ੍ਰਕਾਰ ਦਾ ਨੁਕਸਾਨ ਨਹੀਂ ਪੁਜੇਗਾ । ਜਦ ਵੇਚਣੀ ਹੈ ਤਾਂ ਕਿਸੇ ਤੁਹਾਡੇ ਪਾਸੋਂ ਆੜ੍ਹਤ ਨਹੀਂ ਮੰਗਣੀ, ਨਾਂ ਹੀ ਮਾਸ਼ਕੀ, ਭੰਗੀ ਗਊਸ਼ਾਲਾ, ਧਰਮ ਅਰਥ ਜਾਂ ਕਿਸੇ ਹੋਰ ਢਕੌਂਸਲੇ ਦੇ ਅਧਾਰ ਤੇ ਤੁਹਾਡੇ ਪਾਸੋਂ ਕੋਈ ਕਾਟ ਕੱਟੀ ਜਾਵੇਗੀ । ਤੋਲਣ ਵਿਚ ਇਕ ਤੋਲੇ ਦਾ ਫਰਕ ਨਹੀਂ ਪੈ ਸਕਦਾ ਭਾਵੇਂ ਜਿਨਸ ਨੂੰ ਟਨਾਂ ਦੇ ਮੇਚੇ ਵਿਚ ਤੋਲੋ ।

ਸਾਡੇ ਦੇਸ ਦੀ ਅਨਾਜ ਜਾਂ ਖੇਤੀ ਦੀ ਆਮ ਪੈਦਾਵਾਰ ਦੀ ਮੰਡੀ ਦਾ ਅਤੀ ਬੁਰਾ ਹਾਲ ਹੈ । ਫਸਲ ਆਉਣ ਤੇ ਆਮ ਤੌਰ ਤੇ ਜ਼ਿਮੀਂਦਾਰ ਨੂੰ ਆਪ ਹੀ ਆਪਣੀ ਜਿਨਸ ਮੰਡੀ ਵਿਚ ਲੈ ਜਾਣੀ ਪੈਂਦੀ ਹੈ ਅਤੇ ਜੋ ਭਾ ਭੀ

ਮਿਲੇ ਸੁਟਕੇ ਆਉਣੀ ਪੈਂਦੀ ਹੈ। ਮੰਡੀ ਦੇ ਸੌਦਾਗਰਾਂ ਦੀ ਮਰਜ਼ੀ ਹੈ ਆਪਣੇ ਸੱਟੇ ਦੇ ਜ਼ੋਰ ਤੇ ਭਾਵੇਂ ਭਾ ਗਿਰਾ ਦੇਣ ਤੇ ਭਾਵੇਂ ਚੜ੍ਹਾ ਦੇਣ। ਜ਼ਿਮੀਂਦਾਰ ਲਈ ਸਵਾਏ ਜਿਨਸ ਨੂੰ ਛਡਣ ਦੇ ਕੋਈ ਚਾਰਾ ਹੀ ਨਹੀਂ ਕਿਉਂਕਿ ਮੰਡੀ ਵਿਚ ਉਸ ਦੀ ਜਿਨਸ ਨੂੰ ਸੰਭਾਲਣ ਦਾ ਕੋਈ ਪ੍ਰਬੰਧ ਹੀ ਨਹੀਂ। ਅਤੇ ਵੇਚਣ ਵੇਲੇ ਕਈ ਪ੍ਰਕਾਰ ਦੀਆਂ ਕਾਟਾਂ ਹੋਣੀਆਂ ਅਰੰਭ ਹੋ ਜਾਂਦੀਆਂ ਹਨ, ਜਿਨ੍ਹਾਂ ਦੇ ਕਾਰਨ ਜ਼ਿਮੀਂਦਾਰ ਨੂੰ ਪੂਰਾ ਹੱਕ ਨਹੀਂ ਮਿਲਦਾ। ਤੋਲ ਭੀ ਕਈ ਪ੍ਰਕਾਰ ਦੇ ਹਨ ਤੇ ਤੋਲਣ ਵਾਲੇ ਕੰਡੇ ਭੀ ਕਈ ਪ੍ਰਕਾਰ ਦੇ। ਜੇਕਰ ਕੋਈ ਤੋਲਾ ਤੋਲ ਰਿਹਾ ਹੈ ਤਾਂ ਉਹ ਮੰਡੀ ਦੇ ਸੌਦਾਗਰ ਨਾਲ ਰਲਿਆ ਹੋਇਆ ਹੈ ਕਿਉਂਕਿ ਇਸ ਤਕ ਇਸ ਨੂੰ ਸਦਾ ਗੌਂ ਹੈ। ਜ਼ਿਮੀਂਦਾਰ ਅਜ ਆਇਆ ਮੁੜ ਕੇ ਸਾਲ ਨੂੰ, ਉਹ ਭੀ ਦਾਅ ਲਗੇ ਤਾਂ; ਸ਼ਕਲ ਦਿਖਾਵੇਗਾ। ਇਸ ਲਈ ਉਹ ਧੜੀ ਗਿਆਰਾਂ ਸੇਰ ਦੀ ਭਰਦਾ ਹੈ ਤੇ ਜ਼ਿਮੀਂਦਾਰ ਵਿਚਾਰਾ ਹੈਰਾਨ ਹੀ ਰਹਿ ਜਾਂਦਾ ਹੈ ਤੇ ਇਹ ਸੋਚ ਕੇ ਕਿ ਘਰੋਂ ਤਾਂ ਉਹ ਬਹੁਤੀ ਤੋਲ ਕੇ ਲਿਆਇਆ ਸੀ ਉਸ ਨੂੰ ਹੱਥ ਮਲਣ ਤੋਂ ਬਿਨਾਂ ਹੋਰ ਕੁਝ ਨਹੀਂ ਸੁਝਦਾ। ਹੁਣ ਕੁਝ ਥੋੜੇ ਦਿਨਾਂ ਤੋਂ ਸਰਕਾਰ ਨੇ ਇਸ ਪਾਸੇ ਖਿਆਲ ਦਿਤਾ ਹੈ, ਜਿਸ ਕਰ ਕੇ ਜ਼ਿਮੀਂਦਾਰ ਦੀ ਗਾੜ੍ਹੇ ਪਸੀਨੇ ਨਾਲ ਕਮਾਈ ਹੋਈ ਜਿਨਸ ਦਾ ਉਸ ਨੂੰ ਘਟ ਤੋਂ ਘਟ ਪੂਰਾ ਪੂਰਾ ਹੱਕ ਜ਼ਰੂਰ ਮਿਲ ਸਕੇਗਾ।

ਆਮ ਖ੍ਰੀਦੋ ਫਰੋਖਤ ਵਿਚ ਭੀ ਪੱਛਮੀ ਦੇਸਾਂ ਦੇ ਤ੍ਰੀਕੇ ਸਾਡੇ ਨਾਲੋਂ ਬਹੁਤ ਚੰਗੇ ਹਨ। ਕਿਸੇ ਦੁਕਾਨ ਤੇ

ਜਾਓ, ਇਕ ਗਲ ਕਰਨਗੇ। ਗਲ ਕਰਨ ਦੀ ਤੁਹਾਨੂੰ ਲੋੜ ਹੀ ਨਹੀਂ; ਜੋ ਚੀਜ਼ ਲੈਣੀ ਹੈ ਪਸੰਦ ਕਰੋ ਤੇ ਉਸ ਤੇ ਜੋ ਕੀਮਤ ਲਿਖੀ ਹੋਈ ਹੈ ਦੁਕਾਨਦਾਰ ਦੇ ਹੱਥ ਫੜਾਓ ਤੇ ਚੀਜ਼ ਲੈ ਕੇ ਰਸਤੇ ਪਵੋ। ਸੌਦਾ ਖਰੀਦਣ ਵਿਚ ਸਵਾਏ ਚੀਜ਼ ਤੇ ਮੁਲ ਪਸੰਦ ਕਰਨ ਦੇ ਇਕ ਮਿੰਟ ਭੀ ਵਾਧੂ ਖਰਚ ਨਹੀਂ ਹੁੰਦਾ, ਕਿਉਂਕਿ ਸਾਡੇ ਮੁਲਕ ਵਾਂਗ ਉਨ੍ਹਾਂ ਪਹਿਲਾਂ ਦੂਗਣੀ ਕੀਮਤ ਦਸ ਕੇ ਗਾਹਕ ਨੂੰ ਬਕਾਉਣਾ ਨਹੀਂ। ਬਹੁਤਾ ਕਹਿਣਾ ਨਹੀਂ ਅਤੇ ਥੋੜਾ ਲੈਣਾ ਨਹੀਂ।

ਪੱਛਮੀ ਦੇਸਾਂ ਦੀ ਵਿਪਾਰਕ ਉਨਤੀ ਦਾ ਖਾਸ ਭੇਦ ਇਹ ਹੈ ਕਿ ਉਹ ਵਿਪਾਰ ਵਿਚ ਪਰਲੇ ਦਰਜੇ ਦੇ ਈਮਾਨ-ਦਾਰ ਹਨ। ਇਹੀ ਕਾਰਨ ਹੈ ਕਿ ਆਪਣੇ ਮੁਲਕ ਵਿਚ ਪੈਦਾ ਕੀਤੀਆਂ ਹੋਈਆਂ ਚੀਜ਼ਾਂ ਦੂਰ ਦੁਰਾਡੇ ਮੁਲਕਾਂ ਦੀਆਂ ਮੰਡੀਆਂ ਵਿਚ ਵੇਚਦੇ ਹਨ। ਮਾਲ ਦੀ ਜੋ ਵੰਨਗੀ (Sample) ਦਿਖਾਉਣਗੇ ਉਹੀ ਦੇਣਗੇ। ਵਧੀਆ ਦਿਖਾ ਕੇ ਘਟੀਆ ਨਹੀਂ ਦੇਣਗੇ ਜਾਂ ਮਾਲ ਭਰਨ ਲਗੇ ਹੇਠਾਂ ਉਤੇ ਚੰਗਾ ਪਾ ਕੇ ਵਿਚ ਗੰਦ ਨਹੀਂ ਭਰਨਗੇ ਜਿਸ ਤਰਾਂ ਸਾਡੇ ਮੁਲਕ ਦੇ ਆਮ ਵਿਪਾਰੀਆਂ ਦਾ ਹਾਲ ਹੈ। ਥੋੜੇ ਦਿਨ ਹੋਏ ਕਿ ਦੀਆ ਸਲਾਈ ਦੀਆਂ ਡੱਬੀਆਂ ਦੀ ਦਰਜਨ ਬਜ਼ਾਰੋਂ ਮੰਗਵਾਈ; ਦਰਜਨ ਤਾਂ ਸੀ ਬੰਦ, ਪ੍ਰੰਤੂ ਜਦ ਉਨ੍ਹਾਂ ਨੂੰ ਵਰਤਣ ਲਗੇ ਤਾਂ ਹਰ ਇਕ ਡੱਬੀ ਵਿਚੋਂ ਦਸ ਪੰਦਰਾਂ ਤੀਲੀਆਂ ਤੋਂ ਬਹੁਤੀਆਂ ਨਹੀਂ ਨਿਕਲੀਆਂ, ਹਾਲਾਂ ਕਿ ਆਮ ਡੱਬੀ ਵਿਚ ਪੈਂਤੀ ਚਾਲੀ ਦੇ ਕਰੀਬ ਤੀਲੀਆਂ ਹੁੰਦੀਆਂ ਹਨ। ਅਜੇਹੀ ਹਾਲਤ ਪੱਛਮੀ ਦੇਸਾਂ ਵਿਚ ਕਦੀ

ਨਹੀਂ ਦੇਖਣ ਵਿਚ ਆਵੇਗੀ। ਵਿਪਾਰ ਦੀ ਕਾਮਯਾਬੀ ਹੀ ਈਮਾਨਦਾਰੀ ਤੇ ਨਿਰਭਰ ਹੈ; ਪ੍ਰੰਤੂ ਇਸ ਦੇ ਉਲਟ ਸਾਡੇ ਮੁਲਕ ਦੇ ਵਿਪਾਰੀਆਂ ਨੇ ਸਹੁੰ ਖਾਧੀ ਹੋਈ ਹੈ ਕਿ ਈਮਾਨਦਾਰੀ ਵਿਪਾਰ ਵਿਚ ਕਰਨੀ ਹੀ ਨਹੀਂ। ਇਹੀ ਕਾਰਨ ਹੈ ਕਿ ਅਸੀਂ ਹੋਰਨਾਂ ਦੇਸਾਂ ਦੇ ਮੁਕਾਬਲੇ ਤੇ ਦੁਨੀਆਂ ਦੀ ਮੰਡੀ ਵਿਚ ਨਹੀਂ ਖਲੋ ਸਕਦੇ ਅਤੇ ਪ੍ਰਦੇਸੀ ਸੁਦਾਗਰ ਸਾਡੇ ਮਾਲ ਨੂੰ ਉਤਨਾ ਚਾਹਕੇ ਨਹੀਂ ਖਰੀਦਦੇ ਜਿਤਨਾਂ ਹੋਰਨਾਂ ਦੇਸਾਂ ਦਾ। ਇਸ ਲਈ ਲੋੜ ਹੈ ਕਿ ਮੁਲਕ ਦੀ ਤਜਾਰਤ ਨੂੰ ਪੂਰੇ ਜੋਬਨ ਵਿਚ ਲਿਆਉਣ ਲਈ ਸਾਡੇ ਦੇਸ ਦੀ ਵਿਪਾਰਕ ਮੰਡਲੀ ਆਪਣੀ ਜ਼ੁੰਮੇਂਵਾਰੀ ਨੂੰ ਮਹਿਸੂਸ ਕਰੇ ਅਤੇ ਈਮਾਨਦਾਰੀ ਸਭ ਤੋਂ ਮੁਢਲਾ ਅਸੂਲ ਕਾਇਮ ਕਰੇ।

ਇਕ ਹੋਰ ਖਾਸ ਗਲ ਜੋ ਪੱਛਮੀ ਦੇਸਾਂ ਦੀ ਵਿਵ-ਹਾਰਕ ਜ਼ਿੰਦਗੀ ਵਿਚ ਪਾਈ ਜਾਂਦੀ ਹੈ ਅਤੇ ਸਾਡੇ ਦੇਸ ਤੋਂ ਖਾਸ ਵਿਸ਼ੇਸਤਾ ਰਖਦੀ ਹੈ ਉਹ ਇਹ ਹੈ ਕਿ ਜੋ ਭੀ ਕੰਮ ਕੀਤਾ ਜਾਵੇਗਾ ਸਮੇਂ ਦੀ ਪਾਬੰਦੀ ਅੰਦਰ ਕੀਤਾ ਜਾਵੇਗਾ। ਕੇਵਲ ਦਸਤਕਾਰੀ ਦੇ ਕਾਰਖਾਨਿਆਂ, ਤਜਾਰਤੀ ਕੰਪਨੀਆਂ ਅਤੇ ਸ੍ਰਕਾਰੀ ਦਫਤ੍ਰਾਂ ਦੇ ਨੌਕਰ ਹੀ ਨਹੀਂ ਜੋ ਨੀਯਤ ਸਮੇਂ ਤੋਂ ਨੀਯਤ ਸਮੇਂ ਤਕ ਕੰਮ ਕਰਦੇ ਹਨ, ਬਲਕਿ ਹਰ ਇਕ ਕਿਰਤੀ ਭਾਵੇਂ ਉਹ ਕਿਸੇ ਪ੍ਰਕਾਰ ਦਾ ਭੀ ਕੰਮ ਕਰਦਾ ਹੈ ਵਕਤ ਦੀ ਪਾਬੰਦੀ ਨਾਲ ਕਰੇਗਾ। ਜ਼ਿਮੀਂਦਾਰ ਲੋਕ ਭੀ ਦਿਨ ਵਿਚ ਨੌਂ ਜਾਂ ਦਸ ਘੰਟੇ ਕੰਮ ਕਰਨਗੇ; ਸਵੇਰੇ ਸੱਤ ਵਜੇ ਕੰਮ ਤੇ ਜਾਕੇ ਬਾਰਾਂ ਵਜੇ ਛੁੱਟੀ ਕਰ ਦੇਣਗੇ ਤੇ ਇਕ ਵਜੇ ਤਕ ਰੋਟੀ ਟੁਕ ਖਾ ਤੇ ਕੁਝ ਆਰਾਮ

ਕਰਕੇ ਇਕ ਵਜੇ ਤੋਂ ਪੰਜ ਜਾਂ ਛੇ ਵਜੇ ਤਕ ਫੇਰ ਕੰਮ ਕਰਨਗੇ। ਸਾਡੇ ਵਾਂਗ ਨਹੀਂ ਕਿ ਜਦ ਕੰਮ ਦਾ ਜ਼ੋਰ ਪਿਆ ਤਾਂ ਦਿਨੇ ਰਾਤ ਲਗੇ ਰਹੇ ਅਤੇ ਜਦ ਕੰਮ ਕੁਝ ਹਲਕਾ ਹੋਇਆ ਤਾਂ ਬਸ ਇਧਰ ਉਧਰ ਫਿਰ ਕੇ ਹੀ ਦਿਨ ਗੁਜ਼ਾਰ ਦਿਤਾ। ਉਨ੍ਹਾਂ ਸਾਰੇ ਕੰਮ ਦੀ ਵਿਉਂਤ ਹੀ ਇਸ ਤਰ੍ਹਾਂ ਰਖੀ ਹੋਈ ਹੁੰਦੀ ਹੈ ਕਿ ਨਾਂ ਤੇ ਕਦੀ ਬਹੁਤਾ ਭਾਰ ਪਵੇ ਤੇ ਨਾਂ ਹੀ ਕਦੀ ਬਿਲਕੁਲ ਵੇਹਲੇ ਬੈਠਣਾ ਪਵੇ। ਦੁਕਾਨਦਾਰ ਭੀ ਖਾਸ ਸਮੇਂ ਲਈ ਹੀ ਦੁਕਾਨਾਂ ਖੋਲ੍ਹਦੇ ਹਨ। ਕਈ ਅਜੇਹੀਆਂ ਦੁਕਾਨਾਂ ਹਨ ਜੋ ਦਿਨੇ ਰਾਤ ਖੁੱਲ੍ਹੀਆਂ ਰਹਿੰਦੀਆਂ ਹਨ, ਉਨ੍ਹਾਂ ਵਿਚ ਕੰਮ ਕਰਨ ਵਾਲੇ ਨੌਕਰ ਹਰ ਅੱਠ ਘੰਟੇ ਮਗਰੋਂ ਬਦਲਦੇ ਰਹਿੰਦੇ ਹਨ।

ਇਹ ਹਨ ਪੱਛਮੀ ਦੇਸਾਂ ਵਿਚ ਆਮ ਪ੍ਰਚਲਤ ਵਿਵਹਾਰਕ ਤ੍ਰੀਕੇ। ਨਿਰਸੰਦੇਹ ਅਸੀਂ ਇਨ੍ਹਾਂ ਤੋਂ ਕਾਫੀ ਕੁਝ ਸਿਖ ਸਕਦੇ ਹਾਂ, ਪ੍ਰੰਤੂ ਸਿਖਿਆ ਭੀ ਤਦ ਹੀ ਜਾਂਦਾ ਹੈ ਜੇਕਰ ਆਪਣੇ ਵਿਚ ਸਿਖਿਆ ਪ੍ਰਾਪਤ ਕਰਨ ਦੀ ਸ਼ਕਤੀ ਹੋਵੇ। ਚਾਹੀਦਾ ਜ਼ਰੂਰ ਹੈ ਕਿ ਜਿਥੋਂ ਤਕ ਹੋ ਸਕੇ ਅਸੀਂ ਆਪਣੀ ਵਿਵਹਾਰਕ ਜ਼ਿੰਦਗੀ ਨੂੰ ਵਰਤਮਾਨ ਹਾਲਤ ਤੋਂ ਉਚੇਰਾ ਲੈ ਜਾਈਏ।

## ੩—ਆਮਦਨ ਤੇ ਖਰਚ

ਵਿਵਹਾਰਕ ਜ਼ਿੰਦਗੀ ਦੀ ਸਫਲਤਾ ਆਮਦਨ ਤੇ ਖਰਚ ਨੂੰ ਇਸ ਤਰ੍ਹਾਂ ਕਾਬੂ ਕਰਨ ਵਿਚ ਹੈ ਕਿ ਸਾਰੇ ਖਰਚ ਆਮਦਨ ਤੋਂ ਨ ਵਧ ਜਾਣ। ਅਸਲ ਸੰਜਮਕ

ਅਸੂਲ ਤਾਂ ਇਹ ਹੈ ਕਿ ਸਾਲਾਨਾ ਆਮਦਨੀ ਵਿਚੋਂ ਕੁਝ
ਬਚਤ ਕਰਕੇ ਕਿਸੇ ਲੋੜੀਂਦੇ ਜਾਂ ਅਚਾਨਕ ਔਕੜ ਦੇ
ਸਮੇਂ ਲਈ ਰਖੀ ਜਾਵੇ ਅਤੇ ਇਸ ਰੀਜ਼ਰਵ ਫੰਡ ਨੂੰ
ਰਾਹ ਲਗਦੀ ਆਮ ਲੋੜਾਂ ਲਈ ਕਦੀ ਭੀ ਨ ਛੇੜਿਆ
ਜਾਵੇ ਅਤੇ ਜਿਥੋਂ ਤਕ ਹੋ ਸਕੇ ਹਰ ਸਾਲ ਇਸ ਵਿਚ
ਯੋਗ ਵਾਧਾ ਹੁੰਦਾ ਜਾਵੇ ।

ਪੱਛਮੀ ਦੇਸਾਂ ਦੀ ਵਿਵਹਾਰਕ ਜ਼ਿੰਦਗੀ ਵਿਚ
ਉਪ੍ਰੋਕਤ ਅਸੂਲ ਆਮ ਪ੍ਰਚਲਤ ਹੈ । ਇਕ ਮਾਮੂਲੀ
ਟੱਬਰ ਤੋਂ ਲੈ ਕੇ ਵਡੇ ਵਡੇ ਕਾਰਖਾਨਿਆਂ ਦੇ ਮਾਲਕ
ਇਸੇ ਅਸੂਲ ਤੇ ਪੱਕੇ ਹਨ ਅਤੇ ਆਪਣੇ ਖਰਚਾਂ ਨੂੰ
ਕਦੀ ਭੀ ਆਮਦਨ ਨਾਲੋਂ ਵਧਣ ਨਹੀਂ ਦਿੰਦੇ । ਘਰਾਂ
ਨੂੰ ਸੰਭਾਲਣ ਵਾਲੀਆਂ ਪੜ੍ਹੀਆਂ ਲਿਖੀਆਂ ਇਸਤ੍ਰੀਆਂ ਹਨ
ਜੋ ਹਰ ਮਹੀਨੇ ਜਾਂ ਹਰ ਸਾਲ ਦਾ ਬਾਕਾਇਦਾ ਬਜਟ
ਬਣਾ ਲੈਂਦੀਆਂ ਹਨ ਅਤੇ ਉਸ ਅਨੁਸਾਰ ਘਰ ਦੀਆਂ
ਜ਼ਰੂਰਤਾਂ ਆਮਦਨ ਵਿਚੋਂ ਪੂਰੀਆਂ ਕਰੀ ਜਾਂਦੀਆਂ ਹਨ।
ਰੀਜ਼ਰਵ ਫੰਡ ਘਰਾਂ ਦੇ ਬਜਟ ਵਿਚ ਭੀ ਖਾਸ ਥਾਂ ਰਖਦਾ
ਹੈ ਅਤੇ ਆਮ ਹਾਲਤਾਂ ਵਿਚ ਇਸ ਨੂੰ ਹਥ ਲਾਉਣਾ ਚੰਗਾ
ਨਹੀਂ ਸਮਝਿਆ ਜਾਂਦਾ ।

ਇਸੇ ਤਰ੍ਹਾਂ ਦਸਤਕਾਰੀ ਦੇ ਵਡੇ ਵਡੇ ਕਾਰਖਾਨਿਆਂ
ਜਾਂ ਵਿਪਾਰ ਕਰਨ ਵਾਲੀਆਂ ਵਡੀਆਂ ਵਡੀਆਂ ਕੰਪਨੀਆਂ
ਦਾ ਹਾਲ ਹੈ । ਹਰ ਇਕ ਦੀ ਧੁੰਨ ਹਰ ਸਮੇਂ ਇਹੀ ਹੈ
ਕਿ ਉਹ ਆਪਣੀ ਆਮਦਨ ਨੂੰ ਵਧਾਵੇ, ਅਥਵਾ ਖਰਚ
ਦੇ ਮੁਕਾਬਲੇ ਤੇ ਆਮਦਨ ਬਹੁਤੀ ਹੋਵੇ । ਇਸ ਬੱਚਤ

ਵਿਚੋਂ ਨੀਯਤ ਕੀਤਾ ਹਿਸਾ ਰੀਜ਼ਰਵ ਫੰਡ ਵਿਚ ਪਾਕੇ ਬਾਕੀ ਨੂੰ ਫਿਰ ਉਪਜਾਊ ਕੰਮਾਂ ਵਿਚ ਲਾ ਦਿੰਦੇ ਹਨ ਜਿਨ੍ਹਾਂ ਦੁਆਰਾ ਆਮਦਨ ਵਿਚ ਹੋਰ ਭੀ ਵਾਧਾ ਹੋ ਸਕੇ। ਇਹੀ ਕਾਰਨ ਹੈ ਕਿ ਉਨ੍ਹਾਂ ਦੇਸਾਂ ਦੀਆਂ ਦਸਤਕਾਰੀਆਂ ਅਤੇ ਤਜਾਰਤ ਦਿਨੋ ਦਿਨ ਉਨਤੀ ਕਰ ਰਹੀਆਂ ਹਨ।

ਅਸੀਂ ਹਾਲਾਂ ਖਰਚਾਂ ਨੂੰ ਆਮਦਨ ਦੇ ਵਿਚ ਵਿਚ ਰਖਣ ਦਾ ਸਬਕ ਨਹੀਂ ਪੜ੍ਹਿਆ। ਸਾਡੇ ਘਰੇਲੂ ਮਾਮਲਿਆਂ ਵਲ ਦੇਖ ਲਵੋ ਜਾਂ ਵਪਾਰਕ ਕੰਪਨੀਆਂ ਵਲ ਨਜ਼ਰ ਮਾਰੋ। ਸਭ ਥਾਂ ਇਹੀ ਦਿਸੇਗਾ ਕਿ ਖਰਚ ਆਮਦਨ ਦਾ ਕੋਈ ਖਾਸ ਸਬੰਧ ਨਹੀਂ। ਇਹ ਊਣਤਾਈ ਖਾਸ ਕਰਕੇ ਸਾਡੀ ਪੇਂਡੂ ਜਨਤਾ ਵਿਚ ਬਹੁਤ ਹੈ ਅਤੇ ਮੁਲਕ ਦੀ ੮੯ ਫੀ ਸਦੀ ਆਬਾਦੀ ਪਿੰਡਾਂ ਵਿਚ ਨਿਵਾਸ ਕਰਦੀ ਹੈ। ਕਈਆਂ ਹਾਲਤਾਂ ਵਿਚ ਤਾਂ ਘਰ ਦੀ ਆਮਦਨ ਸਚ ਮੁਚ ਹੀ ਇਤਨੀ ਥੋੜੀ ਹੁੰਦੀ ਹੈ ਕਿ ਖਰਚਾਂ ਦਾ ਪੂਰਾ ਨਹੀਂ ਫਟ ਸਕਦਾ ਅਤੇ ਕਈਆਂ ਹਾਲਤਾਂ ਵਿਚ ਲੋੜ ਤੋਂ ਬਹੁਤੇ ਖਰਚ ਬੇ-ਸੋਚੇ ਸਮਝੇ ਕੀਤੇ ਜਾਂਦੇ ਹਨ। ਖਰਚਾਂ ਨੂੰ ਵਧਾਉਣ ਵਿਚ ਸਾਡੇ ਸਮਾਜਕ ਰਿਵਾਜਾਂ ਦਾ ਕਾਫੀ ਹੱਥ ਹੈ। ਲੜਕਾ ਪੈਦਾ ਹੋਣ ਦੀ ਖੁਸ਼ੀ ਵਿਚ ਛਟੀ ਜ਼ਰੂਰ ਕਰਨੀ ਹੈ ਭਾਵੇਂ ਘਰ ਖਾਣ ਨੂੰ ਦਾਣੇ ਨ ਹੋਣ ਤੇ ਬੁਢਾ ਜਾਂ ਬੁਢੀ ਦੇ ਮਰਨ ਤੇ ਪਿੰਡ ਨੂੰ ਰੋਟੀ ਦਿਤੇ ਬਿਨਾਂ ਨੱਕ ਨਹੀਂ ਰਹਿੰਦਾ ਭਾਵੇਂ ਕਰਜ਼ਾ ਲੈ ਕੇ ਦੇਣੀ ਪਵੇ, ਲੜਕੇ ਜਾਂ ਲੜਕੀ ਦੇ ਵਿਆਹ ਵੇਲੇ ਤਾਂ ਖਰਚ ਦੀ ਪ੍ਰਵਾਹ ਹੀ ਨਹੀਂ ਕਰਨੀ। ਇਥੋਂ ਤਕ ਕਿ ਸਿਆਣੀਆਂ ਸ਼੍ਰੇਣੀਆਂ ਦੇ ਆਦਮੀ ਭੀ ਅਜੇਹੇ ਮੌਕਿਆ ਤੇ

ਦੂਰ ਅੰਦੇਸ਼ੀ ਤੋਂ ਕੰਮ ਨਹੀਂ ਲੈਂਦੇ; ਆਮ ਕਹਾਵਤ ਹੈ ਕਿ "ਬਣੀਏ ਦੀ ਕਮਾਈ, ਵਿਆਹ ਜਾਂ ਮਕਾਨ ਨੇ ਖਾਈ"। ਇਹੀ ਕਾਰਨ ਹੈ ਕਿ ਸਾਡੇ ਮੁਲਕ ਦੀ ਪੇਂਡੂ ਜਨਤਾ ਆਮ ਤੌਰ ਤੇ ਸਦਾ ਹੀ ਕਰਜ਼ੇ ਦੇ ਭਾਰ ਨਾਲ ਦਬੀ ਰਹਿੰਦੀ ਹੈ। ਵਰਤਮਾਨ ਸਮੇਂ ਵਿਚ ਪੇਂਡੂ ਕਰਜ਼ੇ ਦਾ ਅਨੁਮਾਨ ਤੇਰਾਂ ਚੌਦਾਂ ਸੌ ਕਰੋੜ ਰੁਪਿਆ ਹੈ। ਸਮਾਂ ਹੈ ਕਿ ਹੁਣ ਅਸੀਂ ਅਜੇਹੀਆਂ ਭੈੜੀਆਂ ਵਾਦੀਆਂ ਨੂੰ ਛਡੀਏ ਤੇ ਆਮਦਨ ਖਰਚ ਦੇ ਸਿਰੇ ਮੇਲਣ ਸਿਖੀਏ। ਜਿਥੇ ਆਮਦਨ ਥੋੜੀ ਹੈ ਉਥੇ ਆਮਦਨ ਨੂੰ ਵਧਾਉਣ ਦੇ ਯਤਨ ਕਰਨੇ ਚਾਹੀਦੇ ਹਨ, ਕਰਜ਼ਾ ਸਿਰ ਚੜ੍ਹਾਕੇ ਲੋੜਾਂ ਨੂੰ ਪੂਰਾ ਨ ਕਰੀਏ।

ਵਡੀਆਂ ਵਪਾਰਕ ਕੰਪਨੀਆਂ ਦਾ ਭੀ ਇਹੀ ਹਾਲ ਹੈ। ਉਪਰੋਂ ਉਪਰੋਂ ਪੋਚਾ ਪਾਚੀ ਬਹੁਤ ਰਖੀ ਜਾਂਦੀ ਹੈ ਅਤੇ ਵਿਚਕਾਰ ਦਾ ਜਿਸਮ ਪੋਲਾ ਹੀ ਹੁੰਦਾ ਹੈ। ਲੋਕਾਂ ਨੂੰ ਦਸਣ ਵਾਸਤੇ ਹਿਸੇਦਾਰਾਂ ਨੂੰ ਬਹੁਤੇ ਬਹੁਤੇ ਡਿਵੀਡੈਂਡ ਦਿਤੇ ਜਾਂਦੇ ਹਨ ਤਾਂ ਜੋ ਕੰਪਨੀ ਦੀ ਚੰਗੀ ਹਾਲਤ ਦਾ ਸਿੱਕਾ ਆਮ ਜਨਤਾ ਦੇ ਦਿਲਾਂ ਤੇ ਜੰਮ ਜਾਵੇ। ਪ੍ਰੰਤੂ ਪਤਾ ਤਦ ਹੀ ਲਗਦਾ ਹੈ ਜਦ ਕੰਪਨੀ ਦਾ ਦਵਾਲਾ ਨਿਕਲ ਜਾਂਦਾ ਹੈ ਅਤੇ ਥੋੜੀ ਬਹੁਤ ਜੋ ਜਾਇਦਾਦ ਹੁੰਦੀ ਹੈ ਉਹ ਕਿਸੇ ਵਿੰਗੇ ਟੇਢੇ ਤ੍ਰੀਕੇ ਨਾਲ ਡਾਇਰੈਕਟਰ ਕਾਬੂ ਕਰ ਲੈਂਦੇ ਹਨ। ਸ਼ੁਕਰ ਹੈ ਕਿ ਹੁਣ ਸ੍ਰਕਾਰ ਹਿੰਦ ਵਲੋਂ ਕਾਨੂੰਨ ਪਾਸ ਹੋਣ ਦੇ ਕਾਰਨ ਆਮ ਜਨਤਾ ਚਲਾਕ ਤੇ ਸਵਾਰਥੀ ਆਦਮੀਆਂ ਦੀ ਲੁਟ ਤੋਂ ਬਚਾਈ ਜਾ ਸਕੇਗੀ। ਪ੍ਰੰਤੂ ਜਦ ਤਕ ਹਰ ਇਕ ਆਦਮੀ ਇਹ ਮਹਿਸੂਸ ਨਹੀਂ ਕਰਦਾ ਕਿ ਆਪਣੇ ਕੰਮ ਵਿਚ ਪੂਰੀ

ਪੂਰੀ ਈਮਾਨਦਾਰੀ ਕਰਨੀ ਹੈ ਅਤੇ ਖਰਚਾਂ ਨੂੰ ਆਮਦਨ ਦੇ ਵਿਚਕਾਰ ਹੀ ਰਖਣਾ ਹੈ, ਤਦ ਤਕ ਸੰਜਮਕ ਤੌਰ ਤੇ ਸਾਡੀ ਬੀਮਾਰੀ ਦੂਰ ਨਹੀਂ ਹੋ ਸਕਦੀ। ਕੀ ਅਜੇਹਾ ਕਰਨ ਲਈ ਅਸੀਂ ਸਾਰੇ ਤਿਆਰ ਹਾਂ।

## ੪—ਇਸਤ੍ਰੀ ਦੀ ਆਰਥਕ ਸ੍ਵਤੰਤ੍ਰਤਾ

ਪੱਛਮੀ ਦੇਸਾਂ ਦੀ ਵਿਵਹਾਰਕ ਜ਼ਿੰਦਗੀ ਦਾ ਖਾਸ ਚਿੰਨ੍ਹ ਜੋ ਸਾਡੇ ਲਈ ਸਿਖਿਆ ਦਾਇਕ ਹੈ, ਇਸਤ੍ਰੀ ਦੀ ਆਰਥਕ ਸ੍ਵਤੰਤ੍ਰਤਾ ਹੈ। ਹਰ ਇਕ ਪੱਛਮੀ ਇਸਤ੍ਰੀ ਇਸ ਯੋਗ ਹੈ ਕਿ ਲੋੜ ਪੈਣ ਤੇ ਜਾਂ ਜੇਕਰ ਉਸਦਾ ਦਿਲ ਕਰੇ ਤਾਂ ਆਪਣੀ ਗੁਜ਼ਰਾਨ ਲਈ ਓਹ ਆਪ ਕਮਾਈ ਕਰ ਸਕਦੀ ਹੈ ਅਤੇ ਉਸ ਨੂੰ ਕਿਸੇ ਦਾ ਸਹਾਰਾ ਤਕਣ ਦੀ ਲੋੜ ਨਹੀਂ। ਉਸਦਾ ਕਾਰਨ ਇਹ ਹੈ ਕਿ ਪੱਛਮੀ ਲੋਕਾਂ ਨੇ ਕੋਮਲ ਸੰਸਾਰ ਨੂੰ ਕੇਵਲ ਬੱਚੇ ਪੈਦਾ ਕਰਨ ਦੀ ਮਸ਼ੀਨ ਹੀ ਨਹੀਂ ਸਮਝਿਆ ਹੋਇਆ ਅਤੇ ਨਾਂਹੀ ਉਸ ਨੂੰ ਆਪਣੇ ਪਤੀ ਤੇ ਭਾਰ ਬਣਕੇ ਉਸਦੀ ਦਾਸੀ ਹੋਕੇ ਰਹਿਣ ਲਈ ਸਿਖਿਆ ਦਿਤੀ ਜਾਂਦੀ ਹੈ। ਇਸ ਲਈ ਮੁਢ ਤੋਂ ਹੀ ਮਾਪੇ ਆਪਣੇ ਬੱਚਿਆਂ ਨੂੰ ਭਾਵੇਂ ਲੜਕੇ ਹੋਣ ਤੇ ਭਾਵੇਂ ਲੜਕੀਆਂ ਵਿਦਿਯਾ ਦੇ ਕੇ ਉਨ੍ਹਾਂ ਨੂੰ ਇਸ ਯੋਗ ਬਣਾਉਣਾ ਆਪਣਾ ਫਰਜ਼ ਸਮਝਦੇ ਹਨ ਕਿ ਉਹ ਆਪਣੀ ਉਦਰ-ਪੂਰਤਾ ਲਈ ਕਿਸੇ ਦਾ ਸਹਾਰਾ ਨ ਤਕਣ। ਇਸਤ੍ਰੀ ਦੀ ਆਰਥਕ ਸ੍ਵਤੰਤ੍ਰਤਾ ਹੀ ਪੱਛਮੀ ਇਸਤ੍ਰੀ ਦੀ ਉਨਤੀ ਦਾ ਮੁਢਲਾ ਕਾਰਨ ਹੈ।

ਮੁਲਕ ਦੇ ਆਰਥਕ ਸ਼ੀਰਾਜ਼ੇ (Economic structure ਵਿਚ ਪੱਛਮੀ ਇਸਤ੍ਰੀ ਨੂੰ ਯੋਗ ਥਾਂ ਦਿਤੀ ਗਈ ਹੈ ਅਤੇ ਹਰ ਇਕ ਕੰਮ ਵਿਚ ਉਹ ਮਰਦ ਦੇ ਨਾਲ ਨਾਲ ਕੰਮ ਕਰਦੀ ਦੇਖੀ ਜਾਂਦੀ ਹੈ। ਜਦ ਇਸਤ੍ਰੀ ਨੂੰ ਆਪਣੀਆਂ ਨਿਜ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਿਸੇ ਤੇ ਭਾਰ ਹੋਣ ਦੀ ਜ਼ਰੂਰਤ ਨਹੀਂ ਤਾਂ ਫੇਰ ਉਹ ਕਿਉਂ ਆਜ਼ਾਦ ਨ ਹੋਵੇ, ਉਹ ਖਾਹ ਮਖਾਹ ਕਿਸੇ ਦੀ ਗੁਲਾਮੀ ਵਿਚ ਕਿਉਂ ਫਸੇ ?

ਆਪਣੀ ਕਮਾਈ ਦੇ ਪੈਸੇ ਜਿਸ ਤਰ੍ਹਾਂ ਉਸਦੀ ਮਰਜ਼ੀ ਹੈ ਖਰਚੇ, ਉਹ ਇਨ੍ਹਾਂ ਦੀ ਮਾਲਕ ਜੁ ਹੋਈ। ਕਿਸੇ ਤੋਂ ਪੁਛਣ ਦੀ ਲੋੜ ਨਹੀਂ ਅਤੇ ਨਾਂ ਹੀ ਕਿਸੇ ਅਗੇ ਬੇਨਤੀ ਕਰਨ ਦੀ ਲੋੜ ਹੈ ਕਿ ਮੈਨੂੰ ਫੁਲਾਨੀ ਸ਼ੈ ਦੀ ਲੋੜ ਹੈ। ਇਸ ਆਰਥਕ ਸੁਤੰਤ੍ਰਤਾ ਦਾ ਅਸਰ ਇਸਤ੍ਰੀ ਦੇ ਸਮੁਚੇ ਜੀਵਨ ਤੇ ਬਹੁਤ ਚੰਗਾ ਪੈਂਦਾ ਹੈ। ਉਸ ਨੂੰ ਸੋਝ ਪੈਂਦੀ ਹੈ ਕਿ ਉਹ ਮਾਨਸ ਜ਼ਿੰਦਗੀ ਦੇ ਹਰ ਇਕ ਕੰਮ ਵਿਚ ਮਰਦ ਦੀ ਤੁਲਤਾ ਰਖਦੀ ਹੈ ਅਤੇ ਕਿਸੇ ਗਲੋਂ ਉਸ ਨਾਲੋਂ ਘਟ ਨਹੀਂ। ਇਹੀ ਕਾਰਨ ਹੈ ਕਿ ਜ਼ਿੰਦਗੀ ਦੇ ਹਰ ਇਕ ਪਹਿਲੂ ਵਿਚ ਉਸ ਨੂੰ ਸਤਿਕਾਰਿਆ ਜਾਂਦਾ ਹੈ ਅਤੇ ਘਟੋਰੀ ਜ਼ਿੰਦਗੀ ਵਿਚ ਭੀ ਉਸ ਨੂੰ ਸਮਾਨਤਾ ਦੀ ਥਾਂ ਮਿਲਦੀ ਹੈ। ਤਾਂਤੇ ਪੱਛਮ ਵਿਚ ਇਸਤ੍ਰੀਆਂ ਇਸ ਲਈ ਵਿਆਹ ਨਹੀਂ ਕਰਵਾਉਂਦੀਆਂ ਕਿ ਵਿਆਹ ਕਰਾਉਣ ਤੋਂ ਬਿਨਾਂ ਉਨ੍ਹਾਂ ਲਈ ਹੋਰ ਕੋਈ ਕੰਮ ਹੀ ਨਹੀਂ ਬਲਕਿ ਇਸ ਲਈ ਕਰਵਾਉਂਦੀਆਂ ਹਨ ਕਿ ਵਿਆਹਤ ਜ਼ਿੰਦਗੀ ਨੂੰ ਉਹ ਆਦਰਸ਼ਕ ਜ਼ਿੰਦਗੀ

ਬਣਾਕੇ ਬਸਰ ਕਰਨਾ ਚਾਹੁੰਦੀਆਂ ਹਨ । ਜੋ ਇਸਤ੍ਰੀਆਂ ਕਬੀਲਦਾਰੀ ਦੇ ਝੰਬੇਲਿਆਂ ਵਿਚ ਨਹੀਂ ਪੈਣਾ ਚਾਹੁੰਦੀਆਂ ਉਹ ਸਾਰੀ ਉਮਰ ਵਿਆਹ ਨਹੀਂ ਕਰਵਾਉਂਦੀਆਂ; ਆਪਣੀ ਆਜ਼ਾਦੀ ਦੀ ਜ਼ਿੰਦਗੀ ਬਸਰ ਕਰਦੀਆਂ ਹਨ ਅਤੇ ਕਈ ਤ੍ਰੀਕਿਆਂ ਨਾਲ ਸਮਾਜ ਦੀ ਸੇਵਾ ਕਰਦੀਆਂ ਹਨ ।

ਸਾਡੇ ਮੁਲਕ ਵਿਚ ਇਸਤ੍ਰੀ ਦੀ ਆਰਥਕ ਸੁਤੰਤ੍ਰਤਾ ਦਾ ਨਾਉਂ ਭੀ ਨਹੀਂ । ਇਥੇ ਇਸ ਵਿਚਾਰੀ ਨੂੰ ਘਰ ਦੀ ਚਾਰਦੀਵਾਰੀ ਦਾ ਹੀ ਗਹਿਣਾ ਸਮਝਿਆ ਜਾਂਦਾ ਹੈ ਅਤੇ ਵਿਆਹ ਕਰਾਕੇ ਬੱਚੇ ਪੈਦਾ ਕਰਨ ਤੋਂ ਬਿਨਾਂ ਇਸ ਦਾ ਹੋਰ ਕੋਈ ਕੰਮ ਹੀ ਨਹੀਂ ਸਮਝਿਆ ਜਾਂਦਾ । ਇਸ ਆਮ ਪ੍ਰਚਲਤ ਰਿਵਾਜ ਅਨੁਸਾਰ ਅਸੀਂ ਆਪਣੀ ਇਸਤ੍ਰੀ ਜਾਤੀ ਨੂੰ ਇਸ ਯੋਗ ਬਨਾਉਣ ਦਾ ਫਰਜ਼ ਹੀ ਨਹੀਂ ਸਮਝਿਆ ਕਿ ਆਰਥਕ ਤੌਰ ਤੇ ਇਹ ਆਪਣੇ ਪੈਰਾਂ ਤੇ ਖਲੋ ਸਕੇ। ਲੜਕੇ ਦੀ ਪੜ੍ਹਾਈ ਐਮ.ਏ. ਜਾਂ ਐਮ.ਐਸ.ਸੀ. ਤਕ ਕਰਵਾਕੇ ਬੜੀ ਤੀਬਰ ਇੱਛਿਆ ਕਰਦੇ ਹਾਂ ਕਿ ਵਲਾਇਤੋਂ ਜਾਕੇ ਕੋਈ ਹੋਰ ਉਚੇਰੀ ਡਿਗਰੀ ਪ੍ਰਾਪਤ ਕਰ ਲਿਆਵੇ, ਪ੍ਰੰਤੂ ਲੜਕੀ ਨੂੰ ਦਸ ਜਮਾਤਾਂ ਪੜ੍ਹਾਕੇ ਉਸ ਦੀ ਦਿਮਾਗੀ ਪ੍ਰਫੁੱਲਤਾ ਦਾ ਦਰਵਾਜ਼ਾ ਬੰਦ ਕਰ ਦਿੰਦੇ ਹਾਂ।

ਸਮਾਂ ਆ ਗਿਆ ਹੈ, ਅਤੇ ਇਸ ਗਲ ਦੀ ਡਾਢੀ ਲੋੜ ਹੈ, ਕਿ ਅਸੀਂ ਅਜੇਹੇ ਪੁਰਾਣੇ ਖਿਆਲਾਂ ਨੂੰ ਛਡੀਏ ਅਤੇ ਇਸਤ੍ਰੀ ਜਾਤੀ ਨੂੰ ਬਾਹੋਂ ਪਕੜ ਸਹਾਰਾ ਦੇਕੇ ਉਠਾਈਏ ਅਤੇ ਮਨੁਖਾ ਜੀਵਨ ਦੇ ਹਰ ਇਕ ਪਹਿਲੂ ਵਿਚ ਉਸ ਨੂੰ ਉਸ ਦੀ ਪੱਛਮੀ ਭੈਣ ਵਾਂਗ ਸਮਾਨਤਾ ਦੇਈਏ। ਖਾਸ ਕਰਕੇ

ਉਸ ਦੀ ਆਰਥਕ ਸੁਤੰਤ੍ਰਤਾ ਲਈ ਸਿਰ ਤੋੜ ਯਤਨ ਹੋਣੇ ਚਾਹੀਦੇ ਹਨ ਕਿਉਂਕਿ ਇਸੇ ਸੁਧਾਰ ਤੇ ਉਸ ਦਾ ਸਮੁਚ ਸੁਧਾਰ ਨਿਰਭਰ ਹੈ। ਵਰਤਮਾਨ ਵਿਦਿਆ ਦੇ ਪਰਭਾਵ ਨੇ ਸਾਡਾ ਰੁਖ ਕੁਝ ਇਸ ਪਾਸੇ ਵਲ ਕੀਤਾ ਹੈ। ਪ੍ਰੰਤੂ ਉਹ ਰਫਤਾਰ ਜਿਸ ਨਾਲ ਇਹ ਅਤਿ ਲੋੜੀਂਦਾ ਕੰਮ ਹੋ ਰਿਹਾ ਹੈ ਬਹੁਤ ਸੁਸਤ ਹੈ। ਹਰ ਇਕ ਸਮਝਦਾਰ ਮਾਪੇ ਦਾ ਇਹ ਮੁਢਲਾ ਫਰਜ਼ ਹੋਣਾ ਚਾਹੀਦਾ ਹੈ ਕਿ ਉਹ ਆਪਣੀਆਂ ਸਪੁਤ੍ਰੀਆਂ ਦੀ ਵਿਦਿਆ ਨੂੰ ਸਪੁਤ੍ਰਾਂ ਦੀ ਵਿਦਿਆ ਤੋਂ ਜ਼ਰੂਰੀ ਸਮਝੇ। ਇਸੇ ਵਿਚ ਸਾਡੀ ਕਲਿਆਨ ਹੈ। ਆਰਥਕ ਸੁਤੰਤ੍ਰਤਾ ਪ੍ਰਾਪਤ ਹੋਣ ਤੇ ਜ਼ਿੰਦਗੀ ਦੇ ਬਾਕੀ ਹਿੱਸਿਆਂ ਵਿਚ ਸਾਡੀ ਇਸਤ੍ਰੀ ਆਪ ਹੀ ਸਤਿਕਾਰ ਤੇ ਸਮਾਨਤਾ ਪ੍ਰਾਪਤ ਕਰ ਸਕੇਗੀ। ਇਸ ਮੁਢਲੇ ਕੰਮ ਨੂੰ ਸਿਰੇ ਚੜ੍ਹਾਉਣਾ ਸਾਡਾ ਫਰਜ਼ ਹੈ।

## ੫—ਕਿਰਤ ਦਾ ਸਤਿਕਾਰ

(Dignity of Labour)

ਪੱਛਮੀ ਮੁਲਕਾਂ ਦੀ ਵਿਵਹਾਰਕ ਜ਼ਿੰਦਗੀ ਵਿਚ ਇਕ ਹੋਰ ਖਾਸ ਵਿਸ਼ੇਸਤਾ ਇਹ ਹੈ ਕਿ ਉਹ ਲੋਕ ਹੱਥੀਂ ਕਿਰਤ ਕਰਨ ਨੂੰ ਬੜੇ ਸਤਿਕਾਰ ਦੀ ਨਜ਼ਰ ਨਾਲ ਦੇਖਦੇ ਹਨ। ਸਾਡੇ ਮੁਲਕ ਵਾਂਗ ਨਹੀਂ ਕਿ ਅਜੇਹੇ ਕੰਮ ਨੂੰ ਮਜ਼ਦੂਰੀ ਕਹਿਕੇ ਧਿਰਕਾਰਿਆ ਜਾਵੇਗਾ। ਉਨ੍ਹਾਂ ਮੁਲਕਾਂ ਵਿਚ ਵਿਦਿਆ ਆਮ ਹੋਣ ਦੇ ਕਾਰਨ ਹਰ ਇਕ ਪ੍ਰਾਣੀ ਪੜ੍ਹਿਆ ਲਿਖਿਆ ਹੈ ਅਤੇ ਹਰ ਇਕ ਕੰਮ ਪੜ੍ਹੇ ਲਿਖੇ

ਆਦਮੀ ਹੀ ਕਰਦੇ ਹਨ। ਇਸ ਲਈ ਇਹ ਹੈਰਾਨੀ ਦੀ ਗਲ ਨਹੀਂ ਕਿ ਇਕ ਪੜ੍ਹਿਆ ਲਿਖਿਆ ਅਦਮੀ ਬੂਟ ਸਿਊਂਣ, ਜਾਂ ਬੂਟ ਮੁਰੱਮਤ ਕਰਨ ਦਾ ਕੰਮ ਕਰਦਾ ਹੋਵੇ, ਪੜ੍ਹਿਆ ਹੋਇਆ ਯਾ ਸਕੂਲ ਜਾਂ ਕਾਲਜ ਵਿਚ ਪੜ੍ਹ ਰਿਹਾ ਮੁੰਡਾ ਬੂਟ ਪਾਲਸ਼, ਅਖਬਾਰ ਵੰਡਣ ਜਾਂ ਹੋਟਲਾਂ ਵਿਚ ਭਾਂਡੇ ਆਦਿ ਮਾਂਜਣ ਦਾ ਕੰਮ ਕਰਦਾ ਹੋਵੇ। ਦਸਾਂ ਨਵ੍ਹਾਂ ਦੀ ਕਿਰਤ ਕਰਕੇ ਆਪਣੀ ਪ੍ਰਿਤਪਾਲਾ ਕਰਨੀ, ਭਾਵੇਂ ਉਹ ਕਾਰ ਕਿਹੋ ਜਹੀ ਹੋਵੇ (ਯਾਦ ਰਹੇ ਕਿ ਸਾਡੇ ਮੁਲਕ ਦੇ ਭੰਗੀਆਂ ਵਾਲਾ ਕੰਮ ਉਨ੍ਹਾਂ ਦੇਸਾਂ ਵਿਚ ਹੁੰਦਾ ਹੀ ਨਹੀਂ ਕਿਉਂਕਿ ਟੱਟੀਆਂ ਦੀ ਸਫਾਈ ਵਾਸਤੇ ਫ਼ਲੈਸ਼ ਸਿਸਟਮ ਲਗੇ ਹੋਏ ਹਨ ਜਿਨ੍ਹਾਂ ਨਾਲ ਆਪ ਹੀ ਸਫਾਈ ਹੁੰਦੀ ਰਹਿੰਦੀ ਹੈ)।

ਆਮ ਤੌਰ ਤੇ ਤੁਸੀਂ ਦੇਖੋਂਗੇ ਕਿ ਸਰਦੇ ਵਰਦੇ ਘਰੀਂ ਭੀ ਘਰ ਦਾ ਕੰਮ ਕਾਰ ਕਰਨ ਲਈ ਕੋਈ ਨੌਕਰ ਜਾਂ ਨੌਕਰਾਨੀ ਨਹੀਂ ਰਖੀ ਹੋਈ। ਘਰ ਦਾ ਸਾਰਾ ਕੰਮ ਤੇ ਰਸੋਈ ਆਦਿ ਸਭ ਘਰ ਦੀ ਮਾਲਿਕਾ ਦੇ ਜ਼ੁਮੇ ਹੀ ਹੈ, ਭਾਵੇਂ ਉਸ ਦਾ ਪਤੀ ਚਾਰ ਪੰਜ ਸੌ ਰੁਪਿਆ ਤਨਖਾਹ ਪਿਆ ਪਾਉਂਦਾ ਹੋਵੇ। ਸਾਡੇ ਲੋਕਾਂ ਨੇ ਇਹ ਫੈਸ਼ਨ ਹੀ ਬਣਾ ਛਡਿਆ ਹੈ ਕਿ ਜਿਸਨੂੰ ਚਾਲੀ ਪੰਜਾਹ ਦੀ ਨੌਕਰੀ ਮਿਲ ਗਈ ਉਸ ਨੇ ਪੰਜ ਚਾਰ ਰੁਪੈ ਤੇ ਘਰ ਦਾ ਕੰਮ ਕਰਨ ਲਈ ਮੁੰਡਾ ਝਟ ਰਖ ਲਿਆ। ਇਹ ਚਾਰ ਪੰਜ ਰੁਪੈ ਲੈਣ ਵਾਲਾ ਮੁੰਡਾ ਮਾਲਕ ਨੂੰ ਘਟ ਤੋਂ ਘਟ ਦਸ ਰੁਪੈ ਮਾਹਵਾਰ ਵਿਚ ਪੈਂਦਾ ਹੈ, ਇਸ ਲਈ ਲੋੜ ਹੈ ਕਿ

ਵਿਚਾਰ ਤੋਂ ਕੰਮ ਲਿਆ ਜਾਵੇ। ਘਰ ਦਾ ਕੰਮ ਆਪਣੇ ਹੱਥੀਂ ਆਪ ਕਰਨ ਨਾਲ ਕੁਝ ਘਟਦਾ ਨਹੀਂ, ਬਲਕਿ ਘਰ ਵਾਲੀ ਦੀ ਸੇਹਤ ਚੰਗੀ ਰਹਿੰਦੀ ਹੈ ਅਤੇ ਨਾਂ ਹੀ ਬਾਹਰੋਂ ਦੁਕਾਨ ਤੋਂ ਭਾਜੀ ਜਾਂ ਘਰ ਵਿਚ ਲੋੜੀਦੀਆਂ ਹੋਰ ਚੀਜ਼ਾਂ ਲਿਆਉਣ ਵਿਚ ਘਰ ਦੇ ਮਾਲਕ ਦੀ ਇੱਜ਼ਤ ਵਿਚ ਫਰਕ ਆਉਂਦਾ ਹੈ।

ਭਾਵੇਂ ਆਮ ਤੌਰ ਤੇ ਸਾਡੇ ਮੁਲਕ ਦੇ ਪੜ੍ਹੇ ਲਿਖੇ ਤੇ ਖਾਸ ਕਰਕੇ ਕਾਲਜੀਏਟ ਮੁੰਡੇ ਹਥੀਂ ਕੰਮ ਕਰਨਾ ਆਪਣੀ ਸ਼ਾਨ ਦੇ ਉਲਟ ਸਮਝਦੇ ਹਨ, ਪ੍ਰੰਤੂ ਸਮੇਂ ਦਾ ਗੇੜ ਇਨ੍ਹਾਂ ਨੂੰ ਸਿਧੇ ਰਾਹ ਪਾ ਰਿਹਾ ਹੈ। ਕਦੀ ਕਦੀ ਕੰਨੀਂ ਸੋ ਪੈਂਦੀ ਹੈ ਕਿ ਨੌਕਰੀ ਨ ਮਿਲਣ ਦੇ ਕਾਰਨ ਇਕ ਐਮ. ਏ. ਪਾਸ ਲੜਕੇ ਨੇ ਲਾਂਡਰੀ ਦਾ ਕੰਮ ਸ਼ੁਰੂ ਕਰ ਦਿਤਾ ਹੈ; ਇਕ ਗ੍ਰੈਜੂਏਟ ਬੂਟ ਪਾਲਸ਼ ਕਰਨ ਲਗ ਪਿਆ ਹੈ; ਜਾਂ ਚਾਰ ਕਾਲਜੀਏਟ ਮੁੰਡਿਆਂ ਨੇ ਰਲ ਮਿਲ ਕੇ ਗੰਨੇ ਵੇਚਣ ਦੀ ਦੁਕਾਨ ਕੱਢ ਲਈ ਹੈ। ਅਸੀਂ ਇਹ ਦਾਹਵੇ ਨਾਲ ਕਹਿੰਦੇ ਹਾਂ ਕਿ ਉਹ ਨੌਜਵਾਨ ਜੋ ਨੌਕਰੀ ਨ ਮਿਲਣ ਤੇ ਅਜੇਹੇ ਕੰਮ ਕਰਨੇ ਅਰੰਭ ਕਰ ਦਿੰਦੇ ਹਨ ਉਨ੍ਹਾਂ ਨਾਲੋਂ ਹਜ਼ਾਰ ਗੁਣਾ ਬਹੁਤੀ ਹਿੰਮਤ ਤੇ ਦਲੇਰੀ ਦਿਖਾਂਦੇ ਹਨ ਜੋ ਨੌਕਰੀ ਨ ਮਿਲਣ ਤੇ ਗੱਡੀ ਹੇਠ ਆਕੇ ਆਤਮਘਾਤ ਕਰ ਲੈਂਦੇ ਹਨ।

ਸਾਨੂੰ ਚਾਹੀਦਾ ਹੈ ਕਿ ਹੱਥੀਂ ਕਿਰਤ ਕਰਨ ਨੂੰ ਸਤਿਕਾਰੀਏ ਤੇ ਆਪਣੀ ਕੌਮੀ ਜ਼ਿੰਦਗੀ ਵਿਚ ਇਸ ਨੂੰ ਖਾਸ ਥਾਂ ਦੇਈਏ। ਕਿਰਤ ਕਰਨ ਵਾਲੇ ਵਲ ਹਕਾਰਤ

ਦੀ ਨਜ਼ਰ ਨਾਲ ਕਦੀ ਨਹੀਂ ਤਕਣਾ ਚਾਹੀਦਾ ਕਿਉਂਕਿ ਕਿਰਤ ਦੀ ਹੀ ਤਾਂ ਸਾਰੀ ਬਰਕਤ ਹੈ, ਸਗਵਾਂ ਜਿਥੋਂ ਤਕ ਹੋ ਸਕੇ ਪੜ੍ਹੇ ਲਿਖੇ ਤੇ ਚੰਗੀਆਂ ਆਸਾਮੀਆਂ ਤੇ ਲਗੇ ਹੋਏ ਆਦਮੀਆਂ ਨੂੰ ਭੀ ਥੋੜਾ ਬਹੁਤ ਕੰਮ ਹੱਥੀ ਕਰਨ ਦਾ ਨਿਤ ਨੇਮ ਬਨਾਉਣਾ ਚਾਹੀਦਾ ਹੈ। ਮੈਨੂੰ ਯਾਦ ਹੈ ਕਿ ਅਮਰੀਕਾ ਵਿਚ ਮੈਂ ਇਕ ਵਾਰ ਯੂਨੀਵਰਸਿਟੀ ਦੇ ਪ੍ਰੈਜ਼ੀਡੈਂਟ ਦੇ ਘਰ ਉਨ੍ਹਾਂ ਨੂੰ ਮਿਲਣ ਗਿਆ। ਐਤਵਾਰ ਦਾ ਦਿਨ ਸੀ, ਜਦ ਮੈਂ ਉਥੇ ਪੁਜਾ ਤਾਂ ਕੀ ਵੇਖਦਾ ਹਾਂ ਕਿ ਪ੍ਰੈਜ਼ੀਡੈਂਟ ਸਾਹਿਬ ਆਪਣੇ ਘਰ ਦੇ ਚੁਫੇਰਿਓਂ ਰਾਤ ਦੀ ਪਈ ਹੋਈ ਬਰਫ ਨੂੰ ਹਟਾਕੇ ਰਸਤੇ ਸਾਫ ਕਰ ਰਹੇ ਹਨ ! ਮੈਨੂੰ ਤਾਂ ਇਹ ਵੇਖਕੇ ਬੜੀ ਹੈਰਾਨੀ ਹੋਈ ਪ੍ਰੰਤੂ ਉਨ੍ਹਾਂ ਲਈ ਇਸ ਵਿਚ ਹੈਰਾਨੀ ਵਾਲੀ ਕੋਈ ਗਲ ਹੀ ਨਹੀਂ ਸੀ। ਯੂਨੀਵਰਸਿਟੀ ਦੇ ਪ੍ਰੋਫੈਸਰ ਵੇਹਲਾ ਸਮਾਂ ਆਪਣੇ ਘਰਾਂ ਦੇ ਬਗੀਚਿਆਂ ਨੂੰ ਸੰਵਾਰਨ ਲਈ ਖਰਚ ਕਰਦੇ ਆਮ ਵੇਖੇ ਜਾਂਦੇ ਸਨ। ਇਹੀ ਕਾਰਨ ਹੈ ਕਿ ਉਹ ਮੁਲਕ ਇਤਨੀ ਉਨਤੀ ਕਰ ਗਿਆ ਹੈ। ਸਾਡੀ ਸਮੁਚੀ ਉਨਤੀ ਲਈ ਭੀ ਇਹੀ ਦਰਕਾਰ ਹੈ ਕਿ ਅਸੀਂ ਕਿਰਤ ਨੂੰ ਦੁਰਕਾਰਨ ਦੀ ਥਾਂ ਇਸ ਦੀ ਇੱਜ਼ਤ ਕਰਨੀ ਸਿਖੀਏ।

---

# ਕਾਂਡ ਨੌਵਾਂ

## ਰਾਜਸੀ ਜ਼ਿੰਦਗੀ

ਮਾਨਸਕ ਜ਼ਿੰਦਗੀ ਦਾ ਰਾਜਸੀ ਪਹਿਲੂ ਭੀ ਬੜਾ ਜ਼ਰੂਰੀ ਪਹਿਲੂ ਹੈ, ਕਿਉਂਕਿ ਕਿਸੇ ਸੁਸਾਇਟੀ ਜਾਂ ਮੁਲਕ ਦੀ ਸਮੁਚੀ ਉਨਤੀ ਉਸਦੇ ਰਾਜਸੀ ਜੀਵਨ ਤੇ ਹੀ ਨਿਰਭਰ ਹੈ। ਜਿਸ ਕੌਮ ਜਾਂ ਮੁਲਕ ਦੇ ਰਾਜਸੀ ਜੀਵਨ ਦੀ ਵਾਗ ਡੋਰ ਉਨ੍ਹਾਂ ਦੇ ਆਪਣੇ ਹਥ ਵਿਚ ਹੈ ਉਹ ਸਦਾ ਹੀ ਜ਼ਿੰਦਗੀ ਦੇ ਦੂਸਰੇ ਪਹਿਲੂਆਂ ਸਮਾਜਕ, ਆਰਥਕ ਧਾਰਮਿਕ ਆਦਿ ਵਿਚ ਉਨਤੀ ਕਰਕੇ ਪ੍ਰਫੁਲਤ ਹੁੰਦੀ ਹੈ ਅਤੇ ਜਿਸ ਮੁਲਕ ਦੇ ਰਾਜਸੀ ਜੀਵਣ ਦੀ ਵਾਗ ਕਿਸੇ ਪ੍ਰਦੇਸੀ ਹਕੂਮਤ ਦੇ ਹਥ ਵਿਚ ਹੈ ਉਹ ਸਦਾ ਹੀ ਅਵੁਨਤੀ ਵਲ ਜਾਂਦਾ ਹੈ। ਸਾਡੇ ਇਸ ਵਾਕ ਦੀ ਸ਼ਹਾਦਤ ਦੁਨੀਆਂ ਦੀ ਤਵਾਰੀਖ ਤੋਂ ਭਲੀ ਪ੍ਰਕਾਰ ਮਿਲ ਸਕਦੀ ਹੈ। ਇਸ ਗਲ ਦੀ ਸਚਾਈ ਪੜਚੋਲਣ ਲਈ ਦੂਰ ਜਾਣ ਦੀ ਲੋੜ ਨਹੀਂ, ਸਾਡੇ ਆਪਣੇ ਦੇਸ ਦੀ ਤਵਾਰੀਖ ਹੀ ਇਸਦੀ ਸਾਖੀ ਹੈ। ਪ੍ਰਾਚੀਨ ਸਮੇਂ ਵਿਚ ਜਦ ਹਿੰਦੁਸਤਾਨ ਰਾਜਸੀ ਸੁਤੰਤ੍ਰਤਾ ਮਾਣਦਾ ਸੀ ਤਾਂ ਇਸ ਦੇ ਵਸਨੀਕਾਂ ਨੇ ਦੁਨੀਆਂ ਨੂੰ ਚਕ੍ਰਿਤ ਕਰਨ ਵਾਲੀ ਸਭਯਤਾ ਤਿਆਰ ਕੀਤੀ ਸੀ। ਪ੍ਰੰਤੂ ਜਦ ਤੋਂ ਇਸ ਤੇ ਪ੍ਰਦੇਸੀ ਹਕੂਮਤਾਂ ਦਾ ਦੌਰ ਦੌਰਾ ਅਰੰਭ ਹੋਇਆ, ਨ ਕੇਵਲ ਇਹ ਅਗੇ ਉਨਤੀ ਨਹੀਂ ਕਰ ਸਕਿਆ, ਬਲਕਿ ਪਿਛਲੀ ਕੀਤੀ ਹੋਈ ਭੀ ਹੱਥੋਂ ਗੰਵਾ ਬੈਠਾ ਹੈ। ਸਮੇਂ

ਦੇ ਗੇੜ ਨਾਲ ਜ਼ਿੰਦਗੀ ਹਰ ਪਾਸਿਓਂ ਹੀ ਅਵ੍ਨਤੀ ਵਲ ਜਾਂਦੀ ਰਹੀ। ਇਸ ਦੇ ਉਲਟ ਯੂਰਪੀਨ ਮੁਲਕਾਂ ਦੀ ਹਾਲਤ ਵਲ ਵੇਖੋ ਕਿ ਜਦ ਤੋਂ ਉਨ੍ਹਾਂ ਰੋਮਨ ਇੰਮਪਾਇਰ ਦਾ ਕੀਰਤਨ ਸੋਹਿਲਾ ਪੜ੍ਹਿਆ ਹੈ ਕਿਸ ਤਰਾਂ ਦਿਨ ਦੂਣੀ ਤੇ ਰਾਤ ਚੌਗਣੀ ਉਨਤੀ ਕੀਤੀ ਹੈ। ਅੰਗ੍ਰੇਜ਼ ਲੋਕ, ਜੋ ਸਾਡੇ ਤੇ ਵਰਤਮਾਨ ਸਮੇਂ ਵਿਚ ਹਕੂਮਤ ਕਰ ਰਹੇ ਹਨ, ਭੀ ਪਹਿਲਾਂ ਰੋਮਨਾਂ ਦੇ ਗੁਲਾਮ ਸਨ ਤੇ ਉਸ ਸਮੇਂ ਇਨ੍ਹਾਂ ਦੀ ਰਾਜਸੀ ਆਰਥਕ, ਸਮਾਜਕ ਤੇ ਧਾਰਮਕ ਜ਼ਿੰਦਗੀ ਕੋਈ ਉੱਚੇ ਦਰਜੇ ਦੀ ਨਹੀਂ ਸੀ, ਪ੍ਰੰਤੂ ਜਦ ਤੋਂ ਆਪਣੇ ਆਪ ਵਿਚ ਹੋਏ ਹਨ, ਇਨ੍ਹਾਂ ਨਿੱਕੇ ਜਹੇ ਮੁਲਕ ਵਿਚ ਰਹਿੰਦਿਆਂ ਭੂਗੋਲ ਦੇ ਸਾਰਿਆਂ ਹਿੱਸਿਆਂ ਵਿਚ ਇਤਨੀ ਵੱਡੀ ਬਾਦਸ਼ਾਹੀ ਕਾਇਮ ਕਰ ਲਈ ਹੈ ਕਿ ਹੁਣ ਤਕ ਪ੍ਰਾਚੀਨ ਤਵਾਰੀਖ ਵਿਚ ਇਸਦੀ ਕੋਈ ਮਿਸਾਲ ਹੀ ਨਹੀਂ ਮਿਲਦੀ। ਅਜੇਹੇ ਸਭ ਉਤਰਾ ਚੜ੍ਹਾ ਕੇਵਲ ਮੁਲਕ ਦੀ ਰਾਜਸੀ ਜ਼ਿੰਦਗੀ ਵਿਚ ਪਲਟਾ ਆਉਣ ਦੇ ਕਾਰਨ ਹੀ ਵਾਪਰ ਸਕਦੇ ਹਨ।

ਅਸੀਂ ਇਸ ਛੋਟੀ ਜਹੀ ਪੁਸਤਕ ਵਿਚ ਪੂਰਬ ਤੇ ਪੱਛਮ ਦੀ ਰਾਜਸੀ ਜ਼ਿੰਦਗੀ ਤੇ ਪੂਰੀ ਪੂਰੀ ਵਿਚਾਰ ਤਾਂ ਨਹੀਂ ਕਰ ਸਕਦੇ, ਪ੍ਰੰਤੂ ਇਹ ਯਤਨ ਜ਼ਰੂਰ ਕਰਾਂਗੇ ਕਿ ਇਨ੍ਹਾਂ ਦੇਸਾਂ ਦੀ ਵਰਤਮਾਨ ਰਾਜਸੀ ਜ਼ਿੰਦਗੀ ਦੀ ਇਕ ਸਰਸਰੀ ਤਸਵੀਰ ਪਾਠਕਾਂ ਦੀ ਭੇਟਾ ਕਰ ਸਕੀਏ।

## ੨—ਰਾਜਸੀ ਬਣਤਰ

ਦੁਨੀਆਂ ਦੇ ਸਾਰੇ ਦੇਸਾਂ ਦੀ ਵਰਤਮਾਨ ਰਾਜਸੀ

ਬਣਤਰ ਇਕੋ ਜੇਹੀ ਨਹੀਂ। ਵਖੋ ਵਖ ਦੇਸਾਂ ਵਿਚ ਵਖਰੇ ਵਖਰੇ ਰਾਜਸੀ ਸਿਸਟਮ ਪਾਏ ਜਾਂਦੇ ਹਨ। ਪੱਛਮੀ ਦੁਨੀਆਂ ਵਿਚ ਵੈਸੇ ਨਾਮ ਧ੍ਰੀਕ ਤਾਂ ਕਈ ਪ੍ਰਕਾਰ ਦੀਆਂ ਰਾਜਸੀ ਬਣਤਰਾਂ ਪਾਈਆਂ ਜਾਂਦੀਆਂ ਹਨ, ਪ੍ਰੰਤੂ ਅਸਲ ਵਿਚ ਇਹ ਸਾਰੀਆਂ ਦੋ ਸ਼੍ਰੇਣੀਆਂ ਵਿਚ ਹੀ ਵੰਡੀਆਂ ਜਾ ਸਕਦੀਆਂ ਹਨ, ਸਾਂਝੀਵਾਲਤਾ ( Democracy ) ਅਤੇ ਡਿਕਟੇਟਰਸ਼ਿਪ ( Dictatorship ) ਅਥਵਾ ਇਕ ਆਦਮੀ ਦਾ ਰਾਜ। ਬਰਤਾਨੀਆਂ, ਫਰਾਂਸ, ਸੁਇਟਜ਼ਰਲੈਂਡ, ਅਮ੍ਰੀਕਾ, ਕੈਨੇਡਾ, ਮੈਕਸੀਕੋ ਤੇ ਦੱਖਣੀ ਅਮ੍ਰੀਕਾ ਦੇ ਮੁਲਕ ਅਤੇ ਵਸਤੀ ਯੂਰਪ ਦੇ ਛੋਟੇ ਛੋਟੇ ਦੇਸਾਂ ਵਿਚ ਸਾਂਝੀ-ਵਾਲਤਾ ਪਰਧਾਨ ਹੈ, ਅਤੇ ਰੂਸ, ਜਰਮਨੀ, ਇਟਲੀ, ਸਪੇਨ ਤੇ ਟਰਕੀ ਵਿਚ ਡਿਕਟੇਟਰਸ਼ਿਪ।

ਸਾਂਝੀਵਾਲਤਾ ਵਖੋ ਵਖ ਦੇਸਾਂ ਵਿਚ ਕਈ ਪ੍ਰਕਾਰ ਦੇ ਰੂਪਾਂ ਵਿਚ ਪਾਈ ਜਾਂਦੀ ਹੈ। ਬਰਤਾਨੀਆ ਵਿਚ ਕਾਗਜ਼ੀ ਤੌਰ ਤੇ ਬਾਦਸ਼ਾਹੀ ਸਿਸਟਮ ਹੈ, ਪ੍ਰੰਤੂ ਅਮਲੀ ਤੌਰ ਤੇ ਬਾਦਸ਼ਾਹ ਦੀ ਤਾਕਤ ਇਤਨੀ ਕਮਜ਼ੋਰ ਹੈ ਕਿ ਉਹ ਸਵਾਏ ਪਾਰਲੀਮੈਂਟ ਦੇ ਬਣਾਏ ਹੋਏ ਕਾਨੂੰਨਾਂ ਤੇ ਦਸਤਖਤ ਕਰਨ ਦੇ ਹੋਰ ਕੋਈ ਖਾਸ ਅਹਿਮੀਅਤ ਨਹੀਂ ਰਖਦਾ। ਮੁਲਕਾਂ ਦਾ ਰਾਜਸੀ ਕੰਮ ਕਾਰ ਚਲਾਉਣ ਦੀ ਵਾਗ ਡੋਰ ਸਮੂਚੇ ਤੌਰ ਤੇ ਪਾਰਲੀਮੈਂਟ ਦੇ ਹਥ ਵਿਚ ਹੈ, ਜਿਸਦੇ ਮੈਂਬਰ ਆਮ ਜਨਤਾ ਵਲੋਂ ਚੁਣੇ ਹੋਏ ਹੁੰਦੇ ਹਨ। ਪਾਰਲੀਮੈਂਟ ਦਾ ਉਹ ਲੀਡਰ ਜਿਸ ਨੂੰ ਸਹਾਰਾ ਦੇਣ ਵਾਲੇ ਜਾਂ ਜਿਸਦੇ ਪਿਛੇ ਲਗਣ ਵਾਲੇ ਬਹੁਤੇ ਮੈਂਬਰ

ਹੋਣ ਬਾਦਸ਼ਾਹ ਵਲੋਂ ਮਹਾਂ ਮੰਤ੍ਰੀ ਟਿੱਕਿਆ ਜਾਂਦਾ ਹੈ ਅਤੇ ਉਸ ਨੂੰ ਆਪਣੀ ਵਜ਼ੀਰ-ਮੰਡਲੀ ਬਨਾਉਣ ਦਾ ਅਧਿਕਾਰ ਹੈ। ਇਹ ਵਜ਼ੀਰ ਮੰਡਲੀ ਪਾਰਲੀਮੈਂਟ ਦੀ ਐਗਜ਼ੈਕਟਿਵ ਅਥਵਾ ਅੰਤ੍ਰਿੰਗ ਕਮੇਟੀ ਦਾ ਕੰਮ ਕਰਦੀ ਹੈ ਤਾਂ ਤੇ ਮੁਲਕ ਦੇ ਰਾਜਸੀ ਰਥ ਨੂੰ ਚਲਾਉਣ ਵਾਲੇ ਰਥਵਾਨ ਇਸ ਵਜ਼ੀਰ-ਮੰਡਲੀ ਦੇ ਮੈਂਬਰ ਹੀ ਹਨ। ਫਰਾਂਸ ਵਿਚ ਭੀ ਪਾਰਲੀਮੈਂਟਰੀ ਸਿਸਟਮ ਹੈ, ਪ੍ਰੰਤੂ ਬਰਤਾਨੀਆਂ ਦੇ ਬਾਦਸ਼ਾਹ ਦੇ ਥਾਂ ਉਥੇ ਆਮ ਜਨਤਾ ਵਲੋਂ ਚੁਣਿਆ ਹੋਇਆ ਪ੍ਰਧਾਨ ਹੈ ਜਿਸ ਦੀ ਚੋਣ ਹਰ ਸੱਤਵੇਂ ਸਾਲ ਹੁੰਦੀ ਹੈ। ਇਸੇ ਤਰਾਂ ਅਮ੍ਰੀਕਾ ਵਿਚ ਭੀ ਆਮ ਜਨਤਾ ਵਲੋਂ ਚੁਣਿਆ ਹੋਇਆ ਪ੍ਰਧਾਨ ਹੈ ਜਿਸ ਦੀ ਚੋਣ ਹਰ ਚਾਰ ਸਾਲ ਮਗਰੋਂ ਹੁੰਦੀ ਹੈ, ਪ੍ਰੰਤੂ ਅਮ੍ਰੀਕਾ ਦੇ ਪ੍ਰਧਾਨ ਦੇ ਹਥ ਫਰਾਂਸ ਦੇ ਪ੍ਰਧਾਨ ਜਾਂ ਬਰਤਾਨੀਆਂ ਦੇ ਬਾਦਸ਼ਾਹ ਨਾਲੋਂ ਬਹੁਤੀ ਰਾਜਸੀ ਤਾਕਤ ਹੈ, ਭਾਵੇਂ ਉਹ ਭੀ ਆਪਣੀ ਮਰਜ਼ੀ ਅਨੁਸਾਰ ਸਭ ਕੁਝ ਨਹੀਂ ਕਰ ਸਕਦਾ ਅਤੇ ਹਰ ਇਕ ਜ਼ਰੂਰੀ ਕੰਮ ਲਈ ਉਸ ਨੂੰ ਕਾਂਗ੍ਰਸ ਅਥਵਾ ਅਮਰੀਕਨ ਪਾਰਲੀਮੈਂਟ ਦੀ ਮਨਜ਼ੂਰੀ ਲੈਣੀ ਜ਼ਰੂਰੀ ਹੈ। ਸਵਿਟਜ਼ਰਲੈਂਡ ਵਿਚ ਸਾਂਝੀਵਾਲਤਾ ਆਪਣੇ ਪੂਰੇ ਜੋਬਨ ਵਿਚ ਹੈ। ਗੁਰਨਮੈਂਟ ਚਲਾਉਣ ਵਾਲਾ ਕੋਈ ਨਾਮ ਧ੍ਰੀਕ ਜਾਂ ਅਸਲੀ ਇਕ ਆਦਮੀ ਨਹੀਂ ਬਲਕਿ ਵਜ਼ੀਰ ਮੰਡਲੀ ਦੇ ਸਤ ਮੈਂਬਰ ਹਨ ਜਿਨ੍ਹਾਂ ਸਾਰਿਆਂ ਦੀ ਤਾਕਤ ਇਕੋ ਜਹੀ ਹੀ ਹੈ।

ਇਸੇ ਤਰਾਂ ਡਿਕਟੇਟਰਸ਼ਿਪ ਭੀ ਵਖੋ ਵਖ ਰੂਪਾਂ

ਵਿਚ ਪਾਈ ਜਾਂਦੀ ਹੈ। ਜਰਮਨੀ ਦਾ ਡਿਕਟੇਟਰ, ਹਿਟਲਰ, ਉਥੋਂ ਦੀ ਸਾਂਝੀਵਾਲਤਾ ਨੂੰ ਭੰਨ ਕੇ ਬਣਿਆ ਹੈ। ਭਾਵੇਂ ਦਿਖਾਵੇ ਲਈ ਮੁਲਕ ਦੀ ਪਾਰਲੀਮੈਂਟ ਭੀ ਬਰਕਰਾਰ ਰਖੀ ਹੋਈ ਹੈ ਪ੍ਰੰਤੂ ਅਮਲੀ ਹੁਕਮ ਉਸੇ ਰਾਹੀਂ ਚਲਦਾ ਹੈ, ਜਿਸ ਪਾਸੇ ਮਰਜ਼ੀ ਹੈ ਮੁਲਕ ਨੂੰ ਲਾਈ ਫਿਰੇ। ਮੁਸੋਲੀਨੀ ਨੇ ਆਪਣੀ ਤਾਕਤ ਬਾਦਸ਼ਾਹ ਨੂੰ ਕਮਜ਼ੋਰ ਕਰਕੇ ਲਈ ਅਤੇ ਇਸੇ ਤਰਾਂ ਤੁਰਕੀ ਵਿਚ ਵਾਪਰੀ। ਰੂਸ ਵਿਚ ਭੀ ਸਾਮਵਾਦੀ ਡਿਕਟੇਟਰ-ਸ਼ਿਪ ਬਾਦਸ਼ਾਹੀ ਸਿਸਟਮ ਨੂੰ ਤੋੜ ਕੇ ਬਣੀ ਤੇ ਸਪੇਨ ਵਿਚ ਜਨਰਲ ਫਰੈਂਕੋ ਨੇ ਮੁਲਕ ਦੀ ਸਾਂਝੀਵਾਲਤਾ ਦਾ ਕੀਰਤਨ ਸੋਹਿਲਾ ਪੜ੍ਹਿਆ। ਇਨ੍ਹਾਂ ਡਿਕਟੇਟਰਾਂ ਨੇ ਆਪਣੇ ਹਮ-ਖਿਆਲੀਆਂ ਤੇ ਨਿਕਟ-ਵਰਤੀਆਂ ਦੀਆਂ ਜੁੰਡੀਆਂ ਬਣਾਈਆਂ ਹੋਈਆਂ ਹਨ ਜਿਨ੍ਹਾਂ ਦੀ ਪ੍ਰਸਪਰ ਮਦਦ ਨਾਲ ਇਹ ਆਪੋ ਆਪਣੇ ਮੁਲਕਾਂ ਦੇ ਰਾਜਸੀ ਸੰਘਟਨਾਂ ਤੇ ਕਾਬੂ ਪਾਈ ਬੈਠੇ ਹਨ। ਜਿਥੇ ਕੋਈ ਵਿਰਧ ਆਵਾਜ਼ ਉਠਦੀ ਨਜ਼ਰ ਪਈ, ਉਸ ਨੂੰ ਝਟ ਪਟ ਮੌਤ ਦੇ ਘਾਟ ਉਤਾਰਕੇ ਉਸ ਦੀ ਚੰਚਲ ਤੇ ਖਤਰਨਾਕ ਬਿਰਤੀ ਤੋਂ ਸਦਾ ਲਈ ਛੁਟਕਾਰਾ ਪਾਇਆ ਜਾਂਦਾ ਹੈ। ਸੋ ਇਹ ਡਿਕਟੇਟਰ ਰਹਿਣ ਭਾਵੇਂ ਢਾਈ ਦਿਨ ਪ੍ਰੰਤੂ ਚਲਾਉਂਦੇ ਹਨ ਹੇਮੂੰ ਬਾਣੀਏ ਵਾਲੀਆਂ।

ਪੂਰਬੀ ਦੇਸਾਂ ਦੀ ਰਾਜਸੀ ਬਣਤਰ ਦਾ ਕੀ ਹਾਲ ਹੈ ? ਚੀਨ ਨੂੰ ਛਡਕੇ ਬਾਕੀ ਸਾਰੇ ਮੁਲਕਾਂ ਦੀ ਬਾਬਤ ਸਮੁਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦੇਸਾਂ ਵਿਚ ਬਾਦਸ਼ਾਹਤ ਜਾਂ ਸ਼ਾਹਨਸ਼ਾਹੀਅਤ ਦੇ ਸਿਸਟਮ

ਹੀ ਪਾਏ ਜਾਂਦੇ ਹਨ । ਜਾਪਾਨ ਦਾ ਥੋੜੇ ਦਿਨਾਂ ਤੋਂ ਡਿਕ-ਟੇਟਰ ਸ਼ਿਪ ਵਲ ਝੁਕਾਓ ਹੈ, ਭਾਵੇਂ ਬਾਦਸ਼ਾਹ ਜਾਂ ਸ਼ਹਿਨ-ਸ਼ਾਹ ਉਸੇ ਤਰ੍ਹਾਂ ਬਰਕਰਾਰ ਹੈ ।

ਬਹੁਤ ਸਾਰੇ ਪੂਰਬੀ ਮੁਲਕ ਪ੍ਰਦੇਸੀਆਂ ਦੇ ਅਧੀਨ ਹਨ । ਹਿੰਦੁਸਤਾਨ, ਬਰਮਾ, ਲੰਕਾ, ਹਿੰਦ ਚੀਨੀ, ਮਲਾ-ਇਆ, ਸਿੰਘਾਪੁਰ, ਜਾਵਾ, ਸਮਾਟਰਾ ਆਦਿ ਸਭ ਮੁਲਕ ਪ੍ਰਦੇਸੀਆਂ ਦੀ ਹਕੂਮਤ ਹੇਠ ਹੀ ਹਨ । ਚੀਨ ਕੁਝ ਆਪਣੇ ਪੈਰਾਂ ਤੇ ਆਪ ਖਲੋਣ ਦਾ ਯਤਨ ਕਰ ਰਿਹਾ ਸੀ, ਪ੍ਰੰਤੂ ਪਿਛਲੇ ਪੰਜ ਛੇ ਸਾਲ ਤੋਂ ਜਾਪਾਨ ਇਸਦੇ ਮਗਰ ਹੱਥ ਧੋ ਕੇ ਪਿਆ ਹੋਇਆ ਹੈ ਅਤੇ ਦਿਨੋਂ ਦਿਨ ਇਸ ਦੇ ਸੁਤੰਤ੍ਰ ਹਿੱਸੇ ਦੀ ਗਿਣਤੀ ਘਟਦੀ ਜਾਂਦੀ ਹੈ । ਸੰਭਵ ਹੈ ਕਿ ਜੇਕਰ ਇਸੇ ਤਰ੍ਹਾਂ ਲਗਾਤਾਰ ਲਗਾ ਰਿਹਾ ਤਾਂ ਜਾਪਾਨ ਕਿਸੇ ਦਿਨ ਸਾਰੀ ਚੀਨ ਨੂੰ ਹੜੱਪ ਕਰ ਜਾਵੇ ।

ਸਾਡੇ ਆਪਣੇ ਦੇਸ ਦੀ ਰਾਜਸੀ ਬਣਤਰ ਬੜੀ ਅਜੀਬ ਹੈ । ਸਮੁਚੇ ਤੌਰ ਤੇ ਸਾਰਾ ਮੁਲਕ ਬਰਤਾਨੀਆਂ ਦੇ ਅਧੀਨ ਹੈ । ਇਸ ਲਈ ਰਾਜਸੀ ਤੌਰ ਤੇ ਸੁਤੰਤ੍ਰ ਨਹੀਂ । ਸਾਡੇ ਮੁਲਕ ਦਾ ਸ਼ਹਿਨਸ਼ਾਹ ਬਰਤਾਨੀਆਂ ਦਾ ਬਾਦਸ਼ਾਹ ਹੈ । ਪ੍ਰੰਤੂ ਮੁਲਕ ਦੇ ਲਗ ਭਗ ਤੀਸਰੇ ਹਿੱਸੇ ਦੇ ਮਾਲਕ ਦੇਸੀ ਰਾਜੇ ਹਨ । ਇਹ ਰਾਜੇ ਭੀ ਸ਼ਹਿਨਸ਼ਾਹ ਦੇ ਅਧੀਨ ਹਨ, ਪ੍ਰੰਤੂ ਅੰਦਰੂਨੀ ਕੰਮਾਂ ਵਿਚ ਇਹ ਕਾਫੀ ਹੱਦ ਤਕ ਸੁਤੰਤ੍ਰਤਾ ਮਾਣਦੇ ਹਨ । ਸਾਰੇ ਮੁਲਕ ਦੀ ਰਾਜਸੀ ਵਾਗ ਡੋਰ ਵਾਇਸਰਾਏ ਦੇ ਹੱਥ ਵਿਚ ਹੈ ਜੋ ਕਿ ਬਰਤਾਨੀਆਂ ਦੀ ਵਜ਼ੀਰ ਮੰਡਲੀ ਵਲੋਂ ਉਥੋਂ ਦੇ ਬਾਦਸ਼ਾਹ

ਦੇ ਨਾਉਂ ਹੇਠ ਟਿੱਕ ਕੇ ਸ਼ਹਿਨਸ਼ਾਹ ਦਾ ਨੁਮਾਇੰਦਾ ਬਣਾਕੇ ਇਥੇ ਭੇਜਿਆ ਜਾਂਦਾ ਹੈ ਅਤੇ ਇਸ ਮੁਲਕ ਵਿਚ ਸਿਆਹੀ ਸਫੈਦੀ ਹੋਣ ਦਾ ਉਹ ਬਰਤਾਨੀਆਂ ਦੀ ਪਾਰਲੀਮੈਂਟ ਨੂੰ ਜਵਾਬ-ਦੇਹ ਹੈ।

ਵੀਹਵੀਂ ਸਦੀ ਦੇ ਪਹਿਲੇ ਸਾਲਾਂ ਤੋਂ ਲੈ ਕੇ ਹੁਣ ਤਕ ਸਾਡੇ ਮੁਲਕ ਨੂੰ ਸੁਰਾਜ ਦੇਣ ਲਈ ਸਾਡੇ ਹੁਕਮਰਾਨਾਂ ਵਲੋਂ ਕਈ ਵਾਰ ਥੋੜੇ ਥੋੜੇ ਅਧਿਕਾਰ ਸਾਨੂੰ ਦੇਣ ਦਾ ਯਤਨ ਕੀਤਾ ਗਿਆ ਹੈ। ੧੯੩੫ ਦੇ ਕਾਨੂੰਨ ਅਨੁਸਾਰ ਸੂਬਿਆਂ ਨੂੰ ਸੂਬਿਕ ਸੁਤੰਤ੍ਰਤਾ ਦਿਤੀ ਗਈ ਹੈ, ਪਰ ਰਾਜਸੀ ਤਾਕਤ ਦਾ ਅਸਲੀ ਕੇਂਦ੍ਰ ਹਾਲਾਂ ਗਵਰਨਰ ਹੀ ਹੈ। ਇਸੇ ਪ੍ਰਕਾਰ ਦੀ ਅੱਧ ਪਚੱਧ ਅਧਿਕਾਰਾਂ ਵਾਲੀ ਬਣਤਰ ਕੇਂਦਰੀ ਹਕੂਮਤ ਲਈ ਤਿਆਰ ਕਰਨ ਦਾ ਖਿਆਲ ਹੈ। ਇਸ ਪ੍ਰਕਾਰ ਦੇ ਅਧਿਕਾਰ ਹਿੰਦੁਸਤਾਨੀਆਂ ਨੂੰ ਦੇਣ ਵਿਚ ਸੁਕਾਰ ਬਰਤਾਨੀਆਂ ਨੇ ਇਹ ਚੰਗੀ ਤਰਾਂ ਜਾਂਚ ਕਰ ਲਈ ਹੈ ਕਿ ਗੁਰਨਮੈਂਟ ਦੀ ਅਸਲੀ ਤਾਕਤ ਉਨ੍ਹਾਂ ਦੇ ਹਥੋਂ ਨ ਜਾਵੇ; ਇਸ ਲਈ ਖਜ਼ਾਨਾ, ਹਰ ਪ੍ਰਕਾਰ ਦੀ ਫੌਜ, ਪ੍ਰਦੇਸੀ ਮਹਿਕਮਾਂ, ਆਦਿ ਆਪਣੇ ਹੱਥ ਵਿਚ ਰਖੇ ਹਨ। ਇਸ ਤਰਾਂ ਹਿੰਦੁਸਤਾਨੀਆਂ ਨੂੰ ਕਾਨੂੰਨ ਘੜਨੀਆਂ ਕੌਂਸਲਾਂ ਰਾਹੀਂ ਸੂਬਿਆਂ ਵਿਚ ਕੁਝ ਕੁ ਅਧਿਕਾਰ ਪ੍ਰਾਪਤ ਹੋਏ ਹਨ। ਪ੍ਰੰਤੂ ਇਸ ਸਾਰੇ ਸਿਲਸਿਲੇ ਦਾ ਨਤੀਜਾ ਇਹ ਹੋਇਆ ਹੈ ਕਿ ਹਕੂਮਤ ਦੀ ਮਸ਼ੀਨਰੀ ਬਹੁਤ ਵਧ ਜਾਣ ਦੇ ਕਾਰਨ ਖਰਚ ਬਹੁਤਾ ਹੋ ਗਿਆ ਹੈ ਜੋ ਕਿ ਲੋਕਾਂ ਤੋਂ ਕਈ ਪ੍ਰਕਾਰ ਦੇ

ਟੈਕਸ ਲਾ ਕੇ ਉਗਰਾਹਿਆ ਜਾਂਦਾ ਹੈ। ਦੂਸਰੇ ਪਾਸੇ ਲੋਕਾਂ ਦੀ ਆਮਦਨ ਵਿਚ ਲੋੜੀਂਦਾ ਵਾਧਾ ਨਹੀਂ ਹੋਇਆ, ਸਗੋਂ ਆਏ ਦਿਨ ਦੇ ਮੰਦਵਾੜਿਆਂ ਦੇ ਕਾਰਨ ਆਮਦਨ ਘਟ ਗਈ ਹੈ। ਇਸ ਲਈ ਆਰਥਕ ਤੌਰ ਤੇ ਇਹ ਰਾਜਸੀ ਹੱਕ ਬਹੁਤ ਮਹਿੰਗੇ ਪਏ ਹਨ।

ਸੰਖੇਪ ਤੌਰ ਤੇ ਸਾਡੀ ਰਾਜਸੀ ਬਣਤਰ ਇਸ ਪ੍ਰਕਾਰ ਹੈ ਕਿ ਸਾਰਾ ਮੁਲਕ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ—ਇਕ ਬਰਤਾਨਵੀ ਹਿੰਦੁਸਤਾਨ ਜੋ ਸਿੱਧਾ ਬਰਤਾਨੀਆਂ ਦੇ ਅਧੀਨ ਹੈ ਅਤੇ ਦੂਸਰਾ ਹਿੰਦੁਸਤਾਨੀ ਹਿੰਦੁਸਤਾਨ ਜੋ ਕਿ ਹਿੰਦੁਸਤਾਨੀ ਰਾਜਿਆਂ ਦੇ ਰਾਹੀਂ ਬਰਤਾਨੀਆਂ ਦੇ ਮਾਤਹਿਤ ਹੈ। ਬਰਤਾਨਵੀ ਹਿੰਦੁਸਤਾਨ ਦੀ ਕੇਂਦਰੀ ਹਕੂ-ਮਤ ਦੀ ਵਾਗ ਡੋਰ ਵਾਇਸਰਾਇ ਦੇ ਹੱਥ ਵਿਚ ਹੈ ਅਤੇ ਕਾਨੂੰਨ ਆਦਿ ਬਨਾਉਣ ਲਈ ਹਿੰਦੁਸਤਾਨੀਆਂ ਦੀਆਂ ਦੋ ਕਾਨੂੰਨ ਘੜਨੀਆਂ ਕੌਂਸਲਾਂ—ਅਸੈਂਬਲੀ ਤੇ ਕੌਂਸਲ ਆਫ਼ ਸਟੇਟ—ਬਣਾਈਆਂ ਹੋਈਆਂ ਹਨ। ਸਾਰਾ ਬਰਤਾਨਵੀ ਹਿੰਦੁ-ਸਤਾਨ ਗਿਆਰਾਂ ਸੂਬਿਆਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿਚੋਂ ਹਰ ਇਕ ਗਵਰਨਰ ਦੇ ਮਾਤਹਿਤ ਹੈ। ਹਰ ਇਕ ਸੂਬੇ ਵਿਚ ਕਾਨੂੰਨ ਬਨਾਉਣ ਲਈ ਇਕ ਜਾਂ ਦੋ ਕਾਨੂੰਨ ਘੜਨੀਆਂ ਸਭਾਵਾਂ ਬਣਾਈਆਂ ਹੋਈਆਂ ਹਨ, ਜੋ ਕਿ ਵਜ਼ੀਰ ਮੰਡਲੀਆਂ ਦੇ ਸਹਾਰੇ ਨਾਲ ਚਲਦੀਆਂ ਹਨ। ਇੰਤਜ਼ਾਮੀਆਂ ਕੰਮਾਂ ਲਈ ਹਰ ਇਕ ਸੂਬਾ ਕਈ ਕਈ ਜ਼ਿਲਿਆਂ ਵਿਚ ਵੰਡਿਆ ਹੋਇਆ ਹੈ ਜਿਨ੍ਹਾਂ ਦੇ ਹੈਡ ਕੁਆ-ਟਰਾਂ ਤੇ ਇੰਡੀਅਨ ਸਿਵਲ ਸਰਵਿਸ ਦੇ ਆਦਮੀ (ਡਿਪਟੀ

ਕਮਿਸ਼ਨਰ) ਕੰਮ ਚਲਾਉਂਦੇ ਹਨ। ਹਰ ਇਕ ਜ਼ਿਲੇ ਵਿਚ ਇਕ ਡਿਸਟ੍ਰਿਕਟ ਬੋਰਡ ਹੈ ਜੋ ਕਿ ਪੇਂਡੂ ਇਲਾਕੇ ਦੀ ਬੇਹਤਰੀ ਲਈ ਯਤਨ ਕਰਦਾ ਹੈ ਅਤੇ ਸ਼ਹਿਰਾਂ ਵਿਚ ਇਹ ਕੰਮ ਮਿਊਂਸਪਲ ਕਮੇਟੀਆਂ ਕਰਦੀਆਂ ਹਨ।

## ੨—ਰਾਜ ਨੀਤੀ

ਰਾਜ ਨੀਤੀ ਉਨ੍ਹਾਂ ਚਾਲਾਂ ਦਾ ਨਾਉਂ ਹੈ ਜੋ ਕਿਸੇ ਮੁਲਕ ਦਾ ਰਾਜਾ, ਪ੍ਰਧਾਨ ਜਾਂ ਪਾਰਲੀਮੈਂਟ ਅਪਣੇ ਮੁਲਕ ਦੀ ਉੱਨਤੀ ਅਤੇ ਦੁਨੀਆਂ ਵਿਚ ਇਸਦਾ ਵਕਾਰ ਵਧਾਉਣ ਵਾਸਤੇ ਚਲਦੇ ਹਨ। ਹਰ ਇਕ ਮੁਲਕ ਦੀ ਰਾਜ ਨੀਤੀ ਉਸ ਦੀ ਰਾਜਸੀ ਬਣਤਰ ਤੇ ਨਿਰਭਰ ਹੈ। ਰਾਜ ਨੀਤੀ ਦਾ ਕੋਈ ਖਾਸ ਅਸੂਲ ਨਹੀਂ, ਇਸ ਦਾ ਨਿਸ਼ਾਨਾ ਕੇਵਲ ਇਕ ਹੈ—ਮੁਲਕ ਦੀ ਭਲਾਈ। ਵਰਤਮਾਨ ਰਾਜ ਨੀਤੀ ਦਾ ਸਭ ਤੋਂ ਵੱਡਾ ਮੁਖ-ਮੰਤਵ, ਜਾਂ ਅਸੂਲ ਕਹਿ ਲਵੋ, ਦੇਸ ਦੀ ਭਲਾਈ ਹੈ। ਇਸ ਲਈ ਆਪਣੇ ਦੇਸ ਦੀ ਭਲਾਈ ਦੀ ਖਾਤਰ ਜੋ ਕੁਝ ਭੀ ਅਤੇ ਜਿਸ ਤਰਾਂ ਭੀ ਕੀਤਾ ਜਾਵੇ ਯੋਗ ਕਰਾਰ ਦਿਤਾ ਗਿਆ ਹੈ। ਜੇਕਰ ਦੇਸ ਦੀ ਭਲਾਈ ਦੀ ਖਾਤ੍ਰ ਜਾਨ ਕੁਰਬਾਨ ਕਰਨੀ ਪੈਂਦੀ ਹੈ ਤਾਂ ਇਸ ਦੀ ਕੋਈ ਪ੍ਰਵਾਹ ਨਹੀਂ, ਜੇਕਰ ਦੇਸ ਦੀ ਭਲਾਈ ਝੂਠ ਬੋਲਿਆਂ ਹੋ ਸਕਦੀ ਹੈ ਤਾਂ ਝੂਠ ਬੋਲਣਾ ਕੋਈ ਬੁਰੀ ਗਲ ਨਹੀਂ, ਅਤੇ ਜੇਕਰ ਨਿਜਦੇਸ਼-ਪਿਆਰ ਅਤੇ ਨਿਜ ਦੇਸ਼ ਦੀ ਬੇਹਤਰੀ ਕਿਸੇ ਤੇ ਜ਼ੁਲਮ ਕਰਕੇ ਹੋ ਸਕਦੀ ਹੈ ਤਾਂ ਅਜੇਹਾ ਜ਼ੁਲਮ ਕਰਨਾ ਕੋਈ ਪਾਪ ਨਹੀਂ।

ਇਹੀ ਕਾਰਨ ਹੈ ਕਿ ਜਦ ਅਸੀਂ ਦੁਨੀਆਂ ਦੇ ਵੱਡੇ ਵੱਡੇ ਅਤੇ ਮਸ਼ਹੂਰ ਰਾਜਸੀ ਲੀਡਰਾਂ ਦੀਆਂ ਚਾਲਾਂ ਵਲ ਦੇਖਦੇ ਹਾਂ ਤਾਂ ਸਾਡੀ ਤੁਛ ਬੁਧੀ ਹੈਰਾਨ ਰਹਿ ਜਾਂਦੀ ਹੈ। ਜ਼ਾਤੀ ਤੌਰ ਤੇ ਇਹ ਲੋਕ ਪਰਲੇ ਦਰਜੇ ਦੇ ਭਲੇ ਮਾਨਸ, ਸਚ ਬੋਲਣ ਵਾਲੇ ਅਤੇ ਪੂਰੇ ਈਮਾਨਦਾਰ ਹਨ, ਕਰੋੜਾਂ ਰੁਪੈ ਦੇ ਲਾਲਚ ਵਿਚ ਆ ਕੇ ਭੀ ਕਦੀ ਝੂਠ ਬੋਲਣ ਲਈ ਤਿਆਰ ਨਹੀਂ ਹੋਣਗੇ ਪ੍ਰੰਤੂ ਮੁਲਕ ਦੇ ਫਾਇਦੇ ਲਈ ਇਹ ਸਭ ਕੁਝ ਕਰ ਦਿਖਾਉਣਗੇ, ਝੂਠ ਭੀ ਬੋਲ ਜਾਣਗੇ, ਦਗਾ, ਫਰੇਬ, ਜਾਂ ਬੇਈਮਾਨੀ ਭੀ ਬੜੇ ਖੁਲ੍ਹੇ ਦਿਲ ਨਾਲ ਕਰ ਵਿਖਾਉਣਗੇ, ਅਤੇ ਲਾਲਚੀ ਭੀ ਪਰਲੇ ਦਰਜੇ ਦੇ ਸਾਬਤ ਹੋਣਗੇ। ਇਨ੍ਹਾਂ ਕਾਰਨਾਂ ਕਰਕੇ ਹੀ ਇਹ ਕਿਹਾ ਜਾਂਦਾ ਹੈ ਕਿ ਰਾਜ ਨੀਤੀ ਬੜੀ ਬੇ-ਅਸੂਲੀ ਹੈ ਅਤੇ ਇਸਦਾ ਇਕੋ ਇਕ ਅਸੂਲ ਬੇ-ਅਸੂਲੀ ਹੀ ਹੈ।

ਜਿਸ ਤਰਾਂ ਪਿਛੇ ਦਸਿਆ ਜਾ ਚੁਕਾ ਹੈ, ਹਰ ਇਕ ਦੇਸ ਦੀ ਰਾਜ ਨੀਤੀ ਉਸ ਦੀ ਰਾਜਸੀ ਬਣਤਰ ਤੇ ਨਿਰਭਰ ਹੈ। ਜੇਕਰ ਦੇਸ ਦੀ ਰਾਜਸੀ ਬਣਤਰ ਸ਼ਹਿਨਸ਼ਾਹੀਅਤ ਦੇ ਅਸੂਲਾਂ ਤੇ ਬਣੀ ਹੋਈ ਹੈ ਤਾਂ ਇਸ ਦੀ ਰਾਜ ਨੀਤੀ ਸਮੁਚੇ ਤੌਰ ਤੇ ਨਿਰਬਲ, ਉਨਤੀ ਦੇ ਮੈਦਾਨ ਵਿਚ ਪਿਛੇ ਰਹੇ ਅਤੇ ਨਿਹਥੇ ਮੁਲਕਾਂ ਨੂੰ ਆਪਣੇ ਕਾਬੂ ਕਰਨ ਲਈ ਵਰਤੀ ਜਾਵੇਗੀ। ਦੁਨੀਆਂ ਦੀ ਤਵਾਰੀਖ ਵਿਚ ਪੁਰਾਤਨ ਸਮੇਂ ਤੋਂ ਲੈ ਕੇ ਹੁਣ ਤਕ ਅਜੇਹੀਆਂ ਮਿਸਾਲਾਂ ਬੇਸ਼ੁਮਾਰ ਮਿਲਦੀਆਂ ਹਨ—ਰੋਮਨਾਂ ਦੀ ਯੂਰਪ ਵਿਚ ਫੈਲੀ ਹੋਈ ਸ਼ਹਿਨਸ਼ਾਹੀਅਤ, ਸਪਾਨੀਆਂ ਦੀ ਉਤ੍ਰੀ

ਅਮਰੀਕਾ ਵਿਚ, ਜਰਮਨੀ ਦੀ ਅਫਰੀਕਾ ਵਿਚ, ਫਰਾਂਸ ਦੀ ਅਫਰੀਕਾ ਤੇ ਏਸ਼ੀਆ ਵਿਚ ਅਤੇ ਬਰਤਾਨੀਆਂ ਦੀ ਸਾਰੀ ਦੁਨੀਆਂ ਵਿਚ ਫੈਲੀ ਹੋਈ ਸ਼ਾਹਨਸ਼ਾਹੀਅਤ ਇਸ ਪ੍ਰਕਾਰ ਦੀਆਂ ਉਦਾਹਰਣਾਂ ਹਨ। ਸਾਂਝੀਵਾਲਤਾ ਵਾਲੇ ਮੁਲਕਾਂ ਦੀ ਰਾਜਨੀਤੀ ਦੂਸਰੇ ਦੇਸਾਂ ਵਲ ਹਮਦਰਦੀ ਭਰੀ ਹੋਵੇਗੀ ਅਤੇ ਜੇਕਰ ਕੋਈ ਨਿਰਬਲ ਦੇਸ ਆਪਣੀ ਸੁਤੰਤ੍ਰਤਾ ਨੂੰ ਕਾਇਮ ਕਰਨ ਲਈ ਹੱਥ ਪੈਰ ਮਾਰ ਰਿਹਾ ਹੈ ਤਾਂ ਉਹ ਇਸ ਦੀ ਲਗਦੀ ਵਾਹ ਮਦਦ ਕਰੇਗਾ। ਅਮਰੀਕਾ ਇਕ ਇਸ ਪ੍ਰਕਾਰ ਦੀ ਮਿਸਾਲ ਹੈ—ਇਨ੍ਹਾਂ ਫਿਲਪਾਇਨ ਦੇ ਟਾਪੂਆਂ ਨੂੰ ਸਪਾਨੀਆਂ ਪਾਸੋਂ ਮੁਲ ਖਰੀਦਿਆ ਤੇ ਪੈਂਤੀ ਚਾਲੀ ਸਾਲ ਦੇ ਛੋਟੇ ਜਹੇ ਅਰਸੇ ਵਿਚ ਉਨ੍ਹਾਂ ਨੂੰ ਵਿਦਿਯਾ ਦੇ ਕੇ ਆਪਣਾ ਮੁਲਕ ਆਪ ਸੰਭਾਲਣ ਤੇ ਮੁਲਕ ਵਿਚ ਆਪ ਰਾਜ ਕਰਨ ਦੇ ਯੋਗ ਬਣਾਕੇ ਸੁਤੰਤ੍ਰ ਕਰ ਦਿਤਾ, ਚੀਨ ਦੀ ਅਜ਼ਾਦੀ ਦੀ ਲੜਾਈ ਵਿਚ ਜਿਥੋਂ ਤਕ ਹੋ ਸਕਿਆ ਮਦਦ ਕੀਤੀ। ਇਸੇ ਤਰ੍ਹਾਂ ਫਰਾਂਸ ਨੇ ਜਦ ਅਮਰੀਕਾ ਅੰਗ੍ਰੇਜ਼ਾਂ ਦੇ ਹੱਥੋਂ ਨਿਕਲਨ ਲਈ ਹਥ ਪੈਰ ਮਾਰ ਰਿਹਾ ਸੀ ਤੇ ਫਰਾਂਸ ਵਿਚ ਹਾਲਾਂ ਸ਼ਾਹਨਸ਼ਾਹੀਅਤ (Imperilism) ਦੀ ਸਪਿਰਟ ਪੈਦਾ ਨਹੀਂ ਹੋਈ ਸੀ ਅਮਰੀਕਾ ਦੀ ਮਦਦ ਦਿਲ ਖੋਲਕੇ ਕੀਤੀ ਤੇ ਉਸ ਦੀ ਆਜ਼ਾਦੀ ਦੀ ਲੜਾਈ ਨੂੰ ਕਾਮਯਾਬ ਬਣਾਇਆ। ਰੂਸੀ ਸਾਮਵਾਦੀਆਂ (Communists), ਦੀ ਹੁਣ ਸਦਾ ਇਹੀ ਤਾਕ ਲਗੀ ਰਹਿੰਦੀ ਹੈ ਕਿ ਕਿਸੇ ਮੁਲਕ ਦੇ ਕਿਰਤੀ ਕੁਝ ਰੌਲਾ ਰੱਪਾ ਪਾਉਣ ਤਾਂ ਉਹ ਇਨ੍ਹਾਂ ਦਾ ਸਾਥ ਦੇ ਕੇ

ਉਥੇ ਭੀ ਆਪਣੇ ਜਹੀ ਹਕੂਮਤ ਕਾਇਮ ਕਰਨ। ਹਿਟਲਰ ਅਤੇ ਮੁਸੋਲੀਨੀ ਜੇਹੇ ਡਿਕਟੇਟਰ ਸਾਰੀ ਦੁਨੀਆਂ ਨੂੰ ਆਪੋ ਆਪਣੀਆਂ ਡਿਕਟੇਟਰੀਆਂ ਹੇਠ ਲਿਆ ਕੇ ਲਤਾੜਨਾ ਚਾਹੁੰਦੇ ਹਨ।

ਹਰ ਇਕ ਮੁਲਕ ਦੀ ਸਮੁਚੀ ਰਾਜਨੀਤੀ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ—ਅੰਦਰੂਨੀ ਰਾਜਨੀਤੀ ਅਤੇ ਬੈਰੂਨੀ ਰਾਜਨੀਤੀ। ਬੈਰੂਨੀ ਰਾਜਨੀਤੀ ਦਾ ਵਿਚਾਰ ਅਸੀਂ ਉਪਰ ਕਰ ਆਏ ਹਾਂ, ਇਹ ਉਨ੍ਹਾਂ ਅਸੂਲਾਂ ਦਾ ਨਾਉਂ ਹੈ ਜੋ ਬਾਹਰਲੇ ਦੇਸਾਂ ਨਾਲ ਵਰਤਾਵਾ ਕਰਨ ਵਿਚ ਵਰਤੇ ਜਾਂਦੇ ਹਨ। ਅੰਦਰੂਨੀ ਰਾਜਨੀਤੀ ਵਿਚ ਉਹ ਚਾਲਾਂ ਆਉਂਦੀਆਂ ਹਨ ਜੋ ਕਿ ਮੁਲਕ ਵਿਚ ਰਹਿਣ ਵਾਲੇ ਵਸਨੀਕਾਂ ਨੂੰ ਪ੍ਰਚਲਤ ਹਕੂਮਤ ਦੇ ਅਧੀਨ ਰਖਣ ਲਈ ਵਰਤੀਆਂ ਜਾਂਦੀਆਂ ਹਨ। ਅੰਦਰੂਨੀ ਰਾਜਨੀਤੀ ਭੀ ਮੁਲਕ ਦੀ ਰਾਜ-ਬਣਤਰ ਤੇ ਹੀ ਨਿਰਭਰ ਹੈ। ਸਾਂਝੀਵਾਲਤਾ ਵਾਲੇ ਦੇਸਾਂ ਵਿਚ ਹਰ ਇਕ ਰਾਜਸੀ ਜਥਾ ਆਪਣੀ ਗਿਣਤੀ ਵਧਾਉਣੀ ਚਾਹੁੰਦਾ ਹੈ ਅਤੇ ਇਸ ਲਈ ਹਰ ਸੰਭਵ ਕੋਸ਼ਸ਼ ਕੀਤੀ ਜਾਂਦੀ ਹੈ ਕਿ ਆਪਣੇ ਕੰਮਾਂ ਦੁਆਰਾ ਬਹੁਤੇ ਵਸਨੀਕਾਂ ਦੀ ਹਮਦਰਦੀ ਖਿਚੀ ਜਾਵੇ। ਡਿਕਟੇਟਰ-ਸ਼ਿਪ ਵਿਚ ਕੇਵਲ ਡੰਡਾ ਹੀ ਪ੍ਰਧਾਨ ਹੈ, ਜਦ ਕਦੀ ਕੋਈ ਆਦਮੀ ਜਾਂ ਆਦਮੀਆਂ ਦਾ ਸੰਘਟਨ ਹਕੂਮਤ ਦੇ ਵਿਰੁਧ ਕਿਸੇ ਥਾਂ ਕੋਈ ਆਵਾਜ਼ ਕਢੇ ਤਾਂ ਇਕ ਦਮ ਉਸ ਨੂੰ ਕਾਬੂ ਕੀਤਾ ਜਾਂਦਾ ਹੈ, ਜਲਾਵਤਨ ਕੀਤਾ ਜਾਂਦਾ ਹੈ ਅਤੇ ਲੋੜ ਮਹਿਸੂਸ ਹੋਣ ਤੇ ਗੋਲੀ ਨਾਲ ਭੀ ਉਡਾਇਆ ਜਾਂਦਾ ਹੈ। ਰੂਸ ਅਤੇ ਜਰਮਨੀ ਦੀਆਂ ਇਸ ਪ੍ਰਕਾਰ ਦੀਆਂ ਉਦਾਹਰਣਾਂ ਅਜੇ ਭੁਲਣ

ਲਈ [illegible] ਹਨ । [illegible] ਵਾਲੇ [illegible]
ਆਪਣੇ ਅਧੀਨ ਮੁਲਕ ਵਿਚ ਸਦਾ ਤੋਂ ਹੀ [illegible] ਤੇ
ਰਾਜ ਕਰੋ" (Divide and rule) ਦੀ ਪਾਲਸੀ ਵਰਤਦੇ
ਰਹੇ ਹਨ । ਉਨ੍ਹਾਂ ਨੇ ਆਪਣੀ ਸਲਤਨਤ ਵਿਚ ਸਦਾ ਹੀ
ਇਹੋ ਪਾਲਸੀ ਚਲਾਈ ਤੇ ਅਜ ਕਲ ਭੀ ਦੁਨੀਆਂ ਦੇ
ਕਈ ਦੇਸ਼ਾਂ ਵਿਚ ਉਹਨਾਂ ਦੇ ਹਾਕਮਾਂ ਵਲੋਂ ਏਹੀ ਪਾਲਿਸੀ
ਵਰਤੀ ਜਾਂਦੀ ਹੈ ।

ਰਾਜ ਨੀਤੀ ਦੇ ਸੰਬੰਧ ਵਿਚ ਪੂਰਬ ਤੇ ਪੱਛਮ ਵਿਚ
ਕੋਈ ਖਾਸ ਫਰਕ ਨਹੀਂ ਜਾਪਦਾ ਕਿਉਂਕਿ ਇਹ ਚਾਲਾਂ
ਸਾਰੇ ਮੁਲਕ ਹੀ ਆਪਣੀ ਉਨਤੀ ਤੇ ਆਪਣੇ ਲਾਭ
ਲਈ ਉਸੇ ਤਰਾਂ ਚਲਦੇ ਹਨ ਜਿਸ ਤਰਾਂ ਭੀ ਉਨ੍ਹਾਂ ਨੂੰ
ਸਫਲਤਾ ਪ੍ਰਾਪਤ ਹੋ ਸਕਦੀ ਹੈ । ਸਮੁਚੇ ਤੌਰ ਤੇ ਇਹ ਕਿਹਾ
ਜਾ ਸਕਦਾ ਹੈ ਕਿ ਪਿਛਲੇ ਕੁਝ ਸਮੇਂ ਤੋਂ ਪੱਛਮੀਂ ਰਾਜ-
ਨੀਤੀ ਦਾ ਮੁਖ-ਮੰਤਵ ਦੂਸਰੇ ਮੁਲਕਾਂ ਨੂੰ ਅਧੀਨ ਕਰਨਾ
ਰਿਹਾ ਹੈ ਅਤੇ ਪੂਰਬੀ ਰਾਜ ਨੀਤੀ ਦਾ ਮੰਤਵ, ਜਪਾਨ ਤੋਂ
ਬਿਨਾਂ ਆਪਣੀ ਸੁਤੰਤ੍ਰਤਾ ਪ੍ਰਾਪਤ ਕਰਨਾ ਜਾਂ ਸੁਤੰਤ੍ਰ ਦੇਸਾਂ
ਵਿਚ ਆਪਣੀ ਸੁਤੰਤ੍ਰਤਾ ਨੂੰ ਕਾਇਮ ਰਖਣਾ ਰਿਹ ਹੈ ।
ਭਾਰਤ ਵਰਸ਼ ਵਿਚ ਇਸ ਪ੍ਰਕਾਰ ਦੀਆਂ ਦੋਵੇਂ ਰਾਜ-
ਨੀਤੀਆਂ ਪ੍ਰਚਲਤ ਹਨ । ਹਕੂਮਤ ਪੱਛਮੀ ਰਾਜਨੀਤੀ ਦੀ
ਪਾਲਸੀ ਤੇ ਕੰਮ ਕਰ ਰਹੀ ਹੈ ਅਤੇ ਮੁਲਕ ਦੇ ਰਾਜਸੀ ਲੀਡਰ
ਪੂਰਬੀ ਰਾਜਨੀਤੀ ਦੀ ਪਾਲਿਸੀ ਅਨੁਸਾਰ ਮੁਲਕੀ ਸੁਤੰਤ੍ਰਤਾ
ਨੂੰ ਪ੍ਰਾਪਤ ਕਰਨ ਲਈ ਹਰ ਯੋਗ ਤ੍ਰੀਕਾ ਵਰਤੋਂ ਵਿਚ
ਲਿਆਉਂਦੇ ਹਨ ।

ਮਹਾਤਮਾਂ ਗਾਂਧੀ ਨੇ ਪ੍ਰਦੇਸੀ ਹਕੂਮਤ ਦੇ ਹਥੋਂ ਰਾਜਸੀ ਵਾਗ ਡੋਰ ਨੂੰ ਕਢਕੇ ਮੁਲਕ ਦੇ ਵਸਨੀਕਾਂ ਦੇ ਹਥ ਲਿਆਉਣ ਲਈ ਸ਼ਾਂਤਮਈ ਦਾ ਤ੍ਰੀਕਾ ਕਢਕੇ ਦੁਨੀਆਂ ਦੀ ਰਾਜਨੀਤੀ ਵਿਚ ਵਾਧਾ ਕੀਤਾ ਹੈ। ਦੁਨੀਆਂ ਦੀ ਤਵਾਰੀਖ ਵਿਚ ਹੁਣ ਤਕ ਕਿਸੇ ਮੁਲਕ ਨੇ ਇਸ ਅਲੌਕਿਕ ਤੇ ਅਦਭੁਤ ਹਥਿਆਰ ਨਾਲ ਆਪਣੀ ਰਾਜਸੀ ਸੁਤੰਤ੍ਰਤਾ ਪ੍ਰਾਪਤ ਨਹੀਂ ਕੀਤੀ। ਜੇਕਰ ਮਹਾਤਮਾਂ ਗਾਂਧੀ ਅਤੇ ਉਨ੍ਹਾਂ ਦੇ ਸਾਥੀ ਭਾਰਤ ਵਰਸ਼ ਦੀ ਰਾਜਸੀ ਸੁਤੰਤ੍ਰਤਾ ਸ਼ਾਂਤਮਈ ਤ੍ਰੀਕੇ ਨਾਲ਼ ਪ੍ਰਾਪਤ ਕਰਨ ਵਿਚ ਕਾਮਯਾਬ ਹੋਏ ਤਾਂ ਦੁਨੀਆਂ ਦੀ ਤਵਾਰੀਖ ਵ੍ਹਿਚ ਇਹ ਇਕ ਅਤੀ ਸ਼ਾਨਦਾਰ ਅਤੇ ਸਦਾ ਰਹਿਣ ਵਾਲੀ ਯਾਦਗਾਰ ਹੋਵੇਗੀ।

## ੩—ਰਾਜਸੀ ਪਾਰਟੀਆਂ

ਪ੍ਰਾਚੀਨ ਸਮੇਂ ਵਿਚ ਰਾਜ ਕਾਜ ਦਾ ਸਾਰਾ ਕੰਮ ਰਾਜਾ ਕਰਿਆ ਕਰਦਾ ਸੀ। ਉਹ ਆਪਣੇ ਆਰਾਮ ਲਈ ਕੁਝ ਵਜ਼ੀਰ ਬਣਾ ਲੈਂਦਾ ਸੀ ਜੋ ਕਿ ਉਸ ਨੂੰ ਰਾਜ ਦਾ ਕੰਮ ਚਲਾਉਣ ਵਿਚ ਆਪੋ ਆਪਣੇ ਮਹਿਕਮਿਆਂ ਸੰਬੰਧੀ ਮੱਦਦ ਦਿਆ ਕਰਦੇ ਸਨ। ਇਨ੍ਹਾਂ ਵਜ਼ੀਰਾਂ ਨੂੰ ਬਨਾਉਣਾ ਜਾਂ ਹਟਾਉਣਾ ਰਾਜੇ ਦੇ ਅਖਤਿਆਰ ਵਿਚ ਹੀ ਹੁੰਦਾ ਸੀ। ਇਨ੍ਹਾਂ ਵਜ਼ੀਰਾਂ ਦਾ ਫਰਜ਼ ਕੇਵਲ ਰਾਜੇ ਨੂੰ ਆਪਣੇ ਵਲੋਂ ਨੇਕ ਸਲਾਹ ਦੇਣਾ ਸੀ; ਇਨ੍ਹਾਂ ਦੀ ਸਲਾਹ ਨੂੰ ਮੰਨਣਾ ਜਾਂ ਨ ਮੰਨਣਾ ਰਾਜੇ ਦਾ ਆਪਣਾ ਅਖਤਿਆਰ ਸੀ। ਸਾਰੇ ਰਾਜ ਵਿਚ ਸਰਕਾਰੀ ਤੌਰ ਤੇ ਜੋ ਕੁਝ ਕੰਮ ਹੁੰਦਾ ਸੀ ਉਸਦਾ

ਅਸਲੀ ਜ਼ੁਮੇਵਾਰ ਰਾਜਾ ਹੀ ਹੁੰਦਾ ਸੀ । ਸੰਖੇਪ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਪ੍ਰਾਚੀਨ ਸਮੇਂ ਵਿਚ ਗੁਰਨਮੈਂਟ ਦੀ ਸਾਰੀ ਤੇ ਹਰ ਪ੍ਰਕਾਰ ਦੀ ਤਾਕਤ ਰਾਜੇ ਦੇ ਹੱਥ ਵਿਚ ਹੁੰਦੀ ਸੀ, ਉਸਦਾ ਫੁਰਮਾਨ ਹੀ ਕਾਨੂੰਨ ਦੀ ਹੈਸੀਅਤ ਰਖਦਾ ਸੀ, ਅਤੇ ਪ੍ਰਜਾ ਦੀ ਉਨਤੀ ਤੇ ਇਸਦੇ ਪ੍ਰਸਪਰ ਮੇਲ ਮਿਲਾਪ ਤੇ ਅੰਦਰੂਨੀ ਸ਼ਾਂਤੀ ਦੀ ਜ਼ੁਮੇਵਾਰੀ ਰਾਜੇ ਦੇ ਸਿਰ ਹੀ ਹੁੰਦੀ ਸੀ ।

ਪ੍ਰੰਤੂ ਹੁਣ ਜ਼ਮਾਨਾ ਕੁਝ ਹੋਰ ਹੈ । ਹਰ ਇਕ ਉੱਨਤ ਦੇਸ ਦੀ ਗੁਰਨਮੈਂਟ ਰਾਜਸੀ ਪਾਰਟੀਆਂ ਦੇ ਸਹਾਰੇ ਤੇ ਚਲਦੀ ਹੈ । ਹਰ ਇਕ ਦੇਸ ਵਿਚ ਦੋ ਤਿੰਨ ਜਾਂ ਇਸ ਤੋਂ ਭੀ ਬਹੁਤੀਆਂ ਰਾਜਸੀ ਪਾਰਟੀਆਂ ਹਨ ਅਤੇ ਹਰ ਇਕ ਪਾਰਟੀ ਦਾ ਮੰਤਵ ਇਹੀ ਹੈ ਕਿ ਉਹ ਦੂਸਰੀਆਂ ਪਾਰਟੀਆਂ ਦੇ ਮੁਕਾਬਲੇ ਤੇ ਤਾਕਤਵਰ ਰਹੇ ਤਾ ਕਿ ਮੁਲਕ ਦੀ ਗੁਰਨਮੈਂਟ ਦੀ ਵਾਗ ਡੋਰ ਇਸ ਦੇ ਹੱਥ ਵਿਚ ਰਹੇ । ਇਸ ਲਈ ਹਰ ਇਕ ਪਾਰਟੀ ਆਮ ਜਨਤਾ ਨੂੰ ਖੁਸ਼ ਕਰਕੇ ਇਸ ਦੀ ਹਮਦਰਦੀ ਆਪਣੇ ਵਲ ਖਿਚਣਾ ਚਾਹੁੰਦੀ ਹੈ । ਇਹ ਤਦ ਹੀ ਸੰਭਵ ਹੋ ਸਕਦਾ ਹੈ ਜੇਕਰ ਤਾਕਤ ਵਿਚ ਆਉਣ ਜਾਂ ਹਰਮਨ ਪਿਆਰੀ ਬਨਣ ਵਾਲੀ ਪਾਰਟੀ ਆਮ ਜਨਤਾ ਨੂੰ ਬਹੁਤੇ ਤੋਂ ਬਹੁਤਾ ਸੁਖ ਤੇ ਆਰਾਮ ਥੋੜੇ ਤੋਂ ਥੋੜੇ ਖਰਚ ਵਿਚ ਦੇ ਸਕੇ । ਸਮੁਚੇ ਤੌਰ ਤੇ ਇਹ ਕਹਿਣਾ ਉਚਿਤ ਹੈ ਕਿ ਵਰਤਮਾਨ ਰਾਜਸੀ ਮੰਡਲ ਵਿਚ ਉਹੀ ਰਾਜਸੀ ਪਾਰਟੀ ਸਫਲਤਾ ਪ੍ਰਾਪਤ ਕਰ ਸਕਦੀ ਹੈ ਜੋ ਦੇਸ ਭਲਾਈ ਲਈ ਸਭ ਤੋਂ ਬਹੁਤਾ ਠੋਸ ਕੰਮ

ਕਰਕੇ ਦਿਖਾ ਸਕੇ ।

ਜੋ ਪਾਰਟੀ ਤਾਕਤਵਰ ਹੋਈ ਉਹ ਤੇ ਦੇਸ ਦੀ ਹਕੂਮਤ ਦਾ ਭਾਰ ਸਿਰ ਤੇ ਚੁਕ ਲੈਂਦੀ ਹੈ ਅਤੇ ਜੋ ਪਾਰਟੀ ਜਾਂ ਪਾਰਟੀਆਂ ਕਮਜ਼ੋਰ ਹੁੰਦੀਆਂ ਹਨ ਉਹ ਇਸ ਗੁਰ-ਨਮੈਂਟ ਨੂੰ ਚਲਾਉਣ ਵਾਲੀ ਪਾਰਟੀ ਦੀ ਵਿਰੋਧਤਾ ਕਰਦੀਆਂ ਹਨ । ਇਸ ਦਾ ਅਰਥ ਇਹ ਨਹੀਂ ਕਿ ਉਹ ਦੇਸ ਦੀ ਭਲਾਈ ਜਾਂ ਉਨਤੀ ਦੇ ਵਿਰੁਧ ਹਨ, ਬਲਕਿ ਇਨ੍ਹਾਂ ਕੰਮਾਂ ਲਈ ਤਾਂ ਉਹ ਆਪਣੇ ਆਪ ਨੂੰ ਤਿਆਰ ਕਰਦੀਆਂ ਹਨ। ਪ੍ਰੰਤੂ ਜਿਤਨੀ ਦੇਰ ਦੂਸਰੀ ਪਾਰਟੀ ਤਾਕਤ ਵਿਚ ਹੈ ਇਹ ਉਸ ਦੀ ਵਿਰੋਧਤਾ ਕਰਦੀਆਂ ਹਨ ਅਤੇ ਉਸ ਦੇ ਕੰਮਾਂ ਤੇ ਹਰ ਯੋਗ ਨੁਕਤਾਚੀਨੀ ਕਰਦੀਆਂ ਹਨ । ਆਪਣੇ ਨੁਕਤਾ ਨਿਗਾਹ ਤੋਂ ਮੁਲਕ ਦੀ ਭਲਾਈ ਲਈ ਸਕੀਮਾਂ ਬਣਾਕੇ ਪਬਲਕ ਦੇ ਸਾਹਮਣੇ ਲਿਆਂਦੀਆਂ ਜਾਂਦੀਆਂ ਹਨ ਅਤੇ ਇਕਰਾਰ ਕੀਤੇ ਜਾਂਦੇ ਹਨ ਕਿ ਜੇਕਰ ਆਉਣ ਵਾਲੀ ਚੋਣ ਵਿਚ ਪਬਲਕ ਨੇ ਸਾਨੂੰ ਅਪਣਾਇਆ ਤਾਂ ਅਸੀਂ ਦੇਸ਼ ਨੂੰ ਥੋੜੇ ਸਮੇਂ ਵਿਚ ਸ੍ਵਰਗ ਦਾ ਨਮੂਨਾ ਬਣਾਕੇ ਦਿਖਾਵਾਂਗੇ। ਤਾਂਤੇ ਇਨ੍ਹਾਂ ਦੀ ਵਿਰੋਧਤਾ ਕੇਵਲ ਗੁਰਨਮੈਂਟ ਪਾਰਟੀ ਨਾਲ ਹੈ; ਦੇਸ ਜਾਂ ਦੇਸ ਵਾਸੀਆਂ, ਜਾਂ ਦੇਸ ਦੇ ਰਾਜੇ ਨਾਲ ਨਹੀਂ। ਇਸੇ ਕਰਕੇ ਬਰਤਾਨੀਆਂ ਵਿਚ ਵਿਰੋਧੀ ਪਾਰਟੀ ਦਾ ਨਾਉਂ ਬੜਾ ਸਤਿਕਾਰ ਯੋਗ, ਬਾਦਸ਼ਾਹ ਦੀ ਖ਼ੈਰ ਖਾਹ ਵਿਰੋਧੀ ਪਾਰਟੀ (His Majesty's Loyal Opposition), ਹੈ।

ਪੱਛਮੀ ਮੁਲਕਾਂ ਵਿਚੋਂ ਹਰ ਇਕ ਵਿਚ ਵਖੋ ਵਖ ਰਾਜਸੀ ਪਾਰਟੀਆਂ ਪਾਈਆਂ ਜਾਂਦੀਆਂ ਹਨ । ਬਰਤਾਨੀਆਂ

ਵਿਚ ਵਡੀਆਂ ਵਡੀਆਂ ਤਿੰਨ ਪਾਰਟੀਆਂ ਹਨ—ਪਿਛਾਂਹ ਖਿਚੂ (Conservative), ਵਿਸ਼ਾਲ ਦਿਲ (Liberal) ਅਤੇ ਕਿਰਤੀ (Labour) ਪਾਰਟੀ। ਇਨ੍ਹਾਂ ਤੋਂ ਬਿਨਾਂ ਸੋਸ਼ਲਿਸਟ, ਸਾਮਵਾਦੀ (Communists), ਆਦਿ ਹੋਰ ਪਾਰਟੀਆਂ ਭੀ ਸ਼ਾਮਲ ਹਨ, ਪ੍ਰੰਤੂ ਉਨ੍ਹਾਂ ਦੀ ਕੋਈ ਖਾਸ ਅਹਿਮੀਅਤ ਨਹੀਂ। ਇਨ੍ਹਾਂ ਪਾਰਟੀਆਂ ਦੇ ਪਲੈਟ ਫਾਰਮ, ਅਥਵਾ ਦੇਸ ਨੂੰ ਉਨਤੀ ਵਲ ਲੈ ਜਾਣ ਦੇ ਤ੍ਰੀਕੇ ਤੇ ਮੁਲਕ ਦੀ ਸੇਵਾ ਦੇ ਸਾਧਨ, ਵੈਸੇ ਤਾਂ ਭਾਵੇਂ ਵਖੋ ਵਖ ਹਨ ਅਤੇ ਸ਼ਾਂਤੀ ਦੇ ਸਮੇਂ ਇਹ ਇਕ ਦੂਸਰੇ ਦੀ ਡਟਕੇ ਵਿਰੋਧਤਾ ਕਰਦੀਆਂ ਹਨ, ਪ੍ਰੰਤੂ ਜਦ ਕਦੀ ਬਾਹਰਲੇ ਸ਼ਤ੍ਰੂ ਨਾਲ ਟਾਕਰਾ ਹੋ ਜਾਵੇ ਜਾਂ ਅਜੇਹੀ ਗਲ ਵਿਚ ਜਿਸ ਤੋਂ ਮੁਲਕ ਨੂੰ ਸਮੁਚੇ ਤੌਰ ਤੇ ਨੁਕਸਾਨ ਪੁਜਦਾ ਹੋਵੇ ਤਾਂ ਇਹ ਸਾਰੀਆਂ ਪਾਰਟੀਆਂ ਰਲਕੇ ਕੰਮ ਕਰਨ ਨੂੰ ਭੀ ਤਿਆਰ ਬਰ ਤਿਆਰ ਰਹਿੰਦੀਆਂ ਹਨ। ਅਜੇਹੇ ਸਮੇਂ ਆਪਣੇ ਨਿਜ ਦੇ ਵਿਤਕਰਿਆਂ ਨੂੰ ਪਾਸੇ ਰਖਕੇ ਦੇਸ ਦੀ ਬਿਹਤਰੀ ਲਈ ਸਾਰੇ ਇਕਠੇ ਹੋ ਕੇ ਮੋਢਾ ਡਾਹੁੰਦੇ ਹਨ। ਵੀਹਵੀਂ ਸਦੀ ਦੀ ਤਵਾਰੀਖ ਹੀ ਇਸ ਗਲ ਦਾ ਕਾਫ਼ੀ ਸਬੂਤ ਦੇਂਦੀ ਹੈ ਕਿ ਜਦ ਭੀ ਕੋਈ ਖਤਰੇ ਦਾ ਮੌਕਾ ਆਇਆ ਤਾਂ ਇਨ੍ਹਾਂ ਸਾਰੀਆਂ ਪਾਰਟੀਆਂ ਨੇ ਆਪਣੇ ਘਰੋਗੀ ਝਗੜਿਆਂ ਨੂੰ ਪਾਸੇ ਰਖਕੇ ਮੁਲਕ ਦੀ ਸਮੁਚੀ ਬਿਹਤਰੀ ਲਈ ਇਕਠੇ ਹੋ ਕੇ ਤਾਣ ਲਾਇਆ। ਆਇਰਲੈਂਡ ਦੀ ਆਜ਼ਾਦੀ ਸੰਬੰਧੀ ਸਭ ਨੇ ਇਕੋ ਰਾਏ ਰਖੀ, ਦੁਨੀਆਂ ਦੇ ਮਹਾਂ ਜੰਗ ਵਿਚ ਸਾਰੀਆਂ ਪਾਰਟੀਆਂ ਨੇ ਰਲਕੇ ਹਿਸਾ ਲਿਆ, ੧੯੩੨ ਵਿਚ ਜਦ ਸੰਜਮਕ

ਦੁਨੀਆਂ (Financial world) ਦੀ ਹਾਲਤ ਨਾਜ਼ਕ ਦੇਖੀ ਤਾਂ ਮਿਸਟਰ ਰਾਮਜ਼ੇ ਮੈਕਡਾਨਲਡ ਨੂੰ ਭਾਵੇਂ ਕਿਰਤੀ ਪਾਰਟੀ ਨੇ ਮਹਾਂਮੰਤ੍ਰੀ ਬਣਾਇਆ ਸੀ ਉਸ ਨੇ ਝਟ ਪਟ ਕੌਮੀ ਗੁਰਨਮੈਂਟ ਬਣਾ ਲਈ ਅਤੇ ਦੂਸਰੀਆਂ ਪਾਰਟੀਆਂ ਦੇ ਲੀਡਰਾਂ ਨੂੰ ਆਪਣੇ ਨਾਲ ਮਿਲਾ ਲਿਆ। ਵਰਤਮਾਨ ਲੜਾਈ ਵਿਚ ਭੀ ਕੌਮੀ ਗੁਰਨਮੈਂਟ (National Govt) ਬਣੀ ਹੋਈ ਹੈ ਜਿਸ ਵਿਚ ਸਾਰੇ ਰਲ ਕੇ ਕੰਮ ਕਰ ਰਹੇ ਹਨ, ਅਤੇ ਹਿੰਦੁਸਤਾਨ ਦੀ ਆਜ਼ਾਦੀ ਦੇ ਸਵਾਲ ਨੂੰ ਇਨ੍ਹਾਂ ਕਦੀ ਪਾਰਟੀ ਸਵਾਲ ਬਣਾਇਆ ਹੀ ਨਹੀਂ। ਕਿਰਤੀ ਪਾਰਟੀ ਸਾਡੇ ਨਾਲ ਜ਼ਬਾਨੀ ਜਮਾਂ ਖਰਚ ਦੀ ਹਮਦਰਦੀ ਬੜੇ ਦਰਦ ਭਰੇ ਲਫਜ਼ਾਂ ਨਾਲ ਕਰਦੀ ਹੈ, ਪ੍ਰੰਤੂ ਪਿਛਲੇ ਥੋੜੇ ਸਾਲਾਂ ਦੇ ਅੰਦਰ ਅੰਦਰ ਇਹ ਦੋ ਵਾਰ ਰਾਜ ਭਾਗ ਦੀ ਮਾਲਕ ਬਣੀ ਹੈ, ਹਿੰਦੁਸਤਾਨ ਨੂੰ ਇਸਦੇ ਸਮੇਂ ਭੀ ਕੋਈ ਖਾਸ ਲਾਭ ਨਹੀਂ ਪੁਜਾ।

ਫਰਾਂਸ ਵਿਚ ਬਹੁਤ ਸਾਰੀਆਂ ਪਾਰਟੀਆਂ ਹਨ, ਪਿਛੇ-ਖਿਚੂ (Reactionary), ਢਿਲੜ (Modrate), ਤੇਜ਼ (Radical), ਸੋਸ਼ਿਲਿਸਟ (Socialist), ਸਾਮਵਾਦੀ (Communist), ਅਤੇ ਸਿੰਡੀ ਕੇਲਿਸਟ (Syndicalist), ਆਦਿ। ਫਰਾਂਸੀਸੀ ਰਾਜਸੀ ਪਾਰਟੀਆਂ ਵਿਚ ਇਹ ਖਾਸੀਅਤ ਹੈ ਕਿ ਹੋਰਨਾਂ ਮੁਲਕਾਂ, ਖਾਸ ਕਰਕੇ ਬਰਤਾਨੀਆਂ ਤੇ ਅਮ੍ਰੀਕਾ ਵਿਚ ਤਾਂ ਪਾਰਟੀਆਂ ਦੇ ਨਸ਼ਾਨੇ ਸਮੇਂ ਸਮੇਂ ਸਿਰ ਬਦਲਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਚਲਾਉਣ ਤੇ ਸਹਾਇਤਾ ਦੇਣ ਵਾਲੇ ਆਦਮੀ ਸਦਾ ਹੀ ਉਹੀ ਰਹਿੰਦੇ ਹਨ, ਪ੍ਰੰਤੂ ਫਰਾਂਸ

ਵਿਚ ਬਿਲਕੁਲ ਇਸ ਦੇ ਉਲਟ ਹੈ। ਇਥੇ ਪਾਰਟੀਆਂ ਦੇ ਮੰਤਵ ਸਦਾ ਇਕੋ ਰਹਿੰਦੇ ਹਨ, ਪ੍ਰੰਤੂ ਇਨ੍ਹਾਂ ਮੰਤਵਾਂ ਦੀ ਸਿਧੀ ਲਈ ਇਕ ਪਲੈਟ ਫਾਰਮ ਤੇ ਇਕਠੇ ਹੋਏ ਆਦਮੀ ਸਮੇਂ ਸਮੇਂ ਬਦਲਦੇ ਰਹਿੰਦੇ ਹਨ। ਕਿਸੇ ਹਸਾਊ ਲਿਖਾਰੀ ਨੇ ਠੀਕ ਕਿਹਾ ਹੈ ਕਿ ਫਰਾਂਸ ਵਿਚ ਰਾਜਸੀ ਲੀਡਰ ਉਸ ਨੂੰ ਮੰਨਿਆਂ ਜਾਂਦਾ ਹੈ ਜੋ ਸਵੇਰ ਵੇਲੇ ਸਾਮਵਾਦੀ ਹੋਵੇ, ਦੁਪਹਿਰ ਨੂੰ ਸੋਸ਼ਿਲਿਟ ਤੇ ਸ਼ਾਮ ਨੂੰ ਪਿਛਾਂਹ ਖਿੱਚੂ।

ਅਮਰੀਕਾ ਵਿਚ ਸਭ ਤੋਂ ਵਡੀਆਂ ਅਤੇ ਅਹਿਮ ਰਾਜਸੀ ਪਾਰਟੀਆਂ ਕੇਵਲ ਦੋ ਹੀ ਹਨ- ਡੈਮੋਕਰੇਟਿਕ ਅਤੇ ਰੀਪਬਲੀਕਨ। ਹਕੂਮਤ ਦੀ ਵਾਗ ਡੋਰ ਬਹੁਤ ਦੇਰ ਤੋਂ ਇਨ੍ਹਾਂ ਦੋਹਾਂ ਪਾਰਟੀਆਂ ਦੇ ਹੀ ਹਥਾਂ ਵਿਚ ਬਦਲਦੀ ਰਹੀ ਹੈ। ਕਿਰਤੀ, ਸੋਸ਼ਿਲਿਸਟ ਅਤੇ ਸਾਮਵਾਦੀ ਪਾਰਟੀਆਂ ਭੀ ਹਨ, ਪ੍ਰੰਤੂ ਉਨ੍ਹਾਂ ਦੀ ਗਿਣਤੀ ਬੜੀ ਥੋੜੀ ਹੈ।

ਇਸੇ ਤਰਾਂ ਹੋਰ ਪੱਛਮੀ ਦੇਸਾਂ ਦਾ ਭੀ ਅਜੇਹਾ ਹੀ ਹਾਲ ਹੈ। ਕਿਸੇ ਵਿਚ ਦੋ ਰਾਜਸੀ ਪਾਰਟੀਆਂ ਹਨ, ਕਿਸੇ ਵਿਚ ਤਿੰਨ, ਕੇਵਲ ਨਾਉਂ ਵਖੋ ਵਖਰੇ ਹਨ। ਡਿਕਟੇਟਰ ਸ਼ਿਪ ਵਾਲੇ ਦੇਸਾਂ ਵਿਚ ਅਸਲੀ ਰਾਜਸੀ ਪਾਰਟੀ ਕੇਵਲ ਇਕੋ ਇਕ ਹੈ, ਕਿਉਂਕਿ ਇਹ ਵਿਰੋਧੀ ਪਾਰਟੀ ਨੂੰ ਹੋਂਦ ਵਿਚ ਹੀ ਨਹੀਂ ਆਉਣ ਦਿੰਦੇ।

ਰਾਜਸੀ ਪਾਰਟੀਆਂ ਸਾਡੇ ਮੁਲਕ ਵਿਚ ਭੀ ਹਨ, ਪ੍ਰੰਤੂ ਇਨ੍ਹਾਂ ਦੀ ਬਣਤਰ ਕਿਸੇ ਹੋਰ ਹੀ ਤ੍ਰੀਕੇ ਤੇ ਬਣੀ ਹੋਈ ਹੈ। ਜਿਸ ਤਰਾਂ ਪਿਛੇ ਦਰਸਾਇਆ ਗਿਆ ਹੈ, ਪੱਛਮ

ਵਿਚ ਹਰ ਇਕ ਪਾਰਟੀ ਦਾ ਮੁਖ–ਮੰਤਵ ਮੁਲਕ ਦੀ ਸਭ ਤੋਂ ਵਧਕੇ ਸੇਵਾ ਕਰਨਾ ਅਤੇ ਇਸ ਨੂੰ ਉਨਤੀ ਵਲ ਲੈ ਜਾਣਾ ਹੈ । ਸਾਡੀਆਂ ਰਾਜਸੀ ਪਾਰਟੀਆਂ, ਸਵਾਏ ਕਾਂਗ੍ਰਸ ਦੇ, ਕੇਵਲ ਆਪੋ ਆਪਣੇ ਧੜੇ ਦੀ ਬੇਹਿਤਰੀ ਚਾਹੁੰਦੀਆਂ ਹਨ । ਬਾਕੀ ਸਾਰਾ ਦੇਸ ਪਵੇ ਛਠੇ ਖੂਹ ਵਿਚ, ਪ੍ਰੰਤੂ ਸਾਡੇ ਧੜੇ ਨੂੰ ਦੂਸਰਿਆਂ ਦੇ ਮੁਕਾਬਲੇ ਬਹੁਤੇ ਹੱਕ ਮਿਲ ਜਾਣ, ਇਹ ਹੈ ਇਨ੍ਹਾਂ ਦਾ ਮੁਖ ਮੰਤਵ । ਇਕ ਹੋਰ ਖਾਸ ਨੁਕਸ ਜੋ ਸਾਡੇ ਦੇਸ ਦੀਆਂ ਪਾਰਟੀਆਂ ਵਿਚ ਹੈ ਉਹ ਇਹ ਹੈ ਕਿ ਇਹ ਕਿਸੇ ਖਾਸ ਕੌਮੀ ਮੰਤਵ ਨੂੰ ਲੈ ਕੇ ਨਹੀਂ ਬਣਾਈਆਂ ਗਈਆਂ, ਬਲਕਿ ਇਨ੍ਹਾਂ ਦੀ ਨਿਉਂ ਮਜ਼ਹਬੀ ਜਜ਼ਬਾਤ ਤੇ ਰਖੀ ਗਈ ਹੈ। ਇਸ ਲਈ ਨਤੀਜਾ ਇਹ ਹੋਇਆ ਹੈ ਕਿ ਮੁਲਕ ਵਿਚ ਸ਼ਾਂਤੀ ਵਰਤਣ ਦੀ ਥਾਂ ਮਜ਼ਹਬੀ ਅਗ ਬਹੁਤੀ ਭੜਕ ਉਠੀ ਹੈ ਅਤੇ ਮਜ਼ਹਬੀ ਨਫ਼ਰਤ ਦਿਨੋ ਦਿਨ ਵਧ ਰਹੀ ਹੈ।

ਗਿਣਤੀ ਕਰਨ ਲਈ ਤਾਂ ਸਾਡੇ ਦੇਸ ਵਿਚ ਭੀ ਬਹੁਤ ਸਾਰੀਆਂ ਰਾਜਸੀ ਪਾਰਟੀਆਂ ਹਨ । ਪ੍ਰੰਤੂ ਮੋਟੀਆਂ ਮੋਟੀਆਂ ਪਾਰਟੀਆਂ ਜਿਨ੍ਹਾਂ ਦੀ ਦੇਸ ਵਿਚ ਕੁਝ ਸੁਣਵਾਈ ਹੈ ਕੇਵਲ ਤਿੰਨ ਹੀ ਹਨ-ਕਾਂਗਰਸ, ਹਿੰਦੂ ਮਹਾਂ ਸਭਾ ਅਤੇ ਮੁਸਲਮ ਲੀਗ। ਵਖੋ ਵਖ ਧਰਮਾਂ ਦੇ ਪੈਰੋਕਾਰ ਜਿਨ੍ਹਾਂ ਦੇ ਖਿਆਲਾਂ ਵਿਚ ਵਿਸ਼ਾਲਤਾ ਪ੍ਰਸਪਰ ਹਮਦਰਦੀ ਤੇ ਦੇਸ ਦੀ ਉਨਤੀ ਘਰ ਕਰ ਗਈ ਹੈ ਉਹ ਤੇ ਸਭ ਕਾਂਗ੍ਰਸ ਦਾ ਸਾਥ ਦਿੰਦੇ ਹਨ ਤੇ ਕਾਂਗਰਸ ਦੀ ਮਦਦ ਕਰਦੇ ਹਨ ਜਾਂ ਇਸ ਨਾਲ ਪੂਰੀ ਪੂਰੀ ਹਮਦਰਦੀ ਰਖਦੇ ਹਨ, ਪ੍ਰੰਤੂ ਉਹ ਪੁਰਸ਼ ਜੋ

ਮਜ਼ਹਬੀ ਨੁਕਤਾਨਿਗਾਹ ਤੋਂ ਤੰਗ ਖਿਆਲੀਏ ਹਨ ਜਾਂ ਜਾਣਦੇ ਬੁਝਦੇ ਹੋਏ ਅਨਪੜ੍ਹ ਲੋਕਾਂ ਦੀ ਮੂਰਖਤਾ ਤੋਂ ਲਾਭ ਉਠਾ ਕੇ ਆਪਣਾ ਜ਼ਾਤੀ ਉਲੂ ਸਿਧਾ ਕਰਨਾ ਚਾਹੁੰਦੇ ਹਨ ਉਹ ਮਜ਼ਹਬੀ ਸਭਾਵਾਂ ਅਥਵਾ ਨਾਮ ਧ੍ਰੀਕ ਰਾਜਸੀ ਸਭਾਵਾਂ ਦੇ ਮੈਂਬਰ ਹਨ। ਸਿਖਾਂ ਵਿਚ ਭੀ ਇਸ ਸਮੇਂ ਦੋ ਰਾਜਸੀ ਪਾਰਟੀਆਂ ਹਨ। ਅਕਾਲੀ ਪਾਰਟੀ ਜਿਸ ਨੇ ਜਨਮ ਤਾਂ ਗੁਰਦਵਾਰਾ ਸੁਧਾਰ ਕਰਨ ਲਈ ਲਿਆ ਸੀ, ਪ੍ਰੰਤੂ ਹੁਣ ਰਾਜਸੀ ਜਾਮਾ ਪਹਿਨ ਲਿਆ ਹੈ ਅਤੇ ਸਿਖ ਨੈਸ਼ਨਲ ਪਾਰਟੀ ਜਿਸ ਵਿਚ ਬਹੁਤੇ ਮਾਡਰੇਟ ਖਿਆਲ ਦੇ ਆਦਮੀ ਹਨ।

ਰਾਜਸੀ ਪਾਰਟੀਆਂ ਕੀ ਕੰਮ ਕਰਦੀਆਂ ਹਨ? ਇਨ੍ਹਾਂ ਦੇ ਮੋਟੇ ਮੋਟੇ ਕੰਮਾਂ ਦਾ ਵੇਰਵਾ ਹੇਠ ਲਿਖੇ ਪ੍ਰਕਾਰ ਹੈ:—

**(੧) ਵੋਟਰਾਂ ਦੇ ਨਾਉਂ ਲਿਖਾਉਣੇ:**—ਜਦ ਚੋਣ ਦਾ ਸਮਾਂ ਨੇੜੇ ਆ ਗਿਆ ਹੋਵੇ ਤੇ ਵੋਟਰਾਂ ਦੀਆਂ ਲਿਸਟਾਂ ਤਿਆਰ ਹੁੰਦੀਆਂ ਹੋਣ ਉਸੇ ਸਮੇਂ ਤੋਂ ਹਰ ਇਕ ਪਾਰਟੀ ਵੋਟਰਾਂ ਤੇ ਆਪੋ ਆਪਣਾ ਅਸਰ ਪਾਉਣਾ ਅਰੰਭ ਕਰ ਦਿੰਦੀ ਹੈ। ਪਾਰਟੀ ਦੇ ਕਾਰਿੰਦੇ ਆਪਣੇ ਹਿੱਸੇ ਆਏ ਇਲਾਕਿਆਂ ਵਿਚ ਫਿਰ ਟੁਰ ਕੇ ਵੋਟਰਾਂ ਦੇ ਨਾਉਂ ਦਰਜ ਕਰਵਾਉਂਦੇ ਜਾਂਦੇ ਹਨ ਤੇ ਗਲਾਂ ਗਲਾਂ ਵਿਚ ਹਰ ਇਕ ਨਾਲ ਇਕਰਾਰ ਕਰੀ ਜਾਂਦੇ ਹਨ ਕਿ ਵੋਟ ਸਾਡੇ ਵਲ ਹੀ ਪਾਉਣੀ।

ਪੱਛਮੀ ਦੇਸਾਂ ਵਿਚ ਰਾਜਸੀ ਪਾਰਟੀਆਂ ਬਹੁਤ ਦੇਰ

ਤੋਂ ਚਲੀਆਂ ਆਉਂਦੀਆਂ ਕਰਕੇ ਹਰ ਇਕ ਪਾਰਟੀ ਦੇ ਪੱਕੇ ਵੋਟਰ ਬਣੇ ਹਏ ਹਨ; ਇਸ ਲਈ ਉਨ੍ਹਾਂ ਨੂੰ ਢੂੰਡ ਕੇ ਉਨ੍ਹਾਂ ਦੇ ਨਾਉਂ ਰਜਿਸਟਰ ਕਰਵਾਉਣ ਵਿਚ ਖਾਸ ਔਖ ਨਹੀਂ ਹੁੰਦੀ। ਸਾਡੇ ਮੁਲਕ ਵਿਚ ਰਾਜਸੀ ਪਾਰਟੀਆਂ ਅਜੇ ਹੁਣੇ ਹੀ ਉਤਪੰਨ ਹੋਈਆਂ ਹਨ; ਇਸ ਲਈ ਵੋਟਰਾਂ ਦੇ ਰਜਿਸਟਰ ਕਰਵਾਉਣ ਵਿਚ ਪਾਰਟੀ ਵਲੋਂ ਹਾਲਾਂ ਕੋਈ ਖਾਸ ਦਿਲਚਸਪੀ ਨਹੀਂ ਲਈ ਜਾਂਦੀ। ਵੋਟਰਾਂ ਦੀ ਲਿਸਟ ਬਨਾਉਣ ਦੀ ਜ਼ੁਮੇਵਾਰੀ ਪਟਵਾਰੀ ਤੇ ਹੀ ਛਡੀ ਹੋਈ ਹੈ। ਉਹ ਜਿਸ ਨੂੰ ਮਰਜ਼ੀ ਹੈ ਕਿਸੇ ਸਿੱਧੇ ਪੁੱਠੇ ਤ੍ਰੀਕੇ ਨਾਲ ਵੋਟਰ ਬਣਾ ਦੇਵੇ ਤੇ ਜਿਸ ਨੂੰ ਮਰਜ਼ੀ ਹੈ ਵੋਟਰਾਂ ਦੀ ਲਿਸਟ ਵਿਚੋਂ ਕੱਢ ਛੱਡੇ। ਇਸ ਸੰਬੰਧ ਵਿਚ ਸਾਨੂੰ ਯਾਦ ਹੈ ਕਿ ਇਕ ਵਾਰ ਕੇਂਦਰੀ ਅਸੈਂਬਲੀ ਦੀ ਚੋਣ ਲਈ ਪੰਡਿਤ ਮਦਨ ਮੋਹਨ ਮਾਲਵੀਆ ਜੀ ਦਾ ਨਾਉਂ ਵੋਟਰਾਂ ਦੀ ਲਿਸਟ ਵਿਚ ਨਹੀਂ ਲਿਖਿਆ ਗਿਆ ਸੀ, ਹਾਲਾਂਕਿ ਉਹ ਬੜੀ ਦੇਰ ਤੋਂ ਪਹਿਲਾਂ ਅਸੈਂਬਲੀ ਦੇ ਮੈਂਬਰ ਚਲੇ ਆਉਂਦੇ ਸਨ। ਸੋ ਸਾਡੇ ਦੇਸ ਦੀਆਂ ਰਾਜਸੀ ਪਾਰ-ਟੀਆਂ ਵੋਟਰਾਂ ਨੂੰ ਰਜਿਸਟਰ ਕਰਵਾਉਣ ਦੇ ਸੰਬੰਧ ਵਿਚ ਹਾਲਾਂ ਕਾਫੀ ਅਨਗਹਿਲੀ ਤੋਂ ਹੀ ਕੰਮ ਲੈਂਦੀਆਂ ਹਨ।

**(੨) ਉਮੀਦਵਾਰਾਂ ਦੀ ਚੋਣ ਤੇ ਨਾਮ-ਜ਼ਦਗੀ:**—ਰਾਜਸੀ ਪਾਰਟੀਆਂ ਦਾ ਦੂਸਰਾ ਕੰਮ ਹੈ ਉਮੀਦ-ਵਾਰਾਂ ਦੀ ਯੋਗ ਚੋਣ ਕਰਕੇ ਉਨ੍ਹਾਂ ਨੂੰ ਆਪਣੀ ਪਾਰਟੀ ਵਲੋਂ ਖੜੇ ਕਰਨਾ। ਇਹ ਬੜੀ ਭਾਰੀ ਜ਼ੁਮੇਵਾਰੀ ਦਾ

ਕੰਮ ਹੈ ਅਤੇ ਖਾਸ ਕਰਕੇ ਉਨ੍ਹਾਂ ਪੱਛਮੀ ਦੇਸਾਂ ਵਿਚ ਜਿਥੇ ਮੁਲਕ ਦਾ ਪ੍ਰਧਾਨ, ਵਖੋ ਵਖ ਸੂਬਿਆਂ ਜਾਂ ਰਿਆਸਤਾਂ ਦੇ ਗਵਰਨਰ, ਵਡੀਆਂ ਛੋਟੀਆਂ ਕਚਹਿਰੀਆਂ ਦੇ ਜੱਜ, ਕੇਂਦਰੀ ਤੇ ਸੂਬਕ ਕਾਨੂੰਨ-ਘੜਨੀਆਂ ਕੌਂਸਲਾਂ ਦੇ ਮੈਂਬਰ, ਆਦਿ, ਸਭ ਵੋਟਰਾਂ ਰਾਹੀਂ ਚੁਣੇ ਜਾਂਦੇ ਹਨ। ਸਾਡੇ ਦੇਸ ਵਿਚ ਤਾਂ ਅਜੇਹੀਆਂ ਚੋਣਾਂ ਕੇਵਲ ਕਾਨੂੰਨ-ਘੜਨੀਆਂ ਕੌਂਸਲਾਂ, ਡਿਸਟ੍ਰਿਕਟ ਬੋਰਡਾਂ ਜਾਂ ਮਿਉਨਸਪੈਲਟੀਆਂ ਤਕ ਹੀ ਮਹਿਦੂਦ ਹਨ। ਇਸ ਲਈ ਇਥੇ ਇਹ ਕੰਮ ਇਤਨਾ ਮੁਸ਼-ਕਲ ਨਹੀਂ ਜਿਤਨਾ ਕਈ ਪੱਛਮੀ ਦੇਸਾਂ ਵਿਚ ਹੈ। ਫਿਰ ਭੀ ਹਰ ਥਾਂ ਇਹ ਖਾਸ ਖਿਆਲ ਰਖਣਾ ਪੈਂਦਾ ਹੈ ਕਿ ਉਮੀਦਵਾਰ ਉਹ ਖੜਾ ਕੀਤਾ ਜਾਵੇ ਜਿਸਦੀ ਸਫਲਤਾ ਦੀ ਪੂਰੀ ਪੂਰੀ ਆਸ ਹੋਵੇ। ਇਸ ਲਈ ਉਸਦਾ ਜ਼ਾਤੀ ਰਸੂਖ, ਉਸਦੇ ਦੋਸਤ ਤੇ ਰਿਸ਼ਤੇਦਾਰ ਆਦਿਕਾਂ ਦਾ ਦਾਇਰਾ, ਉਸਦੀ ਆਪਣੀ ਮਾਲੀ ਹਾਲਤ ਤੇ ਉਸ ਨੂੰ ਮਾਲੀ ਮੱਦਦ ਮਿਲਣ ਦੇ ਹੋਰ ਵਸੀਲੇ, ਆਦਿ, ਸਭ ਗਲਾਂ ਤੇ ਗਹੁ ਨਾਲ ਵਿਚਾਰ ਕਰਨੀ ਪੈਂਦੀ ਹੈ।

## (੩) ਪਾਰਟੀ ਦੀ ਪਾਲਸੀ ਨੂੰ ਨਖੇਰਨਾ:—

ਉਮੀਦਵਾਰ ਖੜੇ ਕਰਨ ਤੋਂ ਮਗਰੋਂ ਪਾਰਟੀ ਆਪਣੀ ਪਾਲਸੀ ਨੂੰ ਚੰਗੀ ਤਰਾਂ ਨਖੇਰ ਕੇ ਪ੍ਰਗਟ ਕਰਦੀ ਹੈ। ਪਾਰਟੀ-ਪਲੈਟ ਫਾਰਮ ਤਿਆਰ ਕੀਤਾ ਜਾਂਦਾ ਹੈ ਜਿਸ ਵਿਚ ਉਨ੍ਹਾਂ ਸਾਰੀਆਂ ਗਲਾਂ ਦਾ ਜ਼ਿਕਰ ਹੁੰਦਾ ਹੈ ਜੋ ਕਿ ਪਾਰਟੀ ਆਪਣੀ ਸਫਲਤਾ ਹੋਣ ਤੇ ਆਮ ਜਨਤਾ ਦੀ ਭਲਾਈ

ਲਈ ਕਰਨ ਦਾ ਇਕਰਾਰ ਕਰਦੀ ਹੈ। ਅਜੇਹੇ ਪਾਰਟੀ ਪਲੈਟ ਫਾਰਮ ਪੱਛਮੀ ਮੁਲਕਾਂ ਵਿਚ ਤਾਂ ਬੜੇ ਲੰਮੇ ਲੰਮੇ ਹੁੰਦੇ ਹਨ, ਸਾਡੇ ਦੇਸ ਵਿਚ ਹਾਲਾਂ ਇਹ ਗਲਾਂ ਬਹੁਤ ਨਵੀਆਂ ਹਨ, ਇਸ ਲਈ ਇਸ ਪ੍ਰਕਾਰ ਦੇ ਪਾਰਟੀ ਪਲੈਟ ਫਾਰਮਾਂ ਨੇ ਅਜੇ ਕੋਈ ਖਾਸ ਸ਼ਕਲ ਅਖਤਿਆਰ ਨਹੀਂ ਕੀਤੀ।

**(੪) ਪ੍ਰਚਾਰ ਕਰਨਾ:**—ਉਮੀਦਵਾਰ ਖੜੇ ਕਰ ਤੇ ਪਾਰਟੀ ਪਲੈਟ-ਫਾਰਮ ਤਿਆਰ ਕਰਕੇ, ਪਾਰਟੀ ਆਪਣਾ ਪ੍ਰਚਾਰ ਅਰੰਭ ਕਰ ਦੇਂਦੀ ਹੈ। ਹਰ ਇਕ ਵੋਟਰ ਤਕ ਪਾਰਟੀ ਦੇ ਪ੍ਰੋਗਰਾਮ ਤੇ ਉਮੀਦਵਾਰਾਂ ਦਾ ਸੰਦੇਸਾ ਪੁਚਾਇਆ ਜਾਂਦਾ ਹੈ। ਵਿਰੋਧੀ ਪਾਰਟੀ ਦੇ ਪ੍ਰੋਗ੍ਰਾਮ ਤੇ ਨੁਕਤਾਚੀਨੀ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਦੇ ਗੁਣਾਂ ਨੂੰ ਕੱਜ ਕੇ ਅਵਗੁਣਾਂ ਨੂੰ ਦਸ ਗੁਣਾਂ ਬਣਾਕੇ ਦਸਿਆ ਜਾਂਦਾ ਹੈ। ਆਮ ਜਨਤਾ ਤੇ ਖਾਸ ਕਰਕੇ ਵੋਟਰਾਂ ਪ੍ਰਤੀ ਇਹ ਦ੍ਰਿੜ ਕਰਵਾਇਆ ਜਾਂਦਾ ਹੈ ਕਿ ਆਉਣ ਵਾਲੀ ਚੋਣ ਵਿਚ ਸਫਲਤਾ ਕੇਵਲ ਇਸੇ ਪਾਰਟੀ ਦੀ ਹੀ ਹੋਵੇਗੀ। ਅਜੇਹੇ ਵੋਟਰਾਂ, ਸਭਾਵਾਂ ਜਾਂ ਲੀਡਰਾਂ ਤਕ ਰਸਾਈ ਕੀਤੀ ਜਾਂਦੀ ਹੈ ਜਿਨ੍ਹਾਂ ਹਾਲਾਂ ਕਿਸੇ ਪਾਸੇ ਵਾਇਦਾ ਨਹੀਂ ਕੀਤਾ ਹੁੰਦਾ। ਕਲੱਬਾਂ ਤੇ ਹੋਰ ਸੁਸਾਇਟੀਆਂ ਸ਼ੁਰੂ ਕੀਤੀਆਂ ਜਾਂਦੀਆਂ ਹਨ, ਨਵੇਂ ਅਖਬਾਰ ਤੇ ਰਸਾਲੇ ਆਦਿ ਚੋਣ ਨੂੰ ਕਾਮਯਾਬ ਕਰਨ ਲਈ ਕਢੇ ਜਾਂਦੇ ਹਨ। ਵੋਟਰਾਂ ਨੂੰ ਪ੍ਰੇਰ ਕੇ ਉਨ੍ਹਾਂ ਤੋਂ ਪ੍ਰਣ ਪਤ੍ਰ ਭਰਵਾਏ ਜਾਂਦੇ ਹਨ ਕਿ ਉਹ ਇਸੇ ਪਾਰਟੀ ਨੂੰ ਵੋਟ ਦੇਣਗੇ। ਅਤੇ ਚੋਣ ਵਿਚ ਖਰਚ ਕਰਨ ਲਈ

ਮਾਇਆ ਇਕੱਠੀ ਕੀਤੀ ਜਾਂਦੀ ਹੈ। ਪਾਰਟੀ ਪ੍ਰਚਾਰ ਕਰਨ ਲਈ ਹਰ ਇਕ ਸੰਭਵ ਤ੍ਰੀਕਾ ਵਰਤਿਆ ਜਾਂਦਾ ਹੈ:- ਪਬਲਕ ਮੀਟਿੰਗਾਂ ਕੀਤੀਆਂ ਜਾਂਦੀਆਂ ਹਨ, ਕਾਨਫ੍ਰੰਸਾਂ ਬੁਲਾਈਆਂ ਜਾਂਦੀਆਂ ਹਨ, ਮੁਜ਼ਾਹਰੇ ਕੀਤੇ ਜਾਂਦੇ ਹਨ, ਸਰਕੂਲਰ ਕਢੇ ਜਾਂਦੇ ਹਨ ਤੇ ਇਸ਼ਤਿਹਾਰ ਲਾਏ ਜਾਂਦੇ ਹਨ, ਅਜ ਕਲ ਤਾਂ ਸਿਨੇਮਾ ਤੇ ਰੇਡੀਓ ਤੋਂ ਭੀ ਅਜੇਹੇ ਮੌਕਿਆ ਤੇ ਕੰਮ ਲਿਆ ਜਾਂਦਾ ਹੈ।

ਪ੍ਰਚਾਰ ਦਾ ਕੰਮ ਭੀ ਪੱਛਮੀ ਦੇਸਾਂ ਵਿਚ ਹੀ ਪੂਰੇ ਤ੍ਰੀਕੇ ਅਨੁਸਾਰ ਕੀਤਾ ਜਾਂਦਾ ਹੈ । ਸਾਡੇ ਦੇਸ ਵਿਚ ਹਾਲਾਂ ਪਾਰਟੀ ਸਿਸਟਮ ਨੇ ਉਹ ਪਕਿਆਈ ਨਹੀਂ ਫੜੀ ਜੋ ਪੱਛਮੀ ਦੇਸਾਂ ਵਿਚ ਹੈ। ਇਸ ਲਈ ਪੂਰੇ ਤੌਰ ਤੇ ਪ੍ਰਚਾਰ ਕਰਨ ਲਈ ਪਾਰਟੀਆਂ ਖੁਲ੍ਹਾ ਡੁਲ੍ਹਾ ਖਰਚ ਨਹੀਂ ਕਰ ਸਕਦੀਆਂ । ਇਥੇ ਪ੍ਰਚਾਰ ਆਦਿ ਦਾ ਬੋਝ ਉਮੀਦਵਾਰਾਂ ਤੇ ਹੀ ਪੈਂਦਾ ਹੈ ।

## (੫) ਚੋਣ ਵਾਲੇ ਦਿਨ ਵੋਟਾਂ ਪੁਆਉਣੀਆਂ:-

ਜਿਸ ਦਿਨ ਚੋਣ ਹੋਣੀ ਹੁੰਦੀ ਹੈ ਪਾਰਟੀ ਦੇ ਸਾਰੇ ਵਰਕਰਾਂ ਦੀ ਭੂਤਨੀ ਭੁਲੀ ਰਹਿੰਦੀ ਹੈ, ਕਿਉਂਕਿ ਪਾਰਟੀ ਦੀ ਅਸਲ ਹਾਰ ਜਾਂ ਜਿਤ ਉਸੇ ਦਿਨ ਦੀਆਂ ਸਰਗਰਮੀਆਂ ਤੇ ਨਿਰਭਰ ਹੈ, ਕਾਰਾਂ, ਲਾਰੀਆਂ, ਤਾਂਗੇ, ਸਾਈਕਲ, ਆਦਿ ਹਰ ਇਕ ਪ੍ਰਕਾਰ ਦੇ ਵਸੀਲੇ ਵਰਤੋਂ ਵਿਚ ਲਿਆਏ ਜਾਂਦੇ ਹਨ ਅਤੇ ਬਹੁਤੇ ਵੋਟਰ ਇਕਠੇ ਕਰਨ ਦੇ ਯਤਨ ਕੀਤੇ ਜਾਂਦੇ ਹਨ ।

(ई) ਚੋਣ ਦੇ ਖਰਚ ਦਾ ਪ੍ਰਬੰਧ:- ਚੋਣ ਦੇ ਸਬੰਧ ਵਿਚ ਜੋ ਖਰਚ ਹੁੰਦਾ ਹੈ ਉਸਦਾ ਪ੍ਰਬੰਧ ਭੀ ਪਾਰਟੀ ਨੂੰ ਹੀ ਕਰਨਾ ਪੈਂਦਾ ਹੈ। ਸਾਡੇ ਦੇਸ ਵਿਚ ਤਾਂ ਹਾਲਾਂ ਇਹ ਸਾਰਾ ਖਰਚ ਉਮੀਦਵਾਰ ਨੂੰ ਆਪਣੀ ਜੇਬ ਵਿਚੋਂ ਹੀ ਕਰਨਾ ਪੈਂਦਾ ਹੈ, ਕਿਉਂਕਿ ਪਾਰਟੀਆਂ ਨੇ ਅਜੇ ਉਨੜੀ ਕਰਕੇ ਉਹ ਸ਼ਕਲ ਅਖਤਿਆਰ ਨਹੀਂ ਕੀਤੀ ਜੋ ਪੱਛਮ ਵਿਚ ਹੈ। ਪੱਛਮੀ ਦੇਸਾਂ ਵਿਚ ਭੀ ਖਰਚ ਦਾ ਬਹੁਤਾ ਹਿੱਸਾ ਤਾਂ ਉਮੀਦਵਾਰ ਨੂੰ ਹੀ ਦੇਣਾ ਪੈਂਦਾ ਹੈ ਅਤੇ ਨਾਮਜ਼ਦਗੀ ਵੇਲੇ ਇਹ ਖਾਸ ਖਿਆਲ ਰਖਿਆ ਜਾਂਦਾ ਹੈ ਕਿ ਉਮੀਦਵਾਰ ਕਿਤਨਾ ਕੁ ਖਰਚ ਕਰ ਸਕੇਗਾ ਅਤੇ ਇਸ ਦੇ ਮਿਤ੍ਰ ਜਾਂ ਰਿਸ਼ਤੇਦਾਰ ਇਸ ਨੂੰ ਕਿਤਨੀ ਕੁ ਮਦਦ ਦੇ ਸਕਣਗੇ। ਇਸ ਤੋਂ ਬਿਨਾਂ ਪਾਰਟੀ ਦੀ ਆਮਦਨ ਦੇ ਹੋਰ ਭੀ ਕਈ ਵਸੀਲੇ ਹਨ: ਉਨ੍ਹਾਂ ਆਦਮੀਆਂ ਪਾਸੋਂ ਜੋ ਪਾਰਟੀ ਨੇ ਪਹਿਲਾਂ ਆਪਣੇ ਰਸੂਖ ਨਾਲ ਨੌਕਰ ਕਰਵਾਏ ਹੁੰਦੇ ਹਨ ਉਨ੍ਹਾਂ ਦੀ ਤਨਖਾਹ ਦਾ ਖਾਸ ਹਿੱਸਾ ਚੋਣ ਦੇ ਆਮ ਖਰਚਾਂ ਲਈ ਲਿਆ ਜਾਂਦਾ ਹੈ, ਕਈ ਠੇਕੇਦਾਰ ਤੇ ਕੰਪਨੀਆਂ ਜੋ ਪਾਰਟੀ ਵਲੋਂ ਕਾਮਯਾਬ ਹੋਏ ਮੈਂਬਰਾਂ ਜਾਂ ਅਫਸਰਾਂ ਤੋਂ ਭਵਿਖਤ ਵਿਚ ਕਈ ਪ੍ਰਕਾਰ ਦੇ ਕੰਮ ਲੈਣਾ ਚਾਹੁੰਦੀਆਂ ਹਨ ਆਪਣੇ ਆਪ ਹਜ਼ਾਰਾਂ ਰੁਪੈ ਪਾਰਟੀ ਦੇ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੰਦੀਆਂ ਹਨ, ਅਤੇ ਕਈ ਮਰਦ ਔਰਤਾਂ ਆਪੋ ਆਪਣੇ ਨਿਜ ਦੇ ਕਈ ਪ੍ਰਕਾਰ ਦੇ ਖਿਆਲਾਂ ਅਨੁਸਾਰ ਇਸ ਪਾਰਟੀ ਫੰਡ ਵਿਚ ਆਪਣਾ

ਹਿੱਸਾ ਪਾਉਂਦੇ ਹਨ ।

**(੭) ਕਮਾਈ ਦੀ ਵੰਡ:—** ( Division of spoils )
ਜਦ ਪਾਰਟੀ ਆਪਣੇ ਮੰਤਵ ਵਿਚ ਕਾਮਯਾਬ ਹੋ ਜਾਂਦੀ ਹੈ ਤਾਂ ਖਰਚ ਆਮਦਨ ਦਾ ਹਿਸਾਬ ਚੁਕਾਕੇ ਆਪਣੀ ਕੀਤੀ ਹੋਈ ਕਮਾਈ ਦੀਆਂ ਵੰਡਾਂ ਪਾਉਂਦੀ ਹੈ । ਪਾਰਟੀ ਦੇ ਰਸੂਖ ਨਾਲ ਕਾਮਯਾਬ ਹੋਏ ਮੈਂਬਰਾਂ ਜਾਂ ਅਫਸਰਾਂ ਦੀ ਮਜਾਲ ਨਹੀਂ ਕਿ ਉਹ ਕੋਈ ਭੀ ਜ਼ਰੂਰੀ ਕੰਮ ਪਾਰਟੀ ਲੀਡਰਾਂ ਦੀ ਸਲਾਹ ਤੋਂ ਬਿਨਾਂ ਕਰਨ । ਜੇਕਰ ਕੋਈ ਅਜੇਹਾ ਕਰੇਗਾ ਤਾਂ ਉਹ ਆਪਣਾ ਭਵਿਖਤ ਸਦਾ ਲਈ ਗੰਵਾ ਬੈਠੇਗਾ । ਉਸ ਨੂੰ ਕੋਈ ਪਾਰਟੀ ਮੂੰਹ ਨਹੀਂ ਲਾਵੇਗੀ । ਇਸ ਲਈ ਜਦ ਭੀ ਨਵੀਆਂ ਅਸਾਮੀਆਂ ਤੇ ਆਦਮੀ ਲਾਉਣੇ ਹਨ, ਕੋਈ ਨਵਾਂ ਕੰਮ ਅਰੰਭ ਕਰਨਾ ਹੈ ਜਾਂ ਪੁਰਾਣੇ ਵਿਚ ਕੋਈ ਅਦਲਾ ਬਦਲੀ ਕਰਨੀ ਹੈ, ਇਹ ਸਭ ਕੁਝ ਪਾਰਟੀ ਲੀਡਰਾਂ ਦੇ ਫੈਸਲੇ ਅਨੁਸਾਰ ਹੁੰਦਾ ਹੈ । ਤਾਂਤੇ ਰਾਜ-ਪ੍ਰਬੰਧ ਸਬੰਧੀ ਜੋ ਕੁਝ ਕੰਮ ਹੁੰਦਾ ਹੈ ਇਨ੍ਹਾਂ ਲੀਡਰਾਂ ਦੇ ਇਸ਼ਾਰੇ ਤੇ ਹੁੰਦਾ ਹੈ, ਵਡੇ ਵਡੇ ਅਫਸਰ ਤੇ ਅਸੈਂਬਲੀਆਂ ਦੇ ਮੈਂਬਰ ਇਨ੍ਹਾਂ ਦੇ ਏਜੰਟ ਹਨ ।

ਜਿਹੜੀ ਪਾਰਟੀ ਚੋਣ ਵਿਚ ਹਾਰ ਜਾਵੇ, ਉਹ ਭੀ ਚੁਪ ਕਰਕੇ ਨਹੀਂ ਬਹਿੰਦੀ । ਚੋਣ ਦਾ ਨਤੀਜਾ ਨਿਕਲਨ ਤੇ ਉਹ ਝਟ ਪਟ ਅੰਦਰ ਝਾਤੀ ਮਾਰਕੇ ਆਪਣੇ ਘਰ ਦੀ ਸਫਾਈ ਕਰਦੇ ਹਨ । ਜਿਨ੍ਹਾਂ ਵਰਕਰਾਂ ਜਾਂ ਲੀਡਰਾਂ ਨੇ ਚੋਣ ਦੇ ਸਮੇਂ ਅਨਗਹਿਲੀ ਤੋਂ ਕੰਮ ਲਿਆ ਹੈ ਉਨ੍ਹਾਂ ਨੂੰ ਝਟ ਪਟ

ਬਦਲ ਦਿਤਾ ਜਾਂਦਾ ਹੈ ਅਤੇ ਹਾਰ ਦੇ ਸਾਰੇ ਕਾਰਨਾਂ ਦੀ ਚੰਗੀ ਤਰਾਂ ਪੜਚੋਲ ਕਰਕੇ ਉਨ੍ਹਾਂ ਸਭਨਾਂ ਦੀ ਊਣਤਾਈ ਨੂੰ ਪੂਰਾ ਕਰਨ ਦਾ ਯਤਨ ਕੀਤਾ ਜਾਂਦਾ ਹੈ। ਨਵੇਂ ਮੈਂਬਰ ਭਰਤੀ ਕਰਕੇ ਪਾਰਟੀ ਦੇ ਹਮਦਰਦੀਆਂ ਦੀ ਗਿਣਤੀ ਵਧਾਈ ਜਾਂਦੀ ਹੈ ਤੇ ਜਿੱਤੀ ਹੋਈ ਪਾਰਟੀ ਦੇ ਕੰਮਾਂ ਤੇ ਰੱਜ ਕੇ ਨੁਕਤਾ-ਚੀਨੀ ਕੀਤੀ ਜਾਂਦੀ ਹੈ। ਆਉਣ ਵਾਲੀ ਚੋਣ ਵਿਚ ਸਫਲਤਾ ਪ੍ਰਾਪਤ ਕਰਨ ਲਈ ਹੁਣ ਤੋਂ ਹੀ ਮੁਢ ਬੰਨ੍ਹਿਆਂ ਜਾਂਦਾ ਹੈ ਅਤੇ ਆਮ ਜਨਤਾ ਨੂੰ ਭਵਿਖਤ ਲਈ ਬੜੇ ਸਬਜ਼ ਬਾਗ ਵਿਖਾਏ ਜਾਂਦੇ ਹਨ ਜੋ ਉਨ੍ਹਾਂ ਨੂੰ ਪ੍ਰਾਪਤ ਹੋ ਸਕਣਗੇ ਜੇਕਰ ਉਹ ਇਸ ਪਾਰਟੀ ਦੀ ਮਦਦ ਕਰਨਗੇ।

## ੪—ਰਾਜਸੀ ਲੀਡਰ

ਭਾਵੇਂ ਮੁਲਕ ਦੇ ਰਾਜਸੀ ਕੰਮ ਚਲਾਉਣ ਲਈ ਹਰ ਇਕ ਮੁਲਕ ਵਿਚ ਰਾਜਸੀ ਪਾਰਟੀਆਂ ਬਣੀਆਂ ਹੋਈਆਂ ਹਨ, ਪ੍ਰੰਤੂ ਇਨ੍ਹਾਂ ਪਾਰਟੀਆਂ ਦਾ ਸਾਰਾ ਕੰਮ ਗਿਣਤੀ ਦੇ ਚੰਦ ਲੀਡਰਾਂ ਤੇ ਹੀ ਨਿਰਭਰ ਹੁੰਦਾ ਹੈ। ਸਚ ਇਹ ਹੈ ਕਿ ਵਰਤਮਾਨ ਸਮੇਂ ਵਿਚ ਹਰ ਇਕ ਮੁਲਕ ਦੀ ਗੌਰਨਮੈਂਟ, ਭਾਵੇਂ ਉਥੇ ਬਾਦਸ਼ਾਹਤ ਹੈ ਜਾਂ ਜਮਹੂਰੀਅਤ, ਇਨ੍ਹਾਂ ਰਾਜਸੀ ਲੀਡਰਾਂ ਦੇ ਇਸ਼ਾਰੇ ਤੇ ਹੀ ਚਲਦੀ ਹੈ। ਅਜੇਹੇ ਰਾਜਸੀ ਲੀਡਰ ਆਮ ਤੌਰ ਤੇ ਆਪ ਕਿਸੇ ਚੋਣ ਆਦਿ ਵਿਚ ਨਹੀਂ ਖੜ੍ਹੋਂਦੇ ਅਤੇ ਨਾਂ ਹੀ ਕੋਈ ਚੰਗਾ ਅਹੁਦਾ ਢੂੰਡਦੇ ਹਨ, ਇਨ੍ਹਾਂ ਦਾ ਕੰਮ ਕੇਵਲ ਅਜੇਹੇ ਆਦਮੀਆਂ ਨੂੰ ਕਾਨੂੰਨ ਘੜਨੀਆਂ ਕੌਂਸਲਾਂ ਜਾਂ ਅਸੈਂ-

ਬਲੀਆਂ ਵਿਚ ਅਤੇ ਹੋਰ ਸਰਕਾਰੀ ਅਹੁਦਿਆਂ ਲਈ ਕਾਮਯਾਬ ਕਰਵਾਉਣਾ ਹੁੰਦਾ ਹੈ ਜੋ ਇਨ੍ਹਾਂ ਦੇ ਇਸ਼ਾਰੇ ਤੇ ਚਲਣ। ਇਸੇ ਕਾਰਨ ਇਨ੍ਹਾਂ ਰਾਜਸੀ ਲੀਡਰਾਂ ਨੂੰ ਰਾਜੇ ਬਨਾਉਣ ਵਾਲੇ ( King makers ) ਕਿਹਾ ਜਾਂਦਾ ਹੈ।

ਪੱਛਮੀ ਮੁਲਕਾਂ ਵਿਚ ਅਜੇਹੇ ਰਾਜਸੀ ਲੀਡਰ ਬੜੇ ਤਜਰਬਾਕਾਰ, ਹੁਸ਼ਿਆਰ, ਦੂਰ-ਅੰਦੇਸ਼ ਅਤੇ ਚਾਲ ਬਾਜ਼ ਹੁੰਦੇ ਹਨ। ਪ੍ਰੰਤੂ ਜਿਥੋਂ ਤਕ ਦੇਸ ਦੀ ਬੇਹਤਰੀ ਦਾ ਸੰਬੰਧ ਹੈ ਇਨ੍ਹਾਂ ਦਾ ਇਖਲਾਕ ਬੜਾ ਉਚਾ ਅਤੇ ਸੁਚਾ ਹੁੰਦਾ ਹੈ। ਭਾਵੇਂ ਆਪਣੀ ਵਿਰੋਧੀ ਪਾਰਟੀ ਨੂੰ ਹਾਰ ਦੇਣ ਲਈ ਕਈ ਪ੍ਰਕਾਰ ਦੀਆਂ ਚਾਲਾਂ ਚਲ ਜਾਣ, ਮੌਕਾ ਪੈਣ ਤੇ ਝੂਠ ਭੀ ਬੋਲਣ ਤੇ ਹੋਰ ਦਗ਼ੇ ਫਰੇਬ ਭੀ ਕਰਨ, ਪ੍ਰੰਤੂ ਮੁਲਕ ਦੀ ਬੇਹਤਰੀ ਨੂੰ ਇਹ ਲੋਕ ਕਿਸੇ ਭੀ ਕੀਮਤ ਤੇ ਨਹੀਂ ਵੇਚ ਸਕਦੇ। ਇਸਦੇ ਮੁਕਾਬਲੇ ਤੇ ਸਾਡੇ ਦੇਸ ਦੇ ਰਾਜਸੀ ਲੀਡਰ ਹਨ, ਜਿਨ੍ਹਾਂ ਵਿਚੋਂ ਉਂਗਲੀਆਂ ਤੇ ਗਿਣਨ ਜੋਗੇ ਬਾਹਰ ਕੱਢਕੇ ਬਾਕੀ ਸਾਰੇ ਹੀ ਅਜੇਹੇ ਹਨ ਜੋ ਆਪਣੇ ਜ਼ਾਤੀ ਲਾਭ ਲਈ ਹਰ ਪ੍ਰਕਾਰ ਦੀ ਕੌਮੀ ਕੁਰਬਾਨੀ ਕਰਨ ਨੂੰ ਤਿਆਰ ਹਨ। ਥੋੜੇ ਜੇਹੇ ਲਾਲਚ ਪਿਛੇ ਮੁਲਕ ਦੀ ਅਵੁਨਤੀ ਦੀ ਬਾਬਤ ਜੋ ਕੁਝ ਮਰਜ਼ੀ ਹੈ ਇਨ੍ਹਾਂ ਤੋਂ ਕਰਵਾ ਲਵੋ।

ਸਾਡੇ ਮੁਲਕ ਵਿਚ ਸਚੀ ਤੇ ਸੁਚੀ ਰਾਜਸੀ ਲੀਡਰਸ਼ਿਪ ਹਾਲਾਂ ਪੈਦਾ ਨਹੀਂ ਹੋਈ। ਟਾਵੇਂ ਟਾਵੇਂ ਲੀਡਰ ਅਜੇਹੇ ਮਿਲਦੇ ਹਨ ਜੋ ਹਰ ਪ੍ਰਕਾਰ ਦੇ ਲਾਲਚ ਨੂੰ ਠੁਕਰਾ ਸਕਦੇ ਹਨ, ਪ੍ਰੰਤੂ ਬਹੁਤੀ ਗਿਣਤੀ ਅਜੇਹੇ ਹੀ ਲੀਡਰਾਂ

ਦੀ ਹੈ ਜੋ ਕੌਮੀ ਅਣਖ ਤੇ ਮੁਲਕੀ ਬੇਹਤਰੀ ਨਿਜ ਸਵਾਰਥਾਂ ਲਈ ,ਕੁਰਬਾਨ ਕਰਨਾ ਕੋਈ ਵਡੀ ਗਲ ਨਹੀਂ ਸਮਝਦੇ। ਹਿੰਦੁਸਤਾਨ ਜਹੇ ਅਨਪੜ੍ਹ ਤੇ ਗਰੀਬ ਮੁਲਕ ਲਈ ਲੋੜ ਹੈ ਉਚੇ ਆਚਰਣ ਵਾਲੇ ਰਾਜਸੀ ਲੀਡਰਾਂ ਦੀ ਜੋ ਆਮ ਜਨਤਾ ਦੀ ਯੋਗ ਅਗਵਾਈ ਕਰਕੇ ਮੁਲਕ ਦੀ ਸਮੁਚੀ ਉਨਤੀ ਦਾ ਕਾਰਨ ਬਣਨ ।

## ੫—ਆਮ ਜਨਤਾ ਅਤੇ ਰਾਜਨੀਤੀ

ਵਰਤਵਾਨ ਸਾਂਝੀਵਾਲਤਾ (Democracy) ਦੇ ਜ਼ਮਾਨੇ ਵਿਚ ਕਿਸੇ ਮੁਲਕ ਦੀ ਰਾਜਨੀਤੀ ਦੀ ਅਸਲ ਤੇ ਸਮੁਚੀ ਜ਼ੁਮੇਵਾਰੀ ਉਸਦੀ ਆਮ ਜਨਤਾ ਦੇ ਸਿਰ ਹੈ। ਕਿਉਂਕਿ ਜੋ ਕੁਝ ਰਾਜਸੀ ਲੀਡਰ ਜਾਂ ਰਾਜਸੀ ਪਾਰਟੀਆਂ ਕਰ ਰਹੀਆਂ ਹਨ ਸਮਝਿਆ ਇਹੀ ਜਾਂਦਾ ਹੈ ਕਿ ਇਹ ਸਭ ਕੁਝ ਆਮ ਜਨਤਾ ਦੀ ਰੁਚੀ ਅਨੁਸਾਰ ਹੋ ਰਿਹਾ ਹੈ । ਜਦ ਕਦੀ ਆਮ ਜਨਤਾ ਨੂੰ ਤਾਕਤ ਵਿਚ ਆਈ ਹੋਈ ਰਾਜਸੀ ਪਾਰਟੀ ਦੀ ਰਾਜਨੀਤੀ ਚੰਗੀ ਨ ਲਗੇ ਤਾਂ ਉਨ੍ਹਾਂ ਪਾਸ ਵੋਟ ਦਾ ਤੇਜ਼ ਹਥਿਆਰ ਹੈ ਜਿਸ ਨਾਲ ਉਹ ਆਉਣ ਵਾਲੀ ਚੋਣ ਵਿਚ ਇਸ ਪਾਰਟੀ ਦੀਆਂ ਜੜ੍ਹਾਂ ਕਟ ਸਕਦੇ ਹਨ । ਅਸਲ ਵਿਚ ਹੁੰਦਾ ਭੀ ਇਸੇ ਤਰ੍ਹਾਂ ਹੈ । ਇਹੀ ਕਾਰਨ ਹੈ ਕਿ ਵਰਤਮਾਨ ਸਭਯ ਅਤੇ ਲੋਕ—ਰਾਜ ਦੇ ਭਾਗੀ ਮੁਲਕਾਂ ਵਿਚ ਗੁਰਨਮੈਂਟਾਂ ਦੀ ਅਦਲਾ ਬਦਲੀ ਸਮੇਂ ਸਮੇਂ ਅਨੁਸਾਰ ਹੁੰਦੀ ਰਹਿੰਦੀ ਹੈ। ਬਰਤਾਨੀਆਂ, ਅਮਰੀਕਾ ਤੇ ਫਰਾਂਸ ਆਦਿ ਦੇਸਾਂ ਦੀਆਂ ਤਵਾ-

ਰੀਖਾਂ ਇਸ ਗਲ ਦੀਆਂ ਸਾਖੀ ਹਨ ਕਿ ਕਦੇ ਇਕ ਪਾਰਟੀ ਤਾਕਤ ਵਿਚ ਆ ਜਾਂਦੀ ਹੈ ਅਤੇ ਕਦੇ ਦੂਸਰੀ। ਜਦ ਗੁਰਨਮੈਂਟ ਨੂੰ ਚਲਾਉਣ ਵਾਲੀ ਪਾਰਟੀ ਆਮ ਜਨਤਾ ਦੀਆਂ ਮੰਗਾਂ, ਇਛਿਆਵਾਂ ਅਤੇ ਉਮੰਗਾਂ ਨੂੰ ਪੂਰਾ ਕਰਨ ਵਿਚ ਕਾਮਯਾਬ ਨਹੀਂ ਹੁੰਦੀ ਤਾਂ ਝਟ ਪਟ ਉਸ ਨੂੰ ਮੂੰਹ ਦੀ ਖਾਣੀ ਪੈਂਦੀ ਹੈ ਅਤੇ ਮੁਲਕੀ ਹਕੂਮਤ ਦੀ ਵਾਗ ਡੋਰ ਦੂਸਰੀ ਪਾਰਟੀ ਦੇ ਹੱਥ ਸੌਂਪੀ ਜਾਂਦੀ ਹੈ। ਜੇਕਰ ਇਸ ਨੇ ਸਫਲਤਾ ਪ੍ਰਾਪਤ ਕੀਤੀ ਤਾਂ ਵਾਹ ਭਲੀ, ਨਹੀਂ ਤਾਂ ਉਸ ਤੋਂ ਅਗਲੀ ਚੋਣ ਤੇ ਕੁਝ ਹੋਰ ਪ੍ਰਬੰਧ ਹੋ ਜਾਂਦਾ ਹੈ। ਤਾਂ ਤੇ ਜੇਕਰ ਡੂੰਘੀ ਨਿਗ੍ਹਾ ਨਾਲ ਦੇਖਿਆ ਜਾਵੇ ਤਾਂ ਪਤਾ ਲਗੇਗਾ ਕਿ ਮੁਲਕ ਦੇ ਰਾਜਸੀ ਲੀਡਰਾਂ ਤੇ ਰਾਜਸੀ ਪਾਰਟੀਆਂ ਦੀ ਨਕੇਲ ਵੋਟਰਾਂ ਦੇ ਹੱਥ ਵਿਚ ਹੈ, ਇਹ ਜਿਸ ਪਾਸੇ ਮਰਜ਼ੀ ਹੈ ਉਨ੍ਹਾਂ ਨੂੰ ਟੋਰੀ ਫਿਰਨ।

ਉਪ੍ਰੋਕਤ ਕਥਨ ਤੋਂ ਇਹ ਭਲੀ ਪ੍ਰਕਾਰ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਉਨ੍ਹਾਂ ਮੁਲਕਾਂ ਵਿਚ ਜਿਥੇ ਲੋਕ ਰਾਜ ਪ੍ਰਚਲਤ ਹੈ ਮੁਲਕ ਦੀ ਰਾਜ ਨੀਤੀ ਦੀ ਅਸਲੀ ਜ਼ੁਮੇਵਾਰੀ ਆਮ ਜਨਤਾ ਦੇ ਸਿਰ ਹੈ। ਇਹ ਜ਼ੁਮੇਵਾਰੀ ਆਮ ਜਨਤਾ ਕਿਸ ਪ੍ਰਕਾਰ ਨਿਭਾਉਂਦੀ ਹੈ? ਹਰ ਬਾਲਗ ਮਰਦ ਇਸਤ੍ਰੀ ਨੂੰ ਵੋਟ ਦੇਣ ਦਾ ਅਧਿਕਾਰ ਪ੍ਰਾਪਤ ਹੈ ਅਤੇ ਹਰ ਇਕ ਚੋਣ ਵਿਚ ਉਹ ਵੋਟਾਂ ਆਪਣੀ ਸੋਚ ਵਿਚਾਰ ਤੇ ਸਮਝ ਨਾਲ ਦਿੰਦੇ ਹਨ। ਵੋਟ ਦੇ ਹੱਕ ਅਤੇ ਜ਼ੁਮੇਵਾਰੀ ਨੂੰ ਨਿਭਾਉਣ ਲਈ ਹਰ ਇਕ ਵਸਨੀਕ ਲਈ ਵਿਦਿਯਾ ਸ੍ਰਕਾਰ ਵਲੋਂ ਲਾਜ਼ਮੀ ਅਤੇ ਮੁਫਤ ਦਿਤੀ ਜਾਂਦੀ ਹੈ ਅਤੇ

ਆਮ ਤੌਰ ਤੇ ਹਰ ਇਕ ਵਸਨੀਕ ਆਪਣੇ ਤੌਰ ਤੇ ਕੁਝ ਹੋਰ ਵਿਦਿਆ ਭੀ ਪ੍ਰਾਪਤ ਕਰਦਾ ਹੈ। ਇਸ ਲਈ ਸ਼ਹਿਰੀ ਹੱਕਾਂ ਤੇ ਜ਼ੁਮੇਵਾਰੀਆਂ ਦੀ ਗਿਆਤ ਇਨ੍ਹਾਂ ਨੂੰ ਪੂਰੀ ਪੂਰੀ ਹੁੰਦੀ ਹੈ ਅਤੇ ਸਮਾਂ ਆਉਣ ਤੇ ਇਹ ਅਜੇਹੀਆਂ ਜ਼ੁਮੇਵਾਰੀਆਂ ਨੂੰ ਪੂਰੀ ਤਰਾਂ ਨਾਲ ਨਿਭਾਉਂਦੇ ਹਨ। ਜਦ ਭੀ ਕਦੀ ਚੋਣ ਦਾ ਮੌਕਾ ਆਉਂਦਾ ਹੈ ਤਾਂ ਸਾਡੇ ਦੇਸ ਵਾਂਗ ਨਹੀਂ ਕਿ ਆਪਣੀ ਵੋਟ ਨੂੰ ਕਿਸੇ ਰਿਸ਼ਤੇਦਾਰ ਦੀ ਲਿਹਾਜ਼ ਵਿਚ ਆ ਕੇ ਜਾਂ ਕਿਸੇ ਮਿਤ੍ਰ ਦੇ ਕਹਿਣ ਤੇ ਜਾਂ ਕਿਸੇ ਮਾਇਕ ਲਾਲਚ ਵਿਚ ਆ ਕੇ ਦੇ ਦੇਣਗੇ। ਬਲਕਿ ਚੋਣ ਵਿਚ ਖੜੇ ਹੋਏ ਉਮੀਦਵਾਰਾਂ ਦੀ ਪੜਚੋਲ ਕਰਕੇ ਜਿਹੜਾ ਹਰ ਇਕ ਵੋਟਰ ਨੂੰ ਯੋਗ ਅਤੇ ਕਾਬਲ ਮਲੂਮ ਹੁੰਦਾ ਹੈ ਉਸ ਦੇ ਹੱਕ ਵਿਚ ਵੋਟ ਪਾਈ ਜਾਂਦੀ ਹੈ। ਵੋਟ ਪਾਉਣ ਦੇ ਕੰਮ ਨੂੰ ਉਹ ਲੋਕ ਇਕ ਅਤਿ ਪਵਿਤ੍ਰ ਉੱਚਾ, ਤੇ ਜ਼ੁਮੇਵਾਰੀ ਦਾ ਕੰਮ ਸਮਝਦੇ ਹਨ, ਕਿਉਂਕਿ ਇਹੀ ਉਨ੍ਹਾਂ ਦੀ ਅਜ਼ਾਦੀ ਦੀ ਆਵਾਜ਼ ਹੈ। ਇਸ ਲਈ ਵੋਟ ਨੂੰ ਕਿਸੇ ਭੀ ਕੀਮਤ ਤੇ ਵੇਚਣ ਲਈ ਤਿਆਰ ਨਹੀਂ। ਵੋਟ ਨੂੰ ਉਹ ਆਪਣੀ ਜ਼ਮੀਰ ਸਮਝਦੇ ਹਨ ਅਤੇ ਹੈ ਭੀ ਇਹ ਗਲ ਸਚ, ਕਿਉਂਕਿ ਸਾਡੀ ਜ਼ਮੀਰ ਦਾ ਅਮਲੀ ਸਬੂਤ ਸਾਡੀ ਵੋਟ ਤੋਂ ਹੀ ਮਿਲਦਾ ਹੈ। ਅਤੇ ਜ਼ਮੀਰ ਦੀ ਸੁਤੰਤ੍ਰਤਾ ਮੁਲਕ ਦੀ ਰਾਜਸੀ ਸੁਤੰਤ੍ਰਤਾ ਦਾ ਮੁਢ ਹੈ। ਇਸ ਲਈ ਵੋਟ ਨੂੰ ਕਿਸੇ ਪ੍ਰਕਾਰ ਦੇ ਅਸਰ ਹੇਠ ਆਕੇ ਆਪਣੀ ਜਮੀਰ ਤੋਂ ਉਲਟ ਵਰਤਣਾ ਕੇਵਲ ਆਪਣੇ ਆਪ ਨਾਲ ਹੀ ਧ੍ਰੋਹ ਨਹੀਂ ਬਲਕਿ ਇਕ ਬੜੀ

ਭਾਰੀ ਕੌਮੀ ਗ਼ੱਦਾਰੀ ਹੈ ।

ਸਾਡੇ ਦੇਸ ਵਿਚ ਹਾਲਾਂ ਵੋਟ ਦੇ ਹੱਕ ਦੀ ਪਵਿੱਤ੍ਰਤਾ ਤੇ ਇਸ ਦੀ ਅਹਿਮੀਅਤ ਨੂੰ ਆਮ ਲੋਕੀ ਮਹਿਸੂਸ ਨਹੀਂ ਕਰਦੇ । ਸਮੁਚੇ ਤੌਰ ਤੇ ਸਾਡੀ ਆਮ ਜਨਤਾ ਵਿਚ ਅਜੇ ਇਤਨੀ ਸਮਝ ਤੇ ਵਿਚਾਰ ਹੀ ਨਹੀਂ ਕਿ ਉਹ ਆਪਣੇ ਹਕਾਂ ਤੇ ਜ਼ੁਮੇਵਾਰੀਆਂ ਨੂੰ ਚੰਗੀ ਤਰ੍ਹਾਂ ਸਮਝ ਸਕੇ । ਇਸ ਲਈ ਵੋਟ ਦੀ ਠੀਕ ਵਰਤੋਂ ਨਹੀਂ ਹੋ ਰਹੀ । ਕਈ ਪ੍ਰਕਾਰ ਦੇ ਬਾਹਰਲੇ ਅਸਰਾਂ ਹੇਠ ਜਾਂ ਕਈ ਵਾਰੀ ਮਾਇਕ ਲਾਲਚ ਵਿਚ ਆਕੇ ਹੀ ਵੋਟ ਨੂੰ ਇਕ ਮਾਮੂਲੀ ਬੇਜਾਨ ਚੀਜ਼ ਵਾਂਗ ਵੇਚਿਆ ਜਾਂਦਾ ਹੈ । ਜਿਸ ਮੁਲਕ ਦੇ ਵਸਨੀਕ ਵੋਟ ਦੀ ਪਵਿੱਤ੍ਰਤਾ ਤੇ ਅਹਿਮੀਅਤ ਨੂੰ ਸਮਝਕੇ ਇਸਦੀ ਯੋਗ ਵਰਤੋਂ ਨਹੀਂ ਕਰਦੇ ਉਸ ਵਿਚ ਲੋਕ ਰਾਜ ਦਾ ਪ੍ਰਚਲਤ ਹੋਣਾ ਮੁਸ਼ਕਿਲ ਹੀ ਨਹੀਂ ਬਲਕਿ ਅਸੰਭਵ ਹੈ।

ਇਸ ਸਬੰਧ ਵਿਚ ਅਸੀਂ ਇਹ ਕਹਿਣੋ ਨਹੀਂ ਰੁਕ ਸਕਦੇ ਕਿ ਭਾਵੇਂ ਪੱਛਮੀ ਦੇਸਾਂ ਦੇ ਲੋਕ ਵੋਟ ਦੇ ਹੱਕ ਨੂੰ ਪੂਰੀ ਤਰਾਂ ਸਮਝਕੇ ਵਰਤਦੇ ਹਨ, ਪ੍ਰੰਤੂ ਉਥੇ ਭੀ ਉਨ੍ਹਾਂ ਦੀਆਂ ਵੋਟਾਂ ਤੇ ਅਸਰ ਪਾਉਣ ਲਈ ਸਬੰਧਤ ਲੋਕਾਂ ਵਲੋਂ ਕਈ ਪ੍ਰਕਾਰ ਦੇ ਵਤੀਰੇ ਵਰਤੇ ਜਾਂਦੇ ਹਨ। ਆਖਰ-ਕਾਰ ਵੋਟਰਾਂ ਨੇ ਭੀ ਤਾਂ ਚੋਣ ਵਿਚ ਖੜੇ ਹੋਏ ਉਮੀਦਵਾਰਾਂ ਸਬੰਧੀ ਆਪਣੇ ਖਿਆਲ ਬਨਾਉਣੇ ਹੋਏ ਅਤੇ ਅਜੇਹੇ ਖਿਆਲ ਬਨਾਉਣ ਲਈ ਉਨ੍ਹਾਂ ਨੂੰ ਉਮੀਦਵਾਰਾਂ ਸਬੰਧੀ ਵਾਕਫੀਅਤ ਦੀ ਲੋੜ ਹੈ। ਬਸ ਇਸ ਸਬੰਧ ਵਿਚ ਅਰਥਾਤ ਉਮੀਦਵਾਰਾਂ ਸੰਬੰਧੀ ਵਾਕਫੀਅਤ ਦੇਣ ਵਿਚ ਕਈ ਪ੍ਰਕਾਰ

ਦੀਆਂ ਕੁਟਲਤਾਈਆਂ ਵਰਤੀਆਂ ਜਾਂਦੀਆਂ ਹਨ। ਅਖਬਾਰਾਂ ਵਿਚ ਝੂਠਾ ਪ੍ਰਾਪੇਗੰਡਾ ਕੀਤਾ ਜਾਂਦਾ ਹੈ। ਜਿਸ ਉਮੀਦਵਾਰ ਨੂੰ ਪਾਰਟੀ ਨੇ ਨਾਮਜ਼ਦ ਕਰਵਾਕੇ ਕਾਮਯਾਬ ਕਰਵਾਉਣਾ ਹੈ ਉਸ ਸੰਬੰਧੀ ਯੋਗ ਅਯੋਗ ਸਭ ਗਲਾਂ ਉਸ ਦੀ ਉਪਮਾਂ ਤੇ ਵਡਿਆਈ ਲਈ ਕੀਤੀਆਂ ਜਾਂਦੀਆਂ ਹਨ ਤੇ ਵਿਰੋਧੀ ਧੜੇ ਦੇ ਉਮੀਦਵਾਰ ਨੂੰ ਨੀਵਾਂ ਦਿਖਾਉਣ ਲਈ ਉਸ ਦੀਆਂ ਬਚਪਨ ਦੀਆਂ ਊਣਤਾਈਆਂ ਨੂੰ ਤਾਜ਼ਾ ਬਣਾ ਕੇ ਆਮ ਜਨਤਾ ਦੇ ਪੇਸ਼ ਕੀਤਾ ਜਾਂਦਾ ਹੈ। ਇਨ੍ਹਾਂ ਗਲਾਂ ਨੂੰ ਹੀ ਘਰ ਘਰ ਪੁਚਾਉਣ ਲਈ ਇਸ਼ਤਿਹਾਰ ਵੰਡੇ ਜਾਂਦੇ ਹਨ, ਡੌਂਡੀਆਂ ਪਿਟਾਈਆਂ ਜਾਂਦੀਆਂ ਹਨ, ਮੀਟਿੰਗਾਂ ਵਿਚ ਲੈਕਚਰ ਦਿਤੇ ਜਾਂਦੇ ਹਨ, ਸਿਨੇਮਾ, ਰੇਡੀਓ ਆਦਿ ਸਭ ਵਸੀਲੇ ਵਰਤੇ ਜਾਂਦੇ ਹਨ। ਇਹੀ ਕੰਮ ਦੂਸਰੀ ਪਾਰਟੀ ਵਲੋਂ ਹੁੰਦਾ ਹੈ। ਇਸ ਲਈ ਵੋਟਰਾਂ ਤਕ ਅਸਲੀਅਤ ਪੁਜਣ ਹੀ ਨਹੀਂ ਦਿਤੀ ਜਾਂਦੀ ਅਤੇ ਵੋਟਰਾਂ ਲਈ ਹਰ ਇਕ ਉਮੀਦਵਾਰ ਸੰਬੰਧੀ ਨਿਸਚੇ ਨਾਲ ਪੂਰੀ ਪੂਰੀ ਤੇ ਅਸਲੀ ਵਾਕਫੀਅਤ ਪ੍ਰਾਪਤ ਕਰਨੀ ਮੁਸ਼ਕਲ ਹੋ ਜਾਂਦੀ ਹੈ। ਸੋ ਇਸ ਤ੍ਰੀਕੇ ਨਾਲ ਪੱਛਮੀ ਦੇਸਾਂ ਸੰਬੰਧੀ ਭੀ ਇਹ ਨਿਸਚਤ ਤੌਰ ਤੇ ਨਹੀਂ ਕਿਹਾ ਜਾ ਸਕਦਾ ਕਿ ਉਥੇ ਲੋਕ ਰਾਏ ਆਪਣੇ ਅਸਲੀ ਰੂਪ ਵਿਚ ਵਰਤੀ ਜਾਂਦੀ ਹੈ। ਇਹ ਸਚ ਹੈ ਕਿ ਉਹ ਲੋਕ ਆਪਣੀ ਵੋਟ ਨੂੰ ਵੇਚਦੇ ਨਹੀਂ, ਪ੍ਰੰਤੂ ਮੁਲ ਖਰੀਦਣ ਵਾਲੇ ਇਨ੍ਹਾਂ ਵੋਟਾਂ ਨੂੰ ਖਰੀਦਣ ਦਾ ਢੰਗ ਕਢ ਲੈਂਦੇ ਹਨ। ਕੀਮਤ ਸਿਧੀ ਵੋਟਰਾਂ ਨੂੰ ਨਹੀਂ ਦਿਤੀ ਜਾਂਦੀ ਅਖਬਾਰਾਂ, ਪ੍ਰਾਪੇਗੰਡਾ ਕਰਨ ਵਾਲਿਆਂ,

ਲੈਕਚਰਾਰਾਂ ਆਦਿ ਨੂੰ ਦਿਤੀ ਜਾਂਦੀ ਹੈ । ਪੱਛਮੀਂ ਦੇਸਾਂ ਦੇ ਪ੍ਰੈਸ ਅਤੇ ਪਲੈਟ ਫਾਰਮ ਲੋਕ ਰਾਏ ਵਿਚ ਅਦਲਾ ਬਦਲੀਆਂ ਲਿਆਉਣ ਵਿਚ ਬਹੁਤ ਭਾਰੀ ਹਿੱਸਾ ਲੈਂਦੇ ਹਨ। ਤਾਂ ਤੇ ਉਨ੍ਹਾਂ ਦੇਸਾਂ ਵਿਚ ਭੀ ਵੋਟ ਦੇ ਅਧਿਕਾਰ ਨੂੰ ਪੂਰੀ ਤਰਾਂ ਯੋਗਤਾ ਨਾਲ ਵਰਤਣਾ ਕੇਵਲ ਸਮਝਦਾਰ ਅਤੇ ਬਹੁਤ ਪੜ੍ਹੇ ਲਿਖੇ ਆਦਮੀਆਂ ਦਾ ਕੰਮ ਹੈ ਜੋ ਹਰ ਇਕ ਸੰਭਵ ਵਸੀਲੇ ਤੋਂ ਵਾਕਫੀਅਤ ਪ੍ਰਾਪਤ ਕਰਕੇ ਆਪਣੇ ਤੌਰ ਤੇ ਕਿਸੇ ਨਤੀਜੇ ਤੇ ਪੁਜ ਸਕਣ । ਨਹੀਂ ਤੇ ਆਮ ਵੋਟਰ ਤਾਂ ਪ੍ਰਾਪੇਗੰਡੇ ਦੇ ਅਸਰ ਹੇਠ ਹੀ ਵੋਟ ਦੇ ਆਉਂਦੇ ਹਨ ।

## ੬–ਊਣਤਾਈਆਂ

ਵਰਤਮਾਨ ਰਾਜਸੀ ਜੀਵਨ ਭਾਵੇਂ ਪੱਛਮੀ ਦੇਸਾਂ ਨੂੰ ਲੈ ਲਵੋ ਜਾਂ ਪੂਰਬੀ ਮੁਲਕਾਂ ਨੂੰ ਊਣਤਾਈਆਂ ਨਾਲ ਭਰਪੂਰ ਹੈ। ਪੱਛਮੀ ਦੇਸਾਂ ਵਿਚੋਂ ਆਮ ਤੌਰ ਤੇ ਦਿਖਾਵੇ ਲਈ ਹਰ ਇਕ ਮੁਲਕ ਵਿਚ ਇਹੀ ਕਿਹਾ ਜਾਂਦਾ ਹੈ ਕਿ ਉਥੇ ਲੋਕ-ਰਾਜ ਪ੍ਰਚਲਤ ਹੈ ਅਤੇ ਜੋ ਕੁਝ ਰਾਜਸੀ ਮੰਡਲ ਵਿਚ ਹੋ ਰਿਹਾ ਹੈ ਉਹ ਆਮ ਜਨਤਾ ਦੀ ਸਲਾਹ ਅਤੇ ਪ੍ਰਵਾਨਗੀ ਅਨੁਸਾਰ ਹੋ ਰਿਹਾ ਹੈ। ਅਸਲੀਅਤ ਇਹ ਹੈ ਕਿ ਕਿਸੇ ਮੁਲਕ ਵਿਚ ਡਿਕਟੇਟਰ ਦਾ ਹੁਕਮ ਚਲਦਾ ਹੈ ਅਤੇ ਆਮ ਜਨਤਾ ਕੇਵਲ ਹਾਂ ਵਿਚ ਹਾਂ ਮਿਲਾਉਣ ਤੋਂ ਬਿਨਾਂ ਹੋਰ ਕਿਸੇ ਧੜੱਲੇਦਾਰ ਕੰਮ ਦੇ ਯੋਗ ਹੀ ਨਹੀਂ, ਕਿਸੇ ਮੁਲਕ ਦੀ ਰਾਜ ਨੀਤੀ ਇਕ ਪੜ੍ਹੀ ਲਿਖੀ ਤੇ

ਚਲਾਕ ਜੁੰਡੀ ਦੇ ਹਥ ਵਿਚ ਹੈ ਜੋ ਮੁਲਕ ਦੀ ਆਮ ਜਨਤਾ ਦੇ ਅਹਿਸਾਸ ਨੂੰ ਪ੍ਰਗਟ ਹੀ ਨਹੀਂ ਹੋਣ ਦੇਂਦੀ ਅਤੇ ਵਿੰਗੇ ਟੇਢੇ ਤ੍ਰੀਕਿਆਂ ਨਾਲ ਉਨ੍ਹਾਂ ਨੂੰ ਆਪਣੇ ਮਗਰ ਲਾਈ ਰਖਦੀ ਹੈ, ਅਤੇ ਕਿਸੇ ਮੁਲਕ ਵਿਚ ਸਰਮਾਏਦਾਰ ਆਪਣੀ ਮਾਇਆ ਦੇ ਜ਼ੋਰ ਸਾਰੇ ਦੇਸ ਦੀ ਚਰਗੀ ਜਿਸ ਪਾਸੇ ਮਰਜ਼ੀ ਹੋਵੇ ਭਵਾਈ ਫਿਰਦੇ ਹਨ। ਪੈਸੇ ਦੇ ਜ਼ੋਰ ਨਾਲ ਹੀ ਮੁਲਕ ਦੇ ਪ੍ਰੈਸ ਨੂੰ ਕਾਬੂ ਕੀਤਾ ਜਾਂਦਾ ਹੈ ਜਾਂ ਰਾਜਸੀ ਲੀਡਰਾਂ ਨੂੰ ਹਥ ਵਿਚ ਲਿਆ ਜਾਂਦਾ ਹੈ ਅਤੇ ਇਨ੍ਹਾਂ ਰਾਹੀਂ ਆਪਣੀ ਮਰਜ਼ੀ ਅਨੁਸਾਰ ਮੁਲਕ ਦੀ ਰਾਜਸੀ ਵਾਗ ਡੋਰ ਨੂੰ ਮੋੜਿਆ ਜਾਂਦਾ ਹੈ। ਆਮ ਜਨਤਾ ਭਾਵੇਂ ਪੜ੍ਹੀ ਲਿਖੀ ਹੈ ਅਤੇ ਵਿਚਾਰ ਤੋਂ ਕੰਮ ਲੈ ਸਕਦੀ ਹੈ, ਪ੍ਰੰਤੂ ਉਨ੍ਹਾਂ ਤਕ ਅਸਲੀ ਹਾਲਾਤ ਨੂੰ ਪੁਜਣ ਹੀ ਨਹੀਂ ਦਿਤਾ ਜਾਂਦਾ। ਖਬਰਾਂ ਪੁਚਾਉਣ ਵਾਲੇ ਸਾਰੇ ਵਸੀਲਿਆਂ ਤੇ ਕਬਜ਼ਾ ਕਰਕੇ ਜਿਸ ਪ੍ਰਕਾਰ ਦੀ ਮਰਜ਼ੀ ਹੈ ਖਬਰ ਉਨ੍ਹਾਂ ਤਕ ਪੁਚਾਈ ਜਾਂਦੀ ਹੈ, ਜਿਸ ਕਰਕੇ ਆਮ ਤੌਰ ਤੇ ਆਮ ਜਨਤਾ ਨੂੰ ਅਨ੍ਹੇਰੇ ਵਿਚ ਹੀ ਰਖਿਆ ਜਾਂਦਾ ਹੈ।

ਸਾਡੇ ਮੁਲਕ ਵਿਚ ਤਾਂ ਆਮ ਜਨਤਾ ਦੀ ਆਵਾਜ਼ ਹੀ ਕੋਈ ਨਹੀਂ ਕਿਉਂਕਿ ਵਿਦਿਯਾ ਦੀ ਅਣਹੋਂਦ ਦੇ ਕਾਰਨ ਇਨ੍ਹਾਂ ਨੂੰ ਇਤਨੀ ਸੂਝ ਹੀ ਨਹੀਂ ਕਿ ਇਹ ਚਲਾਕ ਸਵਾਰਥੀ ਆਦਮੀਆਂ ਦੀਆਂ ਰਾਜਸੀ ਚਾਲਾਂ ਨੂੰ ਸਮਝ ਹੀ ਸਕਣ। ਹਾਲਾਂ ਰਾਜਸੀ ਅਹਿਸਾਸ ਭੀ ਆਮ ਜਨਤਾ ਦੇ ਦਿਲਾਂ ਵਿਚ ਪੈਦਾ ਨਹੀਂ ਹੋਇਆ ਅਤੇ ਆਪਣੇ ਹੱਕਾਂ

ਦੀ ਰਾਖੀ ਜਾਂ ਵੋਟ ਦੇ ਅਧਿਕਾਰ ਦੀ ਅਹਿਮੀਅਤ ਨੂੰ ਇਹ ਅਜੇ ਚੰਗੀ ਤਰ੍ਹਾਂ ਨਹੀਂ ਸਮਝ ਸਕਦੇ। ਰਾਜਸੀ ਪਾਰਟੀਆਂ ਨੇ ਅਜੇ ਜਨਮ ਹੀ ਲਿਆ ਹੈ, ਇਨ੍ਹਾਂ ਦੇ ਪੱਕੇ ਅਸੂਲ ਨਹੀਂ ਬਣੇ ਜੋ ਸਥਿਰ ਹੋਣ ਅਤੇ ਜਿਨ੍ਹਾਂ ਦੀ ਪਕਿਆਈ ਤੇ ਯਕੀਨ ਕੀਤਾ ਜਾ ਸਕੇ। ਰਾਜਸੀ ਲੀਡਰਾਂ ਵਿਚ ਅਜੇ ਉਹ ਦੇਸ਼ ਪਿਆਰ ਤੇ ਰਾਜਸੀ ਜ਼ੁਮੇਵਾਰੀ ਦੀ ਸਪਿਰਟ ਪੈਦਾ ਨਹੀਂ ਹੋਈ ਜਿਸਦੀ ਹੋਂਦ ਦੀ ਸਫਲਤਾ-ਪੂਰਬਕ ਲੋਕ ਰਾਜ ਲਈ ਡਾਢੀ ਲੋੜ ਹੈ। ਇਨ੍ਹਾਂ ਕਾਰਨਾਂ ਦੇ ਕਾਰਨ ਅਜੇ ਸਾਡੀ ਰਾਜਸੀ ਜ਼ਿੰਦਗੀ ਦਾ ਸ਼ੀਰਾਜ਼ਾ ਬਹੁਤ ਕਮਜ਼ੋਰ ਹੈ।

ਭਾਰਤ ਵਰਸ਼ ਦੀ ਰਾਜਸੀ ਜ਼ਿੰਦਗੀ ਵਿਚ ਪਲਟਾ ਲਿਆਉਣ ਲਈ ਜ਼ਰੂਰੀ ਹੈ ਕਿ ਆਮ ਜਨਤਾ ਵਿਚ ਵਿਦਿਯਾ ਦਾ ਪ੍ਰਵਾਹ ਚਲਾਇਆ ਜਾਵੇ, ਤਾਂ ਤੇ ਮੁਲਕ ਦਾ ਕੋਈ ਵਸਨੀਕ ਅਨ-ਪੜ੍ਹ ਨਜ਼ਰ ਨ ਆਵੇ। ਵਿਦਿਯਾ ਪ੍ਰਚਾਰ ਕੇਵਲ ਹੇਠਲੇ ਪਾਸੇ ਤੋਂ ਹੀ ਅਰੰਭ ਨਹੀਂ ਕਰਨਾ ਚਾਹੀਦਾ ਅਤੇ ਕੇਵਲ ਬਾਲਕਾਂ ਦੀ ਵਿਦਿਯਾ ਦਾ ਪ੍ਰਬੰਧ ਕਰਕੇ ਹੀ ਸਾਨੂੰ ਪੂਰੀ ਤਸੱਲੀ ਨਹੀਂ ਹੋਣੀ ਚਾਹੀਦੀ, ਬਲਕਿ ਉਪਰਲੇ ਪਾਸਿਓਂ ਭੀ ਇਹ ਸੁਧਾਰ ਨਾਲ ਹੀ ਅਰੰਭ ਹੋ ਜਾਣਾ ਚਾਹੀਦਾ ਹੈ ਅਤੇ ਇਸ ਮੰਤਵ ਲਈ ਪਿੰਡ ਪਿੰਡ ਬਾਲ.ਗ। ਸਕੂਲ ਖੁਲ੍ਹ ਜਾਣੇ ਚਾਹੀਦੇ ਹਨ ਜਿਨ੍ਹਾਂ ਵਿਚ ਵਡੇਰੀ ਉਮਰ ਦੇ ਆਦਮੀ ਤੇ ਇਸਤ੍ਰੀਆਂ ਆਪਣੇ ਰੋਜ਼ਾਨਾਂ ਕੰਮ ਧੰਦੇ ਤੋਂ ਵੇਹਲੇ ਹੋ ਕੇ ਵਿਦਿਯਾ ਪ੍ਰਾਪਤ ਕਰ ਸਕਣ। ਇਸ ਦੇ ਨਾਲ ਨਾਲ ਇਹ ਯਤਨ ਭੀ

ਹੋਣੇ ਚਾਹੀਦੇ ਹਨ ਕਿ ਮੁਲਕ ਦੀਆਂ ਰਾਜਸੀ ਪਾਰਟੀਆਂ ਦੇ ਅਸੂਲਾਂ ਤੇ ਮੁਢਲੇ ਮੰਤਵਾਂ ਦੀ ਦੀਰਘ ਪੜਚੋਲ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਨਵੇਂ ਸਿਰੇ ਕੌਮੀ ਖਿਆਲਾਂ ਦੇ ਅਧਾਰ ਤੇ ਅਰੰਭ ਕੀਤਾ ਜਾਵੇ। ਜੋ ਪਾਰਟੀ ਆਪਣੇ ਹੋਛੇ ਤੇ ਕਮੀਨੇ ਰਵੱਈਏ ਤੇ ਜ਼ਿੱਦ ਕਰੇ ਉਸ ਨਾਲ ਸਾਰੇ ਮੁਲਕ ਵਲੋਂ ਨਾ-ਮਿਲਵਰਤਣ ਹੋਣਾ ਚਾਹੀਦਾ ਹੈ ਅਤੇ ਉਸਦੇ ਲੀਡਰਾਂ ਨੂੰ ਕੌਮੀ ਜ਼ਿੰਦਗੀ ਵਿਚੋਂ ਬਾਹਰ ਕਰਨਾ ਚਾਹੀਦਾ ਹੈ। ਰਾਜਸੀ ਲੀਡਰਾਂ ਨੂੰ ਆਪ ਹੀ ਚਾਹੀਦਾ ਹੈ ਕਿ ਉਹ ਆਪਣੀਆਂ ਤੰਗ-ਖਿਆਲੀਆਂ ਅਤੇ ਮਜ਼੍ਹਬੀ, ਫਿਰਕੇਦਾਰੀਆਂ ਜਾਂ ਆਪਣੇ ਧੜੇ ਦੇ ਖਿਆਲਾਂ ਨੂੰ ਛਡ ਕੇ ਮੁਲਕ ਦੀ ਸਮੁਚੀ ਉੱਨਤੀ ਦੇ ਯਤਨ ਕਰਨੇ ਆਪਣਾ ਪ੍ਰਮ ਧਰਮ ਸਮਝਣ। ਮੁਲਕ ਦਾ ਦਰਦ, ਕੌਮੀਅਤ, ਕੌਮੀ ਆਜ਼ਾਦੀ, ਦੇਸ਼ ਪਿਆਰ, ਆਦਿ ਗੁਣ ਰਾਜਸੀ ਲੀਡਰਾਂ ਦੀ ਜ਼ਿੰਦਗੀ ਦਾ ਖਾਸ ਹਿੱਸਾ ਹੋਣਾ ਚਾਹੀਦੇ ਹਨ। ਪੱਛਮੀ ਦੇਸਾਂ ਪਾਸੋਂ ਸਾਨੂੰ ਇਹ ਸਿੱਖਿਆ ਜ਼ਰੂਰ ਸਿੱਖਣੀ ਚਾਹੀਦੀ ਹੈ ਕਿ ਮੁਲਕ ਦੀ ਆਜ਼ਾਦੀ ਲਈ ਹਰ ਸੰਭਵ ਕੁਰਬਾਨੀ ਵੱਡੀ ਨਹੀਂ ਅਤੇ ਇਸ ਨੂੰ ਕਿਸੇ ਭੀ ਕੀਮਤ ਤੇ ਵੇਚਣਾ ਆਦਮੀ ਦਾ ਧਰਮ ਨਹੀਂ।

---

# ਕਾਂਡ ਦਸਵਾਂ

## ਧਾਰਮਿਕ ਜ਼ਿੰਦਗੀ

ਜ਼ਿੰਦਗੀ ਦੇ ਮੋਟੇ ਮੋਟੇ ਪਾਸਿਆਂ ਵਲ ਨਜ਼ਰ ਮਾਰਦੇ ਹੋਏ ਹੁਣ ਅਸੀਂ ਧਾਰਮਿਕ ਅਥਵਾ ਮਜ਼ਹਬੀ ਪਾਸੇ ਵਲ ਆਉਂਦੇ ਹਾਂ । ਪ੍ਰਾਚੀਨ ਸਮੇਂ ਤੋਂ ਲੈਕੇ ਮਾਨਸਕ ਜ਼ਿੰਦਗੀ ਵਿਚ ਇਸ ਦਾ ਧਾਰਮਿਕ ਪਹਿਲੂ ਖਾਸ ਅਹਿਮੀਅਤ ਰਖਦਾ ਰਿਹਾ ਹੈ। ਪੁਰਾਣੇ ਸਮਿਆਂ ਵਿਚ ਅਤੇ ਲਗ ਭਗ ਦੁਨੀਆਂ ਦੇ ਸਾਰੇ ਦੇਸਾਂ ਵਿਚ ਧਰਮ ਅਥਵਾ ਮਜ਼ਹਬ ਹੀ ਜ਼ਿੰਦਗੀ ਦਾ ਸਭ ਤੋਂ ਜ਼ਰੂਰੀ ਹਿੱਸਾ ਸੀ, ਸੱਚ ਮੁਚ ਹੀ ਇਤਨਾ ਜ਼ਰੂਰੀ ਕਿ ਆਦਮੀ ਦੀ ਹਰ ਇਕ ਹਰਕਤ ਮਜ਼ਹਬੀ ਹੁਕਮਾਂ ਅਨੁਸਾਰ ਹੁੰਦੀ ਸੀ। ਧਾਰਮਿਕ ਆਦ-ਮੀਆਂ ਦਾ ਹੀ ਸਭ ਤੋਂ ਬਹੁਤਾ ਮਾਣ ਅਤੇ ਸਤਿਕਾਰ ਹੁੰਦਾ ਸੀ। ਪੱਛਮ ਵਿਚ ਪਾਦਰੀ ਜਮਾਤ,ਤੇ ਖਾਸ ਕਰਕੇ ਰੋਮ ਦੇ ਪੋਪ, ਦੀ ਸ਼ਾਹਾਨਾ ਇੱਜ਼ਤ ਦੁਨੀਆਂ ਵਿਚ ਆਪਣੀ ਮਿਸਾਲ ਆਪ ਹੀ ਸੀ । ਧਾਰਮਿਕ ਮੰਡਲੀਆਂ ਦੇ ਹੱਥ ਹੀ ਮੁਲਕ ਦੀਆਂ ਰਾਜਸੀ, ਆਰਥਕ ਤੇ ਸਮਾਜਕ ਸਰਗਰਮੀਆਂ ਹੁੰਦੀਆਂ ਸਨ; ਇਥੋਂ ਤਕ ਕਿ ਮੁਲਕ ਦੇ ਬਾਦਸ਼ਾਹ ਨੂੰ ਬਾਦਸ਼ਾਹੀ ਦੇਣ ਦੀ ਰਸਮ ਭੀ ਮੁਲਕ ਦੇ ਵਡੇ ਪਾਦਰੀ ਦੇ ਹਥੋਂ ਹੀ ਹੁੰਦੀ ਸੀ। ਇਸੇ ਤਰਾਂ ਸਾਡੇ ਮੁਲਕ ਵਿਚ ਭੀ ਬ੍ਰਾਹਮਣਾਂ ਦਾ ਬਹੁਤ ਦੇਰ ਤਕ ਜ਼ੋਰ ਰਿਹਾ ਤੇ ਉਨ੍ਹਾਂ ਦੇ ਹੁਕਮ ਅਨੁਸਾਰ ਹੀ ਮੁਲਕ ਦੇ ਸਾਰੇ ਕੰਮ ਕਾਜ ਚਲਦੇ ਰਹੇ।

ਮੁਸਲਮਾਨ ਮੁਲਕਾਂ ਵਿਚ ਭੀ ਇਹੀ ਹਾਲ ਰਿਹਾ। ਕਾਜ਼ੀਆਂ ਦੇ ਹਥ ਸਾਰੀ ਰਾਜਸੀ, ਸਮਾਜਕ ਤੇ ਆਰਥਕ ਤਾਕਤ ਹੁੰਦੀ ਸੀ। ਕਾਜ਼ੀ ਹੀ ਕਚੈਹਰੀਆਂ ਕਰਦੇ ਸਨ ਤੇ ਆਮ ਜਨਤਾ ਵਿਚ ਪਏ ਝਗੜਿਆਂ ਦੇ ਫੈਸਲੇ ਕਰਦੇ ਸਨ। ਮੁਕਦੀ ਗਲ ਇਹ ਕਿ ਦੁਨੀਆਂ ਦੇ ਇਤਹਾਸ ਵਿਚ ਮਜ਼ਹਬ ਨੇ ਬਹੁਤ ਦੇਰ ਤਕ ਬੜਾ ਭਾਰੀ ਹਿੱਸਾ ਲਿਆ ਹੈ ਅਤੇ ਕਈ ਸਦੀਆਂ ਲਈ ਆਦਮੀ ਦੀ ਸਮੁਚੀ ਜ਼ਿੰਦਗੀ ਮਜ਼ਹਬੀ ਅਸੂਲਾਂ ਤੇ ਹੀ ਨਿਰਭਰ ਰਹੀ ਹੈ। ਮਜ਼ਹਬ ਦੀ ਆੜ ਵਿਚ ਬੜੇ ਬੜੇ ਧਰਮ ਭੀ ਹੁੰਦੇ ਰਹੇ ਹਨ ਅਤੇ ਬੜੇ ਕੁਸੱਤ, ਅਧਰਮ ਤੇ ਜ਼ੁਲਮ ਭੀ। ਮਜ਼ਹਬ ਦੇ ਨਾਉਂ ਤੇ ਗਵਾਂਢੀ ਕੌਮਾਂ ਨਾਲ ਲੜਾਈਆਂ ਕਰਕੇ ਲੱਖਾਂ ਤੇ ਕਰੋੜਾਂ ਰੱਬ ਦੇ ਬੰਦੇ ਮੌਤ ਦੇ ਘਾਟ ਉਤਾਰੇ ਜਾਂਦੇ ਰਹੇ ਹਨ। ਈਸਾਈ ਮਤ ਵਾਲਿਆਂ ਦੀਆਂ ਮਜ਼ਹਬੀ ਫੌਜਾਂ ( Crusales ) ਅਤੇ ਮੁਸਲਮਾਨ ਮਤ ਦੇ ਜਹਾਦ ਆਦਿ ਦੇ ਹਾਲਾਤ ਰਹਿੰਦੀ ਦੁਨੀਆਂ ਤਕ ਤਵਾਰੀਖ ਦੇ ਪੱਤਰਿਅ ਨੂੰ ਕਾਲੇ ਕਰਦੇ ਰਿਹਾ ਕਰਨਗੇ ਅਤੇ ਇਨ੍ਹਾਂ ਮਜ਼ਹਬਾਂ ਦੇ ਸੱਚੇ ਪੈਰੋਕਾਰਾਂ ਦੇ ਮੂੰਹ ਤੇ ਥਪੜ ਮਾਰਦੇ ਰਹਿਣਗੇ।

ਪ੍ਰੰਤੂ ਵਰਤਮਾਨ ਸਮੇਂ ਵਿਚ ਹਾਲਾਤ ਕੁਝ ਹੋਰ ਹਨ। ਜਦ ਤੋਂ ਸਾਂਇੰਸ ਨੇ ਜ਼ੋਰ ਫੜਿਆ ਅਤੇ ਉਨਤੀ ਕੀਤੀ ਹੈ ਮਜ਼ਹਬ ਦੀ ਪੁਰਾਤਨ ਪ੍ਰਧਾਨਗੀ ਦੁਨੀਆਂ ਦੇ ਬਹੁਤੇ ਦੇਸਾਂ ਵਿਚੋਂ ਉਡ ਗਈ ਹੈ। ਇਸ ਲਈ ਅਜ ਕਲ ਮਜ਼ਹਬ ਜਾਂ ਮਜ਼ਹਬੀ ਆਗੂਆਂ ਦੀ ਉਹ ਹੈਸੀਅਤ ਨਹੀਂ ਰਹੀ ਜੋ ਇਹ ਪੁਰਾਣੇ ਜ਼ਮਾਨੇ ਵਿਚ ਮਾਣਦੇ ਸਨ।

## ੨—ਪੱਛਮ ਵਿਚ ਮਜ਼ਹਬ

ਸਾਡੇ ਮੁਲਕ ਵਿਚ ਇਹ ਖਿਆਲ ਆਮ ਪ੍ਰਚਲਤ ਹੈ ਕਿ ਪੱਛਮੀ ਲੋਕ ਮਾਦਾ ਪ੍ਰਸਤ ( Materialists ) ਹਨ ਅਤੇ ਮਜ਼ਹਬੀ ਅੰਸ਼ ਉਨ੍ਹਾਂ ਲੋਕਾਂ ਵਿਚ ਉਕਾ ਹੀ ਨਹੀਂ, ਜੇਕਰ ਹੈ ਤਾਂ ਬਹੁਤ ਥੋੜੀ । ਇਸ ਵਿਚ ਸ਼ਕ ਨਹੀਂ ਕਿ ਪੱਛਮੀ ਦੇਸਾਂ ਵਿਚ ਵਿਦਿਯਾ ਆਮ ਪ੍ਰਚਲਤ ਹੋਣ ਦੇ ਕਾਰਨ ਤੇ ਵਿਦਿਯਾ ਦੁਆਰਾ ਕਢੀਆਂ ਨਵੀਆਂ ਕਾਢਾਂ ਜਾਂ ਮਲੂਮ ਕੀਤੀਆਂ ਨਵੀਆਂ ਗਲਾਂ ਦਾ ਲੋਕਾਂ ਦੇ ਦਿਲਾਂ ਵਿਚ ਘਰ ਕਰਨ ਦੇ ਕਾਰਨ ਉਹ ਲੋਕ ਕਟੜ ਮਜ਼ਹਬੀ ਨਹੀਂ ਰਹੇ ਅਤੇ ਨਾਂਹੀ ਮਜ਼ਹਬ ਦੀਆਂ ਪੁਰਾਣੀਆਂ ਥਿਊਰੀਆਂ ਨੂੰ ਜੋ ਕਿ ਵਰਤਮਾਨ ਸਮੇਂ ਵਿਚ ਨਵੀਂ ਵਿਦਿਯਾ ਦੀ ਰੋਸ਼ਨੀ ਅਗੇ ਠਹਿਰ ਨਹੀਂ ਸਕਦੀਆਂ, ਉਹ ਅੰਧਾ ਧੁੰਦ ਮੰਨਣ ਲਈ ਤਿਆਰ ਹਨ । ਪ੍ਰੰਤੂ ਇਸਦਾ ਮਤਲਬ ਇਹ ਨਹੀਂ ਕਿ ਓਹ ਲੋਕ ਮਜ਼ਹਬ ਤੋਂ ਉਕਾ ਹੀ ਮੁਨਕਰ ਹਨ ਯਾ ਉਨ੍ਹਾਂ ਦੇ ਦਿਲਾਂ ਵਿਚ ਮਜ਼ਹਬ ਦਾ ਕੋਈ ਸਤਿਕਾਰ ਨਹੀਂ, ਯਾ ਉਨ੍ਹਾਂ ਵਿਚ ਮਜ਼ਹਬੀ ਅੰਸ਼ ਬਿਲਕੁਲ ਹੀ ਨਹੀਂ । ਉਹ ਲੋਕ ਮਜ਼ਹਬ ਨੂੰ ਸਮਝਣ ਦਾ ਯਤਨ ਕਰਦੇ ਹਨ ਅਤੇ ਸਮਝਕੇ ਉਸ ਨੂੰ ਆਪਣੀ ਅਮਲੀ ਜ਼ਿੰਦਗੀ ਦਾ ਹਿੱਸਾ ਬਣਾਉਂਦੇ ਹਨ । ਵਾਹਿਗੁਰੂ ਦੀ ਹੋਂਦ ਤੋਂ ਉਹ ਲੋਕ ਮੁਨਕਰ ਨਹੀਂ, ਕਿਉਂਕਿ ਉਨ੍ਹਾਂ ਮੁਲਕਾਂ ਦੇ ਵਡੇ ਵਡੇ ਸਾਂਇੰਸਦਾਨਾਂ ਨੇ ਇਸ ਦੀ ਹੋਂਦ ਨੂੰ ਮੰਨਿਆਂ ਹੈ, ਇਥੋਂ ਤਕ ਕਿ ਡਾਰਵਿਨ ਜਹੇ ਆਦਮੀ, ਜਿਸ ਦੀਆਂ ਲੇਖਣੀਆਂ

ਕਟੜ ਮਜ਼ਹਬੀ ਥਿਊਰੀਆਂ ਦੇ ਬਿਲਕੁਲ ਉਲਟ ਸਨ, ਨੇ ਭੀ ਇਹ ਗਲ ਮੰਨੀ ਹੈ ਕਿ ਇਸ ਬ੍ਰਹਮੰਡ ਨੂੰ ਰਚਣ ਤੇ ਬਾਕਾਇਦਾ ਚਲਾਉਣ ਵਿਚ ਕਿਸੇ ਗੁਪਤ ਸ਼ਕਤੀ ਦਾ ਹੱਥ ਹੈ ।

ਪੱਛਮੀਂ ਲੋਕ ਆਮ ਤੌਰ ਤੇ ਮਜ਼ਹਬ ਨੂੰ ਆਦਮੀ ਦਾ ਜ਼ਾਤੀ ਸਵਾਲ ਸਮਝਦੇ ਹਨ ਅਤੇ ਦੂਸਰੇ ਦੇ ਮਜ਼ਹਬੀ ਖਿਆਲਾਂ ਵਿਚ ਦਖਲ ਦੇਣਾ ਆਪਣਾ ਹੱਕ ਨਹੀਂ ਸਮਝਦੇ। ਅਜੇਹਾ ਆਮ ਦੇਖਣ ਵਿਚ ਆਉਂਦਾ ਹੈ ਕਿ ਮਰਦ ਇਕ ਗਿਰਜੇ ਵਿਚ ਜਾਂਦਾ ਹੈ ਤੇ ਇਸਤ੍ਰੀ ਦੂਸਰੇ ਗਿਰਜੇ ਵਿਚ, ਪ੍ਰੰਤੂ ਉਨ੍ਹਾਂ ਦੋਹਾਂ ਦੇ ਮਜ਼ਹਬੀ ਖਿਆਲਾਂ ਦਾ ਵਿਤਕਰਾ ਉਨ੍ਹਾਂ ਦੀ ਘਰੇਗੀ ਜ਼ਿੰਦਗੀ ਵਿਚ ਕਿਸੇ ਪ੍ਰਕਾਰ ਦੀ ਨਾਚਾਕੀ ਜਾਂ ਬੇਰਸੀ ਪੈਦਾ ਨਹੀਂ ਕਰਦਾ । ਇਥੋਂ ਤਕ ਭੀ ਦੇਖਣ ਵਿਚ ਆਉਂਦਾ ਹੈ ਕਿ ਮਰਦ ਪ੍ਰਾਟੇਸਟੈਂਟ ਹੈ ਤੇ ਇਸਤ੍ਰੀ ਕੈਥੋਲਿਕ, ਪ੍ਰੰਤੂ ਉਹ ਆਪਣੀ ਜਗਿਆਸੂ ਜ਼ਿੰਦਗੀ ਬੜੇ ਅਮਨ ਅਮਾਨ ਨਾਲ ਗੁਜ਼ਾਰ ਰਹੇ ਹਨ, ਭਾਵੇਂ ਇਨ੍ਹਾਂ ਦੋਹਾਂ ਮਜ਼ਹਬੀ ਫਿਰਕਿਆਂ ਦਾ ਇਕ ਦੂਸਰੇ ਨਾਲ ਇਟ ਕੁਤੇ ਵਾਲਾ ਵੈਰ ਹੈ। ਇਹ ਹਨ ਹਾਲਾਤ ਉਨ੍ਹਾਂ ਦੇ ਮਜ਼ਹਬੀ ਅਕੀਦਿਆਂ ਦੇ, ਜੋ ਕੁਝ ਕਿਸੇ ਦੀ ਮਰਜ਼ੀ ਹੈ ਪਿਆ ਮੰਨੇ ਤੇ ਜਿਸ ਗਿਰਜੇ ਵਿਚ ਮਰਜ਼ੀ ਹੈ ਐਤਵਾਰ ਦੇ ਦਿਨ ਇਬਾਦਤ ਲਈ ਜਾਵੇ, ਦੂਸਰੇ ਸਾਥੀ ਨੂੰ ਓਸ ਤੇ ਬਿਲਕੁਲ ਕੋਈ ਗੁਸਾ ਜਾਂ ਨਰਾਜ਼ਗੀ ਨਹੀਂ।

ਮਜ਼ਹਬ ਨੂੰ ਸਮਝਣ ਤੇ ਸਮਝਾਉਣ ਲਈ ਸਾਡੇ

ਦੇਸ ਵਾਂਗ ਮਜ਼ਹਬੀ ਅਸਥਾਨਾਂ ਵਿਚ ਅਨਪੜ੍ਹ ਜਾਂ ਮਾਮੂਲੀ ਪੁਰਾਣੀ ਧਾਰਮਿਕ ਵਿਦਿਯਾ ਤੋਂ ਜਾਣੂ ਤੇ ਪੁਰਾਤਨ ਧਾਰਮਿਕ ਸਾਖੀਆਂ ਸੁਨਾਉਣ ਵਾਲੇ ਭਾਈ ਨਹੀਂ ਰਖੇ ਹੋਏ, ਬਲਕਿ ਹਰ ਇਕ ਗਿਰਜੇ ਦਾ ਪਾਦਰੀ ਯੂਨੀਵਰਸਿਟੀ ਗ੍ਰੈਜੂਏਟ ਹੋਵੇਗਾ ਜਿਸ ਨੇ ਯੂਨੀਵਰਸਿਟੀ ਵਿਚ ਧਾਰਮਿਕ ਵਿਦਿਯਾ ਪ੍ਰਾਪਤ ਕੀਤੀ ਹੋਈ ਹੋਵੇ ਅਤੇ ਮਜ਼ਹਬ ਸਬੰਧੀ ਆਮ ਪ੍ਰਚਲਤ ਮਾਮਲਿਆਂ ਨੂੰ ਚੰਗੀ ਤਰਾਂ ਸਮਝ ਕੇ ਸ੍ਰੋਤਿਆਂ ਨੂੰ ਸਮਝਾ ਸਕੇ। ਇਹ ਹਾਲ ਤਾਂ ਹੈ ਪੇਂਡੂ ਗਿਰਜਿਆਂ ਦਾ। ਸ਼ਹਿਰਾਂ ਦੇ ਗਿਰਜਿਆਂ ਵਿਚ ਰਹਿਣ ਵਾਲੇ ਪਾਦਰੀ ਉਚ ਵਿਦਿਯਾ ਵਿਚ ਪ੍ਰਬੀਨ ਹੁੰਦੇ ਹਨ, ਹਰ ਇਕ ਨੇ ਐਮ. ਏ., ਪੀ-ਐਚ. ਡੀ., ਜਾਂ ਡੀ. ਡੀ. ਦੀ ਡਿਗਰੀ ਪ੍ਰਾਪਤ ਕੀਤੀ ਹੋਈ ਹੁੰਦੀ ਹੈ। ਕਦੀ ਇਨ੍ਹਾਂ ਵਿਦਿਯਾ ਦੇ ਧਨੀਆਂ ਦੇ ਲੈਕਚਰ ਜਾ ਕੇ ਸੁਣੋਂ ਤਾਂ ਤੁਹਾਡੇ ਕੰਨਾਂ ਦੇ ਕਵਾੜ ਖੁਲ ਜਾਂਦੇ ਹਨ ਅਤੇ ਤੁਹਾਨੂੰ ਮੰਨਣਾ ਪੈਂਦਾ ਹੈ ਕਿ ਮਜ਼ਹਬ ਦੇ ਵਿਰੁਧ ਜੋ ਪ੍ਰਚਾਰ ਕਈ ਥੋੜੇ ਪੜ੍ਹੇ ਹੋਏ ਅਤੇ ਅਨਜਾਣ ਸਾਇੰਸਦਾਨਾਂ ਵਲੋਂ ਕੀਤਾ ਜਾਂਦਾ ਹੈ ਉਹ ਬਿਲਕੁਲ ਥੋਥਾ ਹੈ ਅਤੇ ਅਸਲੀਅਤ ਇਹ ਹੈ ਕਿ ਮਜ਼ਹਬ ਅਤੇ ਸਾਇੰਸ ਵਿਚ ਫਰਕ ਬਿਲਕੁਲ ਕੋਈ ਨਹੀਂ। ਮਜ਼ਹਬ ਅਤੇ ਸਾਇੰਸ ਨੂੰ, ਜੋ ਕਿ ਆਮ ਤੌਰ ਤੇ ਇਕ ਦੂਸਰੇ ਦੇ ਵਿਰੁਧ ਸਮਝੇ ਜਾਂਦੇ ਹਨ, ਇਕ ਪਲੈਟ ਫਾਰਮ ਤੇ ਲੈ ਆਉਣਾ ਤੇ ਇਨ੍ਹਾਂ ਵਿਚ ਭਿੰਨ ਭੇਦ ਨੂੰ ਮਿਟਾ ਦੇਣਾ ਇਨ੍ਹਾਂ ਹੀ ਵਿਦਿਯਾ ਦੇ ਧਨੀਆਂ ਤੇ ਫਿਲਾਸਫਰਾਂ ਦਾ ਕੰਮ ਹੈ।

ਪੱਛਮੀ ਦੇਸਾਂ ਵਿਚ ਅਮਲੀ ਧਾਰਮਿਕ ਜ਼ਿੰਦਗੀ ਦਾ

ਕੀ ਹਾਲ ਹੈ ? ਇਸ ਪ੍ਰਸ਼ਨ ਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਉਚਿਤ ਜਾਪਦਾ ਹੈ ਕਿ ਦਸਿਆ ਜਾਵੇ ਕਿ ਅਮਲੀ ਧਾਰਮਿਕ ਜ਼ਿੰਦਗੀ ਉਸ ਜੀਵਨ ਦਾ ਨਾਉਂ ਹੈ ਜੋ ਕਿਸੇ ਧਰਮ ਦੇ ਮੋਢੀ ਦੇ ਦਸੇ ਹੋਏ ਅਸੂਲਾਂ ਤੇ ਚਲ ਕੇ ਵਤੀਤ ਕੀਤਾ ਜਾਵੇ । ਜੇਕਰ ਇਸ ਘਸਵਟੀ ਤੇ ਪਰਖ ਕੇ ਦੇਖੀਏ ਤਾਂ ਅਮਲੀ ਧਾਰਮਕ ਜ਼ਿੰਦਗੀ ਪੱਛਮੀ ਦੇਸਾਂ ਵਿਚ ਸਾਡੇ ਦੇਸ ਦੇ ਮੁਕਾਬਲੇ ਤੇ ਬਹੁਤ ਥੋੜੀ ਮਿਲਦੀ ਹੈ । ਭਾਵੇਂ "ਜਗ ਮਹਿ ਉਤਮ ਕਾਢੀਐ ਵਿਰਲੇ ਕੇਈ ਕੇਇ" ਦੀ ਹਾਲਤ ਸਾਰੇ ਹੀ ਦੇਸਾਂ ਵਿਚ ਵਾਪਰੀ ਹੋਈ ਹੈ ਪ੍ਰੰਤੂ ਇਹ ਵਾਕ ਖਾਸ ਕਰਕੇ ਪੱਛਮੀ ਦੇਸਾਂ ਤੇ ਇੰਨ ਬਿੰਨ ਘਟਦਾ ਹੈ । ਹਜ਼ਰਤ ਈਸਾ ਨੇ ਆਦਰਸ਼ਕ ਮਾਨਸਕ ਜ਼ਿੰਦਗੀ ਦੇ ਜੋ ਜੋ ਮੁਢਲੇ ਅਸੂਲ ਆਪਣੇ ਪੈਰੋਕਾਰਾਂ ਪ੍ਰਤੀ ਦ੍ਰਿੜਾਏ ਸਨ, ਵਰਤਮਾਨ ਈਸਾਈ ਕੌਮਾਂ ਉਨ੍ਹਾਂ ਤੇ ਅਮਲ ਨਹੀਂ ਕਰ ਰਹੀਆਂ । ਦੁਨੀਆਂ ਦੇ ਹਰ ਇਕ ਧਰਮ ਵਾਂਗ ਈਸਾਈ ਧਰਮ ਦੇ ਮੁਢਲੇ ਅਸੂਲ ਬੜੇ ਪਵਿੱਤ੍ਰ ਹਨ, ਪ੍ਰੰਤੂ ਸਵਾਲ ਇਹ ਹੈ ਕਿ ਇਨ੍ਹਾਂ ਅਸੂਲਾਂ ਨੂੰ ਅਮਲੀ ਜਾਮਾ ਕਿਸ ਹਦ ਤਕ ਪੁਆਇਆ ਜਾਂਦਾ ਹੈ। ਇਥੇ ਆਕੇ ਸਾਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਵਰਤਮਾਨ ਪੱਛਮੀ ਦੇਸਾਂ ਵਿਚੋਂ ਕਿਸੇ ਵਿਚ ਭੀ ਹਜ਼ਰਤ ਈਸਾ ਦੀ ਰੂਹ ਕੰਮ ਨਹੀਂ ਕਰ ਰਹੀ, ਕਿਉਂਕਿ ਜੇ ਕਰ ਅਜੇਹਾ ਹੋਵੇ ਤਾਂ ਇਹ ਕਦੀ ਨਹੀਂ ਹੋ ਸਕਦਾ ਕਿ ਬਾਕੀ ਦੁਨੀਆਂ ਦਾ ਬਹੁਤਾ ਹਿੱਸਾ ਉਨ੍ਹਾਂ ਦੇ ਅਧੀਨ ਹੋਵੇ, ਜਾਂ ਉਨ੍ਹਾਂ ਦੇ ਆਪਣੇ ਦੇਸਾਂ ਵਿਚ

ਹੀ ਇਕ ਪਾਸੇ ਤਾਂ ਕਰੋੜਾਂ ਬੰਦੇ ਆਪਣੀ ਗੁਜ਼ਰਾਨ ਮੁਸ਼ਕਲ ਨਾਲ ਕਰਨ ਤੇ ਦੂਸਰੇ ਪਾਸੇ ਮੁਠੀ ਭਰ ਸ਼ਾਹੂਕਾਰ ਨੂੰ ਇਹ ਪਤਾ ਨ ਲਗੇ ਕਿ ਉਹ ਆਪਣੀ ਅਨਗਿਣਤ ਮਾਇਆ ਨੂੰ ਕਿਸ ਤਰਾਂ ਖਰਚ ਕਰਨਾ ਜਾਂ ਆਪਣੇ ਨਿਰ-ਬਲ ਗਵਾਂਢੀ ਦੇਸਾਂ ਤੇ ਹਮਲੇ ਕਰਕੇ ਉਨ੍ਹਾਂ ਦੀ ਹਸਤੀ ਨੂੰ ਕਿਸ ਤਰਾਂ ਮਿਟਾਇਆ ਜਾਵੇ ।

ਆਰਥਕ ਤਵਾਰੀਖ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਅਮਰੀਕਾ ਵਿਚ, ਜੋ ਕਿ ਦੁਨੀਆਂ ਵਿਚ ਸਭ ਤੋਂ ਬਹੁਤਾ ਧਨਾਡ ਮੁਲਕ ਹੈ, ਕਰੋੜ ਪਤੀ ਜੋ ਕਿ ਮੁਲਕ ਦੀ ਸਾਰੀ ਵਸੋਂ ਦਾ ਕੇਵਲ ਇਕ ਫੀ ਸਦੀ ਹਿੱਸਾ ਹਨ ਦੇਸ ਦੀ ਸਾਰੀ ਆਮਦਨ ਦੇ ਚੌਥੇ ਹਿੱਸੇ ਦੇ ਮਾਲਕ ਹਨ ਅਤੇ ਮੁਲਕ ਦੀ ਤਿੰਨ ਚੁਥਾਈ ਵਸੋਂ ਨੂੰ ਸਾਰੀ ਆਮਦਨ ਦੇ ਕੇਵਲ ਤੀਜੇ ਹਿਸੇ ਤੇ ਸਬਰ ਕਰਨਾ ਪੈਂਦਾ ਹੈ । ਇਹੀ ਹਾਲਤ ਬਰਤਾਨੀਆਂ ਦੀ ਹੈ। ਉਥੋਂ ਦੇ ਹਾਲਾਤ ਤੋਂ ਪਤਾ ਲਗਦਾ ਹੈ ਕਿ ਜੇ ਕਰ ੨੨ ਲੱਖ ਦੇ ਕਰੀਬ ਟੈਕਸ ਗੁਜ਼ਾਰਾਂ ਦੀ ਆਮਦਨ ਦਾ ਅਨੁਮਾਨ ੯੫ ਕਰੋੜ ਪੌਂਡ ਤੋਂ ਕੁਝ ਵਧ ਹੈ ਤਾਂ ਦਰਮਿਆਨੀ ਸ਼੍ਰੇਣੀ ਦੇ ੪੩ ਲੱਖ ਆਦਮੀਆਂ ਦੀ ਆਮਦਨ ਕੇਵਲ ੩੬.੪ ਕਰੋੜ ਪੌਂਡ ਹੀ ਹੁੰਦੀ ਹੈ ਅਤੇ ਜੇ ਕਰ ਇਸ ਤੋਂ ਭੀ ਹੇਠਲੀ ਸ਼੍ਰੇਣੀ ਦੀ ਬਾਬਤ ਪੂਰੀ ਪੂਰੀ ਪੜਤਾਲ ਕੀਤੀ ਜਾਵੇ ਤਾਂ ਪਤਾ ਲਗੇਗਾ ਕਿ ਉਨ੍ਹਾਂ ਦੀ ਇਸ ਤੋਂ ਭੀ ਬਹੁਤ ਬੁਰੀ ਹਾਲਤ ਹੈ । ਇਥੇ ਹੀ ਬਸ ਨਹੀਂ; ਇਕ ਪਾਸੇ ਤਾਂ ਮੁਲਕ ਵਿਚ ਲੱਖਾਂ ਬੰਦੇ ਭੁਖ ਦੇ ਦੁਖੋਂ ਤਸੀਹੇ ਕਟ ਰਹੇ ਹਨ ਕਿਉਂਕਿ ਉਨ੍ਹਾਂ

ਨੂੰ ਕਾਰਖਾਨੇ ਆਦਿ ਬੰਦ ਹੋਣ ਕਰਕੇ ਕੋਈ ਕਮਾਈ ਦਾ ਵਸੀਲਾ ਨਹੀਂ ਲਭਦਾ ਅਤੇ ਦੂਸਰੇ ਪਾਸੇ ਸਾਹੂਕਾਰ ਵਿਪਾਰੀ ਲੋਕ ਕਣਕ ਤੇ ਹੋਰ ਅਨਾਜ ਦੇ ਜਹਾਜ਼ਾਂ ਦੇ ਜਹਾਜ਼ ਭਰੇ ਹੋਏ ਸਮੁੰਦਰ ਵਿਚ ਡੁਬਾ ਰਹੇ ਹਨ ਤਾਕਿ ਮੰਡੀ ਵਿਚ ਇਨ੍ਹਾਂ ਜਿਨਸਾਂ ਦੀ ਕੀਮਤ ਬਹੁਤੀ ਨ ਗਿਰ ਜਾਵੇ ! ਹਿਟਲਰ ਦੀ ਵਰਤਮਾਨ ਲੜਾਈ ਆਪਣੀ ਮਿਸਾਲ ਆਪ ਹੀ ਹੈ । ਜਿਸ ਤਰ੍ਹਾਂ ਉਸ ਨੇ ਆਪਣੇ ਗਵਾਂਢੀ ਕਮਜ਼ੋਰ ਮੁਲਕਾਂ ਆਸਟ੍ਰੀਆ, ਪੋਲੈਂਡ, ਬੈਲਜੀਅਮ, ਹਾਲੈਂਡ, ਡੈਨਮਾਰਕ, ਨਾਰਵੇ, ਤੇ ਫਰਾਂਸ, ਆਦਿ ਨੂੰ ਥੋੜੇ ਦਿਨਾਂ ਵਿਚ ਹੀ ਮੌਤ ਦੇ ਘਾਟ ਉਤਾਰ ਕੇ ਉਨ੍ਹਾਂ ਦੀ ਆਜ਼ਾਦੀ ਦਾ ਕੀਰਤਨ ਸੋਹਿਲਾ ਪੜ੍ਹਕੇ ਉਨ੍ਹਾਂ ਤੇ ਗੁਲਾਮੀ ਦੀਆਂ ਜ਼ੰਜੀਰਾਂ ਕਸੀਆਂ ਹਨ ਇਸ ਭਿਯਾਨਕ ਦ੍ਰਿਸ਼ਜ ਦੀ ਮਿਸਾਲ ਦੁਨੀਆਂ ਦੀ ਤਵਾਰੀਖ ਵਿਚ ਕਿਤੇ ਨਹੀਂ ਮਿਲਦੀ।

ਇਹ ਸਭ ਕੁਝ ਹੋ ਰਿਹਾ ਹੈ ਉਨ੍ਹਾਂ ਮੁਲਕਾਂ ਵਿਚ ਜੋ ਕਿ ਉਸ ਹਜ਼ਰਤ ਈਸਾ ਦੇ ਪੈਰੋਕਾਰ ਹੋਣ ਦਾ ਮਾਣ ਕਰਦੇ ਹਨ, ਜਿਸਦੀ ਮੁਢਲੀ ਸਿਖਿਆ ਹੀ ਇਹੀ ਹੈ ਕਿ ਆਪਣੇ ਗਵਾਂਢੀ ਨਾਲ ਪ੍ਰੇਮ ਕਰੋ, ਦੂਸਰਿਆਂ ਨੂੰ ਆਪਣੇ ਸਮਾਨ ਸਮਝੋ, ਕਿਸੇ ਤੇ ਜ਼ੁਲਮ ਨ ਕਰੋ, ਜੇਕਰ ਤੁਹਾਡੇ ਕੋਈ ਇਕ ਚਪੇੜ ਮਾਰੇ ਤਾਂ ਤੁਸੀਂ ਦੂਸਰੀ ਖਾਣ ਲਈ ਆਪਣੇ ਆਪ ਨੂੰ ਪੇਸ਼ ਕਰੋ, ਸਭ ਨੂੰ ਸਾਂਝੀਵਾਲ ਸਮਝਕੇ ਇਕੋ ਜਿਹਾ ਹਿੱਸਾ ਦਿਓ, ਆਦਿ । ਤਾਂ ਤੇ ਵਰਤਮਾਨ ਪ੍ਰਚਲਤ ਹਾਲਾਤ ਦੇ ਅਧਾਰ ਤੇ ਅਸੀਂ ਇਹ ਕਹਿਣ ਲਈ ਮਜਬੂਰ ਹਾਂ ਕਿ ਪੱਛਮੀ ਦੇਸ ਆਦਰਸ਼ਕ ਧਾਰਿਮਕ

ਜ਼ਿੰਦਗੀ ਤੋਂ ਸੱਖਣੇ ਹਨ। ਅਸਲ ਕਾਰਨ ਇਹ ਹੈ ਕਿ ਦਸਤਕਾਰੀ ਦੀ ਪ੍ਰਫੁਲਤਾ ਅਤੇ ਆਰਥਕ ਉੱਨਤੀ ਹੋਣ ਕਰਕੇ ਉਹ ਲੋਕ ਮਾਨਸਕ ਜ਼ਿੰਦਗੀ ਦੇ ਹੋਛੇ ਸੁਖਾਂ ਵਿਚ ਇਤਨੇ ਗਲਤਾਨ ਹੋਏ ਹਨ ਕਿ ਧਾਰਮਿਕ ਅਸੂਲਾਂ ਤੇ ਉਨ੍ਹਾਂ ਦੀ ਨਜ਼ਰ ਹੀ ਨਹੀਂ ਟਿਕਦੀ।

ਅਸੀਂ ਇਹ ਗਲ ਕਹਿਣੋ ਨਹੀਂ ਰੁਕਦੇ ਕਿ ਪੱਛਮੀ ਲੋਕਾਂ ਦੀ ਇਖਲਾਕੀ ਜ਼ਿੰਦਗੀ ਕਾਫੀ ਉਚੇ ਦਰਜੇ ਦੀ ਹੈ ਅਤੇ ਕਿਤੇ ਕਿਤੇ ਧਾਰਮਿਕ ਜ਼ਿੰਦਗੀ ਦੀ ਅੰਸ ਭੀ ਪਾਈ ਜਾਂਦੀ ਹੈ। ਉਨ੍ਹਾਂ ਲੋਕਾਂ ਵਿਚ ਵਿਚਰਨ ਤੋਂ ਪਤਾ ਲਗਦਾ ਹੈ ਕਿ ਵਿਚ ਵਿਚ ਅਜੇਹੇ ਪੁਰਸ਼ ਤੇ ਇਸਤ੍ਰੀਆਂ ਭੀ ਹਨ ਜੋ ਨਿਟੋਲ ਧਾਰਮਿਕ ਖਿਆਲਾਂ ਦੇ ਪੈਰੋਕਾਰ ਹਨ ਤੇ ਇਨ੍ਹਾਂ ਅਸੂਲਾਂ ਨੂੰ ਕਾਇਮ ਰਖਣ ਲਈ ਆਪਣਾ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹਨ। ਪ੍ਰੰਤੂ ਅਜੇਹੀਆਂ ਹਸਤੀਆਂ ਦੀ ਗਿਣਤੀ ਬਹੁਤ ਥੋੜੀ ਹੈ।

ਸੰਭਵ ਹੈ ਕਿ ਸਾਡੇ ਉਪ੍ਰੋਕਤ ਕਥਨ ਤੇ ਪ੍ਰਸ਼ਨ ਕੀਤਾ ਜਾਵੇ ਕਿ ਕਿਸੇ ਕੌਮ ਦਾ ਇਖਲਾਕੀ ਜੀਵਨ ਕਿਸ ਤਰਾਂ ਉਚੇ ਦਰਜੇ ਦਾ ਹੋ ਸਕਦਾ ਹੈ ਜਦ ਉਸ ਵਿਚ ਧਾਰਮਿਕ ਜੀਵਨ ਦੀ ਥੁੜ ਹੈ। ਇਸ ਪ੍ਰਸ਼ਨ ਸੰਬੰਧੀ ਇਤਨੀ ਹੀ ਬੇਨਤੀ ਹੈ ਕਿ ਦੁਨੀਆਂ ਦੀ ਵਰਤਮਾਨ ਆਰਥਕ ਬਣਤਰ ਅੰਦਰ ਇਹ ਦੋਵੇਂ ਮੁਤਜ਼ਾਦ ਗਲਾਂ ਸੰਭਵ ਹਨ। ਹੋ ਸਕਦਾ ਹੈ ਕਿ ਕਿਸੇ ਕੌਮ ਜਾਂ ਕਿਸੇ ਆਦਮੀ ਦਾ ਇਖ-ਲਾਕੀ ਜੀਵਨ ਚੰਗਾ ਹੋਵੇ, ਉਹ ਸਚ ਬੋਲਦਾ ਹੋਵ, ਆਮ ਪ੍ਰਚਲਤ ਰਿਵਾਜਾਂ ਅਨੁਸਾਰ ਈਮਾਨਦਾਰ ਭੀ ਹੋਵੇ ਅਤੇ

ਨੂੰ ਕਾਰਖਾਨੇ ਆਦਿ ਬੰਦ ਹੋਣ ਕਰਕੇ ਕੋਈ ਕਮਾਈ ਦਾ ਵਸੀਲਾ ਨਹੀਂ ਲਭਦਾ ਅਤੇ ਦੂਸਰੇ ਪਾਸੇ ਸਾਹੂਕਾਰ ਵਿਪਾਰੀ ਲੋਕ ਕਣਕ ਤੇ ਹੋਰ ਅਨਾਜ ਦੇ ਜਹਾਜ਼ਾਂ ਦੇ ਜਹਾਜ਼ ਭਰੇ ਹੋਏ ਸਮੁੰਦਰ ਵਿਚ ਡੁਬਾ ਰਹੇ ਹਨ ਤਾਕਿ ਮੰਡੀ ਵਿਚ ਇਨ੍ਹਾਂ ਜਿਨਸਾਂ ਦੀ ਕੀਮਤ ਬਹੁਤੀ ਨ ਗਿਰ ਜਾਵੇ ! ਹਿਟਲਰ ਦੀ ਵਰਤਮਾਨ ਲੜਾਈ ਆਪਣੀ ਮਿਸਾਲ ਆਪ ਹੀ ਹੈ। ਜਿਸ ਤਰ੍ਹਾਂ ਉਸ ਨੇ ਆਪਣੇ ਗਵਾਂਢੀ ਕਮਜ਼ੋਰ ਮੁਲਕਾਂ ਆਸਟ੍ਰੀਆ, ਪੋਲੈਂਡ, ਬੈਲਜੀਅਮ, ਹਾਲੈਂਡ, ਡੈਨਮਾਰਕ, ਨਾਰਵੇ, ਤੇ ਫਰਾਂਸ, ਆਦਿ ਨੂੰ ਥੋੜੇ ਦਿਨਾਂ ਵਿਚ ਹੀ ਮੌਤ ਦੇ ਘਾਟ ਉਤਾਰ ਕੇ ਉਨ੍ਹਾਂ ਦੀ ਆਜ਼ਾਦੀ ਦਾ ਕੀਰਤਨ ਸੋਹਿਲਾ ਪੜ੍ਹਕੇ ਉਨ੍ਹਾਂ ਤੇ ਗੁਲਾਮੀ ਦੀਆਂ ਜ਼ੰਜੀਰਾਂ ਕਸੀਆਂ ਹਨ ਇਸ ਭਿਯਾਨਕ ਦ੍ਰਿਸ਼ਜ ਦੀ ਮਿਸਾਲ ਦੁਨੀਆਂ ਦੀ ਤਵਾਰੀਖ ਵਿਚ ਕਿਤੇ ਨਹੀਂ ਮਿਲਦੀ।

ਇਹ ਸਭ ਕੁਝ ਹੋ ਰਿਹਾ ਹੈ ਉਨ੍ਹਾਂ ਮੁਲਕਾਂ ਵਿਚ ਜੋ ਕਿ ਉਸ ਹਜ਼ਰਤ ਈਸਾ ਦੇ ਪੈਰੋਕਾਰ ਹੋਣ ਦਾ ਮਾਣ ਕਰਦੇ ਹਨ, ਜਿਸਦੀ ਮੁਢਲੀ ਸਿਖਿਆ ਹੀ ਇਹੀ ਹੈ ਕਿ ਆਪਣੇ ਗਵਾਂਢੀ ਨਾਲ ਪ੍ਰੇਮ ਕਰੋ, ਦੂਸਰਿਆਂ ਨੂੰ ਆਪਣੇ ਸਮਾਨ ਸਮਝੋ, ਕਿਸੇ ਤੇ ਜ਼ੁਲਮ ਨ ਕਰੋ, ਜੇਕਰ ਤੁਹਾਡੇ ਕੋਈ ਇਕ ਚਪੇੜ ਮਾਰੇ ਤਾਂ ਤੁਸੀਂ ਦੂਸਰੀ ਖਾਣ ਲਈ ਆਪਣੇ ਆਪ ਨੂੰ ਪੇਸ਼ ਕਰੋ, ਸਭ ਨੂੰ ਸਾਂਝੀਵਾਲ ਸਮਝਕੇ ਇਕੋ ਜਿਹਾ ਹਿੱਸਾ ਦਿਓ, ਆਦਿ। ਤਾਂ ਤੇ ਵਰਤਮਾਨ ਪ੍ਰਚਲਤ ਹਾਲਾਤ ਦੇ ਅਧਾਰ ਤੇ ਅਸੀਂ ਇਹ ਕਹਿਣ ਲਈ ਮਜਬੂਰ ਹਾਂ ਕਿ ਪੱਛਮੀ ਦੇਸ ਆਦਰਸ਼ਕ ਧਾਰਿਮਕ

ਜ਼ਿੰਦਗੀ ਤੋਂ ਸੱਖਣੇ ਹਨ । ਅਸਲ ਕਾਰਨ ਇਹ ਹੈ ਕਿ ਦਸਤਕਾਰੀ ਦੀ ਪ੍ਰਫੁਲਤਾ ਅਤੇ ਆਰਥਕ ਉੱਨਤੀ ਹੋਣ ਕਰਕੇ ਉਹ ਲੋਕ ਮਾਨਸਕ ਜ਼ਿੰਦਗੀ ਦੇ ਹੋਛੇ ਸੁਖਾਂ ਵਿਚ ਇਤਨੇ ਗਲਤਾਨ ਹੋਏ ਹਨ ਕਿ ਧਾਰਮਿਕ ਅਸੂਲਾਂ ਤੇ ਉਨ੍ਹਾਂ ਦੀ ਨਜ਼ਰ ਹੀ ਨਹੀਂ ਟਿਕਦੀ।

ਅਸੀਂ ਇਹ ਗਲ ਕਹਿਣੋ ਨਹੀਂ ਰੁਕਦੇ ਕਿ ਪੱਛਮੀ ਲੋਕਾਂ ਦੀ ਇਖਲਾਕੀ ਜ਼ਿੰਦਗੀ ਕਾਫੀ ਉਚੇ ਦਰਜੇ ਦੀ ਹੈ ਅਤੇ ਕਿਤੇ ਕਿਤੇ ਧਾਰਮਿਕ ਜ਼ਿੰਦਗੀ ਦੀ ਅੰਸ ਭੀ ਪਾਈ ਜਾਂਦੀ ਹੈ । ਉਨ੍ਹਾਂ ਲੋਕਾਂ ਵਿਚ ਵਿਚਰਨ ਤੋਂ ਪਤਾ ਲਗਦਾ ਹੈ ਕਿ ਵਿਚ ਵਿਚ ਅਜੇਹੇ ਪੁਰਸ਼ ਤੇ ਇਸਤ੍ਰੀਆਂ ਭੀ ਹਨ ਜੋ ਨਿਰੋਲ ਧਾਰਮਿਕ ਖਿਆਲਾਂ ਦੇ ਪੈਰੋਕਾਰ ਹਨ ਤੇ ਇਨ੍ਹਾਂ ਅਸੂਲਾਂ ਨੂੰ ਕਾਇਮ ਰਖਣ ਲਈ ਆਪਣਾ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹਨ। ਪ੍ਰੰਤੂ ਅਜੇਹੀਆਂ ਹਸਤੀਆਂ ਦੀ ਗਿਣਤੀ ਬਹੁਤ ਥੋੜੀ ਹੈ।

ਸੰਭਵ ਹੈ ਕਿ ਸਾਡੇ ਉਪ੍ਰੋਕਤ ਕਥਨ ਤੇ ਪ੍ਰਸ਼ਨ ਕੀਤਾ ਜਾਵੇ ਕਿ ਕਿਸੇ ਕੌਮ ਦਾ ਇਖਲਾਕੀ ਜੀਵਨ ਕਿਸ ਤਰਾਂ ਉਚੇ ਦਰਜੇ ਦਾ ਹੋ ਸਕਦਾ ਹੈ ਜਦ ਉਸ ਵਿਚ ਧਾਰਮਿਕ ਜੀਵਨ ਦੀ ਥੁੜ ਹੈ। ਇਸ ਪ੍ਰਸ਼ਨ ਸੰਬੰਧੀ ਇਤਨੀ ਹੀ ਬੇਨਤੀ ਹੈ ਕਿ ਦੁਨੀਆਂ ਦੀ ਵਰਤਮਾਨ ਆਰਥਕ ਬਣਤਰ ਅੰਦਰ ਇਹ ਦੋਵੇਂ ਮੁਤਜ਼ਾਦ ਗਲ਼ਾਂ ਸੰਭਵ ਹਨ । ਹੋ ਸਕਦਾ ਹੈ ਕਿ ਕਿਸੇ ਕੌਮ ਜਾਂ ਕਿਸੇ ਆਦਮੀ ਦਾ ਇਖ-ਲਾਕੀ ਜੀਵਨ ਚੰਗਾ ਹੋਵੇ, ਉਹ ਸਚ ਬੋਲਦਾ ਹੋਵੇ, ਆਮ ਪ੍ਰਚਲਤ ਰਿਵਾਜਾਂ ਅਨੁਸਾਰ ਈਮਾਨਦਾਰ ਭੀ ਹੋਵੇ ਅਤੇ

ਹੋਰਨਾਂ ਤੇ ਕਿਸੇ ਪ੍ਰਕਾਰ ਦਾ ਜ਼ੁਲਮ ਨ ਕਰਦਾ ਹੋਵੇ, ਪ੍ਰੰਤੂ ਧਾਰਮਿਕ ਜੀਵਨ ਵਿਚ ਬੜੀ ਕਮਜ਼ੋਰੀ ਹੋਵੇ। ਯਥਾ, ਇਕ ਕਾਰਖਾਨੇ ਦਾ ਮਾਲਕ ਮਜ਼ਦੂਰ ਨੂੰ ਆਪਣੇ ਕਾਰਖਾਨੇ ਵਿਚ ਕੰਮ ਦੇਣ ਤੋਂ ਪਹਿਲਾਂ ਦਸ ਦਿੰਦਾ ਹੈ ਕਿ ਇਤਨੀ ਤਨਖਾਹ ਮਿਲੇਗੀ ਤੇ ਇਤਨੇ ਘੰਟੇ ਕੰਮ ਕਰਨਾ ਹੋਵੇਗਾ। ਅਜੇਹਾ ਕਰਨ ਵਿਚ ਕਾਰਖਾਨੇ ਦਾ ਮਾਲਕ ਸਚ ਬੋਲ ਰਿਹਾ ਹੈ ਅਤੇ ਉਹ ਈਮਾਨਦਾਰੀ ਨਾਲ ਉਸ ਤੋਂ ਬਹੁਤਾ ਕੰਮ ਨਹੀਂ ਲੈਂਦਾ ਅਤੇ ਨਾਂ ਹੀ ਉਸ ਤੇ ਕਿਸੇ ਪ੍ਰਕਾਰ ਦਾ ਜ਼ੁਲਮ ਕਰਦਾ ਹੈ ਕਿਉਂਕਿ ਉਹ ਕਿਰਤੀ ਨੂੰ ਅਪਣੇ ਕਾਰਖਾਨੇ ਵਿਚ ਕੰਮ ਕਰਨ ਲਈ ਮਜਬੂਰ ਨਹੀਂ ਕਰਦਾ। ਕਿਰਤੀ ਦੀ ਆਪਣੀ ਮਰਜ਼ੀ ਹੈ; ਉਸਦਾ ਦਿਲ ਕਰੇ ਉਥੇ ਕੰਮ ਕਰੇ ਨਹੀਂ ਤਾਂ ਹੋਰ ਥਾਂ ਚਲਾ ਜਾਵੇ। ਪ੍ਰੰਤੂ ਮਾਲਕ ਦੀ ਇਸ ਪਾਲਸੀ ਦਾ ਨਤੀਜਾ ਇਹ ਹੁੰਦਾ ਹੈ ਕਿ ਦਸਤਕਾਰੀ ਦੀ ਪੈਦਾਵਾਰ ਦਾ ਬਹੁਤਾ ਹਿੱਸਾ ਉਸ ਦੇ ਕਾਬੂ ਆਉਂਦਾ ਹੈ ਅਤੇ ਥੋੜਾ ਕਿਰਤੀਆਂ ਦੇ। ਇਖ-ਲਾਕੀ ਤੌਰ ਤੇ ਇਸ ਸਾਰੇ ਸਿਲਸਲੇ ਵਿਚ ਕੋਈ ਊਣ-ਤਾਈ ਨਹੀਂ ਪ੍ਰੰਤੂ ਧਾਰਮਿਕ ਨੁਕਤਾ ਨਿਗਾਹ ਤੋਂ ਇਹ ਗਲ ਉਲਟ ਹੈ, ਕਿਉਂਕਿ ਧਾਰਮਿਕ ਅਸੂਲ ਅਨੁਸਾਰ ਮਾਲਕ ਤੇ ਕਿਰਤੀਆਂ ਵਿਚਕਾਰ ਵੰਡੀਆਂ ਯੋਗ ਹੋਣੀਆਂ ਚਾਹੀਦੀਆਂ ਹਨ, ਅਯੋਗ ਨਹੀਂ।

ਅਸੀਂ ਇਹ ਗਲ ਭੀ ਕਹਿਣ ਲਈ ਮਜਬੂਰ ਹਾਂ ਕਿ ਆਪਣੇ ਧਰਮ ਦੀ ਪ੍ਰਫੁਲਤਾ ਲਈ ਪੱਛਮੀ ਲੋਕਾਂ ਵਿਚ ਕੁਰਬਾਨੀ ਦਾ ਮਾਦਾ ਕਾਫੀ ਹੈ। ਇਹੀ ਕਾਰਨ ਹੈ ਕਿ

ਹਰ ਸਾਲ ਕਰੋੜਾਂ ਰੁਪੈ ਉਹ ਆਪਣੇ ਧਰਮ ਦੀ ਪ੍ਰਫੁਲਤਾ ਲਈ ਬਾਹਰਲੇ ਦੇਸਾਂ ਵਿਚ ਖਰਚ ਕਰਦੇ ਹਨ । ਇਸ ਸੰਬੰਧ ਵਿਚ ਇਹ ਗਲ ਭੀ ਯਾਦ ਰਖਣ ਯੋਗ ਹੈ ਕਿ ਮਿਸ਼ਨਰੀ ਪ੍ਰਾਪੇਗੰਡੇ ਲਈ ਪੈਸਾ ਦੇਣ ਵਾਲਿਆਂ ਵਿਚੋਂ ਕਈ ਅਜੇਹੇ ਸਜਣ ਹੁੰਦੇ ਹਨ, ਜਿਨ੍ਹਾਂ ਦੇ ਦਿਲ ਵਿਚ ਧਾਰਮਿਕ ਖਿਆਲ ਇਤਨਾ ਨਹੀਂ ਜਿਤਨਾ ਆਰਥਕ ਖਿਆਲ ਹੈ। ਉਹ ਇਸ ਲਈ ਪੈਸੇ ਦਿੰਦੇ ਹਨ ਕਿ ਈਸਾਈ ਮਤ ਦੀ ਬਾਹਰਲੇ ਮੁਲਕਾਂ ਵਿਚ ਪ੍ਰਫੁਲਤਾ ਹੋਣ ਨਾਲ ਉਨ੍ਹਾਂ ਦੇ ਵਿਪਾਰ ਵਿਚ ਵਾਧਾ ਹੋਵੇਗਾ ਅਤੇ ਇਸ ਪ੍ਰਕਾਰ ਉਹ ਬਹੁਤੀ ਮਾਇਆ ਕਮਾ ਸਕਣਗੇ । ਮਿਸ਼ਨਰੀ ਕੰਮ ਚਲਾਉਣ ਵਿਚ ਭਾਵੇਂ ਇਸ ਪ੍ਰਕਾਰ ਦੇ ਆਦਮੀ ਭੀ ਸ਼ਾਮਲ ਹਨ ਪ੍ਰੰਤੂ ਬਹੁਤੀ ਗਿਣਤੀ ਉਨ੍ਹਾਂ ਲੋਕਾਂ ਦੀ ਹੀ ਹੈ ਜੋ ਸਚੇ ਦਿਲੋਂ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦਾ ਧਰਮ ਸਭ ਤੋਂ ਉੱਤਮ ਧਰਮ ਹੈ; ਇਸ ਲਈ ਇਸਦੀ ਪ੍ਰਫੁਲਤਾ ਸਾਰੀ ਦੁਨੀਆਂ ਵਿਚ ਹੋਣੀ ਚਾਹੀਦੀ ਹੈ ਤਾਕਿ ਦੁਨੀਆਂ ਦੀ ਸਾਰੀ ਖਲਕਤ ਹਜ਼ਰਤ ਈਸਾ ਦੀ ਕੀਤੀ ਹੋਈ ਕੁਰਬਾਨੀ ਅਤੇ ਉਨ੍ਹਾਂ ਦੇ ਕੀਤਿਆਂ ਹੋਇਆਂ ਇਕਰਾਰਾਂ—ਯਥਾ, "ਮੈਂ ਵਾਹਿਗੁਰੂ ਦਾ ਪੁਤ੍ਰ ਹਾਂ; ਜੋ ਕੋਈ ਮੇਰੇ ਤੇ ਈਮਾਨ ਲਿਆਵੇਗਾ ਨਜਾਤ ਪਾਵੇਗਾ"— ਤੋਂ ਲਾਭ ਉਠਾ ਸਕਣ ।

ਤਾਂ ਤੇ ਅਸੀਂ ਸਮੁਚੇ ਤੌਰ ਤੇ ਇਹ ਕਹਿ ਸਕਦੇ ਹਾਂ ਕਿ ਪੱਛਮੀ ਲੋਕਾਂ ਵਿਚ ਅਮਲੀ ਧਾਰਮਿਕ ਜ਼ਿੰਦਗੀ ਬਹੁਤ ਥੋੜੀ ਹੈ, ਭਾਵੇਂ ਇਸਦਾ ਬੀਜ ਨਾਸ ਤਾਂ ਨਹੀਂ

ਕਿਉਂਕਿ ਵਿਰਲੇ ਵਾਂਜੇ ਤੁਹਾਨੂੰ ਅਜੇਹੇ ਆਦਮੀ ਭੀ ਮਿਲਦੇ ਹਨ ਜੋ ਸਚ ਮੁਚ ਹੀ ਆਪ ਨੂੰ ਹਜ਼ਰਤ ਈਸਾ ਦੇ ਪੂਰਨਿਆਂ ਤੇ ਚਲਾਉਂਦੇ ਹਨ; ਪੱਛਮੀ ਦੁਨੀਆਂ ਦਾ ਮਾਦਾ ਪ੍ਰਸਤੀ ਵਲ ਬਹੁਤ ਰੁਖ ਹੈ; ਆਰਥਕ ਪ੍ਰਫੁਲਤਾ ਦੇ ਕਾਰਨ ਉਹ ਜ਼ਿੰਦਗੀ ਦੇ ਹਰ ਇਕ ਪਹਿਲੂ ਨੂੰ ਆਰਥਕ ਨੁਕਤਾ ਨਿਗਾਹ ਤੋਂ ਹੀ ਵੇਖਦੇ ਹਨ, ਇਸ ਲਈ ਧਾਰਮਿਕ ਅਸੂਲਾਂ ਦੀ ਇਤਨੀ ਪ੍ਰਵਾਹ ਨਹੀਂ। ਅਜੇਹੀ ਹਾਲਤ ਹੁੰਦਿਆਂ ਹੋਇਆਂ ਭੀ ਧਰਮ ਦੀ ਖਾਤਰ ਕੁਰਬਾਨੀ ਕਰਨ ਦਾ ਮਾਦਾ ਹਾਲਾਂ ਕਾਫੀ ਆਦਮੀਆਂ ਵਿਚ ਹੈ, ਭਾਵੇਂ ਕਈ ਆਦਮੀ ਇਸ ਵਿਚ ਭੀ ਇਸ ਕਰਕੇ ਹਿੱਸਾ ਲੈਂਦੇ ਹਨ ਕਿ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਆਰਥਕ ਲਾਭ ਹੋਵੇਗਾ।

ਇਹ ਗਲ ਹੈਰਾਨੀ ਤੋਂ ਖਾਲੀ ਨਹੀਂ ਕਿ ਆਮ ਜਨਤਾ ਦੀ ਉਪ੍ਰੋਕਤ ਹਾਲਤ ਹੋਣ ਦੇ ਬਾਵਜੂਦ, ਧਾਰਮਿਕ ਸੰਸਥਾਵਾਂ ਨੇ ਆਪਣੀ ਹਸਤੀ ਨੂੰ ਕਾਇਮ ਰਖਿਆ ਹੈ। ਇਸ ਦਾ ਕਾਰਨ ਹੈ ਉਨ੍ਹਾਂ ਦੇ ਧਾਰਮਿਕ ਆਗੂਆਂ ਦੀ ਦੀਰਘ ਦ੍ਰਿਸ਼ਟੀ ਅਤੇ ਸਮੇਂ ਨਾਲ ਮਿਲਦੀ ਜੁਲਦੀ ਧਾਰਮਿਕ ਨੀਤੀ, ਨਹੀਂ ਤਾਂ ਹੁਣ ਤਕ ਗਿਰਜਿਆਂ ਵਿਚ ਕਾਂ ਰੈਣ ਲਗ ਜਾਣੇ ਸਨ। ਜਿਉਂ ਜਿਉਂ ਜ਼ਮਾਨਾਂ ਬਦਲ ਰਿਹਾ ਹੈ ਤਿਉਂ ਤਿਉਂ ਉਨ੍ਹਾਂ ਦੇ ਧਾਰਮਿਕ ਪ੍ਰਚਾਰਕਾਂ ਨੇ ਆਪਣੇ ਪ੍ਰਚਾਰ ਦੇ ਤ੍ਰੀਕੇ ਬਦਲ ਲਏ ਹਨ। ਜਦ ਸਿਧ ਪਧਰੀਆਂ ਧਾਰਮਿਕ ਸਾਖੀਆਂ ਸੁਨਾਉਣ ਦਾ ਸਮਾਂ ਸੀ ਤਾਂ ਅਜੇਹੀਆਂ ਸਾਖੀਆਂ ਸੁਣਾਈ ਗਏ ਤੇ ਹਜ਼ਰਤ ਈਸਾ ਦੀਆਂ ਕਰਾਮਾਤਾਂ ਦੱਸ ਦੱਸ ਕੇ ਸ੍ਰੋਤਿਆਂ ਦੇ ਦਿਲਾਂ ਤੇ

ਅਸਰ ਪਾਈ ਗਏ; ਜਦ ਸਾਇੰਸ ਦੀ ਉਨਤੀ ਨੇ ਆਮ ਪੜ੍ਹੇ ਲਿਖੇ ਲੋਕਾਂ ਦੇ ਦਿਲਾਂ ਵਿਚ ਸ਼ੰਕੇ ਪੈਦਾ ਕੀਤੇ ਤਾਂ ਇਨ੍ਹਾਂ ਧਾਰਮਿਕ ਪ੍ਰਚਾਰਕਾਂ ਨੇ ਭੀ ਆਪਣੀ ਬੁਧੀ ਤੇ ਵਿਦਿਆ ਦੇ ਬਲ ਨਾਲ ਇਹ ਸਾਬਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਕਿ ਜੇਕਰ ਮਜ਼ਹਬ ਤੇ ਸਾਇੰਸ ਨੂੰ ਇਨ੍ਹਾਂ ਦੇ ਅਸਲੀ ਰੂਪਾਂ ਵਿਚ ਦੇਖਿਆ ਜਾਵੇ ਤਾਂ ਇਨ੍ਹਾਂ ਵਿਚ ਫਰਕ ਹੀ ਕੋਈ ਨਹੀਂ; ਹੁਣ ਜਦ ਆਮ ਜਨਤਾ ਦੀ ਰੁਚੀ ਬਹੁਤੀ ਹਾਸਿਆਂ, ਖੇਡਿਆਂ ਤੇ ਦਿਲ ਪ੍ਰਚਾਵਿਆਂ ਵਲ ਹੈ ਤਾਂ ਇਨ੍ਹਾਂ ਨੇ ਇਹੀ ਚੀਜ਼ਾਂ ਧਾਰਮਿਕ ਅਸਥਾਨਾਂ ਵਿਚ ਪੈਦਾ ਕਰ ਦਿਤੀਆਂ ਹਨ। ਵੀਹਵੀਂ ਸਦੀ ਦਾ ਪੱਛਮੀ ਗਿਰਜਾ ਸਾਡੇ ਧਾਰਮਿਕ ਅਸਥਾਨਾਂ ਵਾਂਗ ਕੇਵਲ ਇਬਾਦਤ ਕਰਨ ਦੀ ਹੀ ਥਾਂ ਨਹੀਂ, ਬਲਕਿ ਇਥੇ ਹਰ ਪ੍ਰਕਾਰ ਦੀ ਦਿਲ-ਲਗੀ ਲਈ ਸਾਮਾਨ ਤਿਆਰ ਹਨ। ਬਿਰਧ ਅਵਸਥਾ ਦੇ ਮਰਦ ਇਸਤ੍ਰੀਆਂ ਨੂੰ ਧਾਰਮਿਕ ਤੇ ਵਰਤਮਾਨ ਦਿਨਾਂ ਦੇ ਰਾਜਸੀ, ਆਰਥਕ ਤੇ ਸਮਾਜਕ ਮਾਮ-ਲਿਆਂ ਤੇ ਵਿਚਾਰ ਕਰਨ ਲਈ ਅਵਸਰ ਮਿਲਦਾ ਹੈ; ਲੈਕਚਰ ਅਤੇ ਬਹਿਸ ਮੁਬਾਹਸੇ ਹੁੰਦੇ ਹਨ ਜਿਥੇ ਉਹ ਹਰ ਪ੍ਰਕਾਰ ਦੇ ਮਸਲਿਆਂ ਤੇ ਵਿਚਾਰ ਕਰਦੇ ਹਨ। ਨੌਜਵਾਨ ਲੜਕੇ ਲੜਕੀਆਂ ਲਈ ਦਿਲ ਪ੍ਰਚਾਵੇ ਵਾਸਤੇ ਪਾਰਟੀਆਂ ਦਾ ਸਾਮਾਨ ਗਿਰਜਿਆਂ ਵਿਚ ਤਿਆਰ ਹੁੰਦਾ ਹੈ ਅਤੇ ਛੋਟੇ ਬਾਲਕਾਂ ਲਈ ਕਈ ਪ੍ਰਕਾਰ ਦੇ ਖਿਲਾਉਣੇ ਤੇ ਖੇਲਾਂ ਖੇਲਣ ਦੇ ਸਾਮਾਨ ਹਨ। ਸੋ ਜਿਸ ਤਰਾਂ ਜ਼ਮਾਨਾ ਬਦਲ ਰਿਹਾ ਹੈ ਤੇ ਲੋਕਾਂ ਦੀਆਂ ਰੁਚੀਆਂ ਬਦਲ ਰਹੀਆਂ ਹਨ,

ਉਸੇ ਤਰਾਂ ਹੀ ਧਾਰਮਿਕ ਅਸਥਾਨਾਂ ਦੀਆਂ ਸਰਗਰਮੀਆਂ ਬਦਲ ਰਹੀਆਂ ਹਨ। ਇਹੀ ਕਾਰਨ ਹੈ ਕਿ ਹਰ ਐਤਵਾਰ ਦੇ ਐਤਵਾਰ ਪੱਛਮੀ ਮੁਲਕਾਂ ਦੇ ਗਿਰਜਿਆਂ ਵਿਚ ਅਜੇ ਭੀ ਬਹੁਤ ਇਕੱਠ ਹੁੰਦਾ ਹੈ।

## ੨ -ਪੂਰਬ ਵਿਚ ਧਾਰਮਿਕ ਜ਼ਿੰਦਗੀ

ਪੂਰਬ ਦੁਨੀਆਂ ਵਿਚ ਪ੍ਰਚਲਤ ਸਾਰੇ ਧਰਮਾਂ ਦਾ ਜਨਮ ਦਾਤਾ ਮੰਨਿਆਂ ਜਾਂਦਾ ਹੈ, ਕਿਉਂਕਿ ਦੁਨੀਆਂ ਭਰ ਦੇ ਸਾਰੇ ਪ੍ਰਾਚੀਨ, ਨਵੀਨ ਤੇ ਚੋਣਵੇਂ ਧਰਮਾਂ ਨੇ ਦੁਨੀਆਂ ਦੇ ਇਸ ਹਿੱਸੇ ਵਿਚ ਹੀ ਜਨਮ ਲਿਆ ਹੈ। ਹਿੰਦੂ ਧਰਮ, ਬ੍ਰਾਹਮਣ ਧਰਮ, ਬੁਧ ਧਰਮ, ਜੈਨ ਧਰਮ, ਈਸਾਈ ਧਰਮ, ਮੁਸਲਮਾਨੀ ਧਰਮ, ਜੋਰਾਸਟਰ ਧਰਮ, ਆਦਿ ਸਭਨਾਂ ਨੇ ਪੂਰਬ ਵਿਚ ਹੀ ਜਨਮ ਲਿਆ ਅਤੇ ਫੇਰ ਦੁਨੀਆਂ ਦੇ ਵਖੋ ਵਖਰੇ ਦੇਸਾਂ ਵਿਚ ਪ੍ਰਚਲਤ ਹੋਏ। ਇਨ੍ਹਾਂ ਵਿਚੋਂ ਬਹੁਤੇ ਧਰਮਾਂ ਦੀ ਜਨਮ ਭੂਮੀ ਹਿੰਦੁਸਤਾਨ ਹੈ।

ਭਾਵੇਂ ਇਸ ਵਿਚ ਸ਼ਕ ਨਹੀਂ ਕਿ ਭਾਰਤ ਵਰਸ਼ ਨੇ ਦੁਨੀਆਂ ਦੇ ਸਭ ਤੋਂ ਪੁਰਾਣੇ ਤੇ ਬਹੁਤੇ ਧਰਮਾਂ ਨੂੰ ਜਨਮ ਦਿਤਾ ਅਤੇ ਇਸ ਪਵਿੱਤ੍ਰ ਧਰਤੀ ਤੇ ਪੈਦਾ ਹੋਏ ਧਰਮ ਦੂਰ ਦੁਰਾਡੇ ਦੇਸਾਂ ਵਿਚ ਪ੍ਰਫੁਲਤ ਹੋਏ, ਪ੍ਰੰਤੂ ਵਰਤਮਾਨ ਸਮੇਂ ਵਿਚ ਇਸ ਦੇ ਵਸਨੀਕਾਂ ਦੀ ਧਾਰਮਿਕ ਹਾਲਤ ਬੜੀ ਡਾਵਾਂ ਡੋਲ ਹੈ। ਅਸਲੀ ਧਰਮ ਨੂੰ ਛਡਕੇ ਅਸੀਂ ਉਸ ਦੀ ਛਾਂ ਪਿਛੇ ਦੌੜੇ ਫਿਰਦੇ ਹਾਂ ਅਤੇ ਇਸ ਛਾਂ ਤੋਂ ਭੀ ਪੂਰਾ ਪੂਰਾ ਲਾਭ ਨਹੀਂ ਉਠਾ ਰਹੇ। ਹਰ ਇਕ ਧਰਮ ਦਾ

ਮੁਢਲਾ ਅਸੂਲ ਹੈ ਕਿ ਵਾਹਿਗੁਰੂ ਨੂੰ ਖੁਸ਼ ਕਰਨ ਅਥਵਾ ਰੀਝਾਉਣ ਦਾ ਸਿਧਾ ਰਸਤਾ ਉਸ ਦੀ ਸਾਜੀ ਹੋਈ ਖਲਕਤ ਨਾਲ ਪਿਆਰ ਤੇ ਮੁਹੱਬਤ ਕਰਨਾ ਅਤੇ ਇਸ ਦੀ ਸੇਵਾ ਕਰਨਾ ਹੈ ਕਿਉਂਕਿ ਇਸ ਦਾ ਕਰਤਾ ਇਸੇ ਵਿਚ ਵਿਆਪਕ ਹੈ, "ਖ਼ਾਲਕ ਖ਼ਲਕ, ਖਲਕ ਮਹਿ ਖਾਲਕ, ਰਵਿ ਰਹਿਆ ਸਰਬ ਥਾਈਂ"। ਪ੍ਰੰਤੂ ਸਾਡੀ ਧਾਰਮਿਕ ਹਾਲਤ ਕੀ ਹੈ? ਅਸੀਂ ਇਕ ਦੂਸਰੇ ਨੂੰ, ਇਹ ਸਮਝਕੇ ਕਿ ਇਹ ਹਿੰਦੂ ਹੈ ਇਹ ਮੁਸਲਮਾਨ, ਇਹ ਸਿਖ ਹੈ ਇਹ ਈਸਾਈ, ਆਦਿ, ਦੁਰਕਾਰਦੇ ਹਾਂ ਅਤੇ ਦੂਸਰਿਆਂ ਤੋਂ ਨਫਰਤ ਕਰਦੇ ਹਾਂ। ਆਪਣੇ ਮਜ਼ਹਬ ਤੋਂ ਬਿਨਾਂ ਹੋਰਨਾਂ ਨੂੰ ਅਸੀਂ ਸਤਿਕਾਰਨ ਲਈ ਤਿਆਰ ਨਹੀਂ। ਇਸ ਲਈ ਸਚੇ ਅਰਥਾਂ ਵਿਚ ਜੇਕਰ ਇਹ ਕਿਹਾ ਜਾਵੇ ਤਾਂ ਬਿਲਕੁਲ ਠੀਕ ਹੋਵੇਗਾ ਕਿ ਸਾਡੀ ਧਾਰਮਿਕ ਗਿਰਾਵਟ ਇਥੋਂ ਤਕ ਪੁਜ ਗਈ ਹੈ ਕਿ ਅਸੀਂ ਧਾਰਮਿਕ ਜ਼ਿੰਦਗੀ ਦਾ ਊੜਾ ਐੜਾ ਭੀ ਭੁਲ ਗਏ ਹਾਂ।

ਇਥੇ ਹੀ ਬਸ ਨਹੀਂ ਬਲਕਿ ਧਾਰਮਿਕ ਗਿਰਾਵਟ ਸਾਡੀ ਸਮੁਚੀ ਕੌਮੀ ਜ਼ਿੰਦਗੀ ਨੂੰ ਭੀ ਹਰ ਪਾਸਿਓਂ ਢਾਹ ਲਾ ਰਹੀ ਹੈ। ਪੱਛਮੀ ਦੇਸਾਂ ਵਿਚ ਦੇਖਿਆ ਜਾਂਦਾ ਹੈ ਕਿ ਕਈ ਮਤਾਂ ਦੇ ਪੈਰੋਕਾਰ ਇਕੋ ਦੇਸ ਵਿਚ ਬੜੀ ਸ਼ਾਂਤੀ ਨਾਲ ਵਸਦੇ ਹਨ, ਕਈਆਂ ਮੁਲਕਾਂ ਦੀ ਵਸੋਂ ਵਿਚ ਬਹੁਤ ਸਾਰੀਆਂ ਕੌਮਾਂ ਦੇ ਬੰਦੇ ਹਨ, ਪ੍ਰੰਤੂ ਇਹ ਸਭ ਕੁਝ ਸਮੁਚੀ ਕੌਮੀ ਜ਼ਿੰਦਗੀ ਨੂੰ ਕਿਸੇ ਪ੍ਰਕਾਰ ਦੀ ਕੋਈ ਠੀਸ ਨਹੀਂ ਲਾ ਸਕਦੇ। ਅਮਰੀਕਾ ਵਿਚ ਦੁਨੀਆਂ ਦੀਆਂ ਲਗ ਭਗ ਸਾਰੀਆਂ ਕੌਮਾਂ ਦੇ ਆਦਮੀ ਪਾਏ ਜਾਂਦੇ ਹਨ ਅਤੇ ਖਾਸ

ਕਰਕੇ ਯੂਰਪੀਅਨ ਕੌਮਾਂ ਤਾਂ ਬਹੁਤੀ ਗਿਣਤੀ ਵਿਚ ਹਨ—ਅੰਗ੍ਰੇਜ਼ੀ, ਫਰਾਂਸੀਸੀ, ਜਰਮਨ, ਡਚ, ਸਪਾਨੀ, ਇਟਾਲੀਅਨ, ਆਦਿ ਸਭ ਕੌਮਾਂ ਦੇ ਆਦਮੀ ਇਥੇ ਮੌਜੂਦ ਹਨ। ਕੈਨੇਡਾ ਵਿਚ ਅੰਗ੍ਰੇਜ਼ ਤੇ ਫਰੈਂਚ ਲੋਕ ਬੜੇ ਆਰਾਮ ਨਾਲ ਵਸਦੇ ਹਨ। ਸੁਇਟਜ਼ਰਲੈਂਡ ਅਤੇ ਹੋਰ ਕਈ ਵਸਤੀ ਯੂਰਪੀਅਨ ਮੁਲਕਾਂ ਵਿਚ ਕਈਆਂ ਕੌਮਾਂ ਦੇ ਆਦਮੀ ਇਕੱਠੇ ਰਹਿੰਦੇ ਹਨ। ਪ੍ਰੰਤੂ ਇਨ੍ਹਾਂ ਵਿਚ ਸਾਡੇ ਵਾਂਗ ਕਦੀ ਮਜ਼ਹਬੀ ਜਾਂ ਕੌਮੀ ਝਗੜੇ ਨਹੀਂ ਹੋਏ। ਸਾਡੇ ਦੇਸ ਦੀਆਂ ਅਖਬਾਰਾਂ ਵਿਚ ਆਏ ਦਿਨ ਇਹੀ ਖਬਰਾਂ ਨਿਕਲਦੀਆਂ ਹਨ ਕਿ ਫੁਲਾਨੇ ਥਾਂ ਹਿੰਦੂ-ਮੁਸਲਿਮ ਫਸਾਦ ਹੋ ਗਿਆ, ਇਤਨੇ ਮਰੇ ਤੇ ਇਤਨੇ ਘਾਇਲ ਹੋਕੇ ਹਸਪਤਾਲ ਪਏ ਹਨ। ਮਜ਼ਹਬੀ ਨਫਰਤ ਇਥੋਂ ਤਕ ਵਧ ਗਈ ਹੈ ਕਿ ਇਕ ਦੂਸਰੇ ਨਾਲ ਕਿਸੇ ਪ੍ਰਕਾਰ ਦਾ ਮਿਲਵਰਤਣ ਹੀ ਨਹੀਂ ਰਿਹਾ। ਹਿੰਦੂ ਮੁਸਲਮਾਨ ਦੇ ਘਰ ਦੀ ਕੋਈ ਖਾਣ ਪੀਣ ਵਾਲੀ ਚੀਜ਼ ਗ੍ਰੈਹਨ ਨਹੀਂ ਕਰ ਸਕਦਾ ਕਿਉਂਕਿ ਉਸ ਦਾ ਧਰਮ ਭਰਿਸ਼ਟ ਹੁੰਦਾ ਹੈ; ਮੁਸਲਮਾਨ ਸਿਖ ਦੇ ਘਰ ਦਾ ਨਹੀਂ ਖਾ ਸਕਦਾ ਕਿਉਂਕਿ ਸਿਖ ਝਟਕਾ ਖਾਂਦੇ ਹਨ ਤੇ ਮੁਸਲਮਾਨ ਹਲਾਲ ਤੋਂ ਬਿਨਾਂ ਹੱਥ ਨਹੀਂ ਲਾਉਂਦੇ; ਸਿਖ ਭਾਵੇਂ ਉਪਰੋਂ ਉਪਰੋਂ ਆਪਣੇ ਧਰਮ ਦੀ ਵਿਸ਼ਾਲਤਾ ਦੀਆਂ ਕਿਤਨੀਆਂ ਡੀਂਗਾਂ ਪਏ ਮਾਰਨ ਪ੍ਰੰਤੂ ਅਮਲੀ ਜ਼ਿੰਦਗੀ ਵਿਚ ਇਨ੍ਹਾਂ ਤੇ ਹਿੰਦੂ ਮਤ ਦਾ ਹੀ ਪ੍ਰਭਾਵ ਹੈ। ਸਾਡੀ ਧਾਰਮਿਕ ਕਮਜ਼ੋਰੀ ਇਥੋਂ ਤਕ ਪੁਜ ਗਈ ਹੈ ਕਿ ਮਸੀਤ ਦੇ ਸਾਹਮਣੇ ਵਾਜਾ ਵਜਣ ਨਾਲ

ਮੁਸਲਮਾਨਾਂ ਦੇ ਧਰਮ ਦਾ ਕੁਝ ਨਹੀਂ ਰਹਿੰਦਾ ਅਤੇ ਆਰਤੀ ਵੇਲੇ ਜੇਕਰ ਮਸੀਤ ਵਿਚੋਂ ਬਾਂਗ ਦੀ ਅਵਾਜ਼ ਹਿੰਦੂ ਦੇ ਕੰਨਾਂ ਵਿਚ ਪੈ ਜਾਵੇ ਤਾਂ ਉਸ ਦੀ ਸਾਰੀ ਇਬਾਦਤ ਬਰਬਾਦ ਹੋਕੇ ਬੇਅਰਥ ਜਾਂਦੀ ਹੈ । ਸੁਭਾਵਕ ਹੀ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਇਹ ਮਜ਼ਹਬ ਹੈ ਕਿ ਮਖੌਲ ?

ਸਾਡੀ ਇਸ ਧਾਰਮਿਕ ਗਿਰਾਵਟ ਦੇ ਕਈ ਕਾਰਨ ਹਨ । ਸਭ ਤੋਂ ਮੁਢਲਾ ਕਾਰਨ ਤਾਂ ਆਮ ਜਨਤਾ ਵਿਚ ਵਿਦਿਯਾ ਦੀ ਅਣਹੋਂਦ ਤੇ ਆਪੋ ਆਪਣੇ ਧਰਮਾਂ ਦੀ ਬਾਬਤ ਅਗਿਆਨਤਾ ਹੈ । ਵਿਦਿਯਾ ਹੀਣ ਹੋਣ ਦੇ ਕਾਰਨ ਲੋਕ ਵਹਿਮੀ ਤੇ ਭਰਮੀ ਹਨ । ਇਸ ਲਈ ਇਹ ਉਨ੍ਹਾਂ ਚਲਾਕ ਤੇ ਜ਼ਮਾਨਾ ਸਾਜ਼ ਆਦਮੀਆਂ ਦਾ ਝਟ ਪਟ ਸ਼ਿਕਾਰ ਹੋ ਜਾਂਦੇ ਹਨ ਜਿਨ੍ਹਾਂ ਦੀ ਉਦਰ ਪੂਰਤੀ ਹੀ ਇਸੇ ਗਲ ਤੇ ਨਿਰਭਰ ਹੈ ਕਿ ਉਹ ਆਮ ਜਨਤਾ ਨੂੰ ਧੋਖਾ ਦੇਕੇ ਆਪਣਾ ਉੱਲੂ ਸਿੱਧਾ ਕਰਨ ।

ਪੜ੍ਹ ਲਿਖੇ ਆਦਮੀਆਂ ਵਿਚ ਭੀ ਮਜ਼ਹਬ ਦੀ ਕੋਈ ਅੰਸ ਨਹੀਂ ਜਾਪਦੀ । ਨਿਕਟ ਵਰਤੀ ਹੋਕੇ ਇਨ੍ਹਾਂ ਦੀ ਪੜਚੋਲ ਕੀਤਿਆਂ ਪਤਾ ਚਲਦਾ ਹੈ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਮਜ਼ਹਬ ਤੋਂ ਨਫਰਤ ਕਰਦੇ ਹਨ ਅਤੇ ਕਈ ਇਥੋਂ ਤਕ ਭੀ ਚਲੇ ਗਏ ਹਨ ਕਿ ਉਹ ਕਿਸੇ ਮਜ਼ਹਬ ਤੇ ਭਰੋਸਾ ਹੀ ਨਹੀਂ ਰਖਦੇ । ਪੜ੍ਹਿਆਂ ਲਿਖਿਆਂ ਵਿਚ ਇਸ ਰੁਚੀ ਦੇ ਪ੍ਰਵਿਰਤ ਹੋਣ ਦਾ ਕਾਰਨ ਇਹ ਹੈ ਕਿ ਆਮ ਪ੍ਰਚਲਤ ਧਰਮਾਂ ਦੇ ਪੋਲਾਂ ਨੂੰ ਇਹ ਚੰਗੀ ਤਰਾਂ ਸਮਝ ਗਏ ਹਨ ਇਸ ਲਈ ਇਹ ਅੰਧਾ ਧੁੰਦ ਆਮ ਅਨਪੜ੍ਹ

ਲੋਕਾਂ ਵਾਂਗ ਉਨ੍ਹਾਂ ਗਲਾਂ ਤੇ ਭਰੋਸਾ ਨਹੀਂ ਕਰਨਾ ਚਾਹੁੰਦੇ ਜਿਨ੍ਹਾਂ ਨੂੰ ਇਨ੍ਹਾਂ ਦੀ ਆਪਣੀ ਜ਼ਮੀਰ ਨ ਮੰਨੇ। ਇਸ ਲਈ ਇਹ ਕੋਝੀ ਜਿਹੀ ਧਾਰਮਿਕ ਜ਼ਿੰਦਗੀ ਨੂੰ ਜੋ ਕਿ ਸਾਡੇ ਦੇਸ ਵਿਚ ਆਮ ਪ੍ਰਚਲਤ ਹੈ ਤਲਾਂਜਲੀ ਦੇ ਕੇ ਇਖਲਾਕੀ ਜ਼ਿੰਦਗੀ ਬਸਰ ਕਰਨ ਲਈ ਮਜਬੂਰ ਹੋਏ ਹੋਏ ਹਨ। ਦੂਸਰੇ ਪਾਸੇ ਸੁਸਾਇਟੀ ਵਲੋਂ ਇਤਨੀ ਅਨਗਹਿਲੀ ਹੋਈ ਹੈ ਕਿ ਉਨ੍ਹਾਂ ਇਨ੍ਹਾਂ ਅਨਪੜ੍ਹ ਤੇ ਪੜ੍ਹੇ ਲਿਖੇ ਤਬਕਿਆਂ ਵਿਚਕਾਰ ਪੈ ਰਹੇ ਧਾਰਮਿਕ ਵਿਤਕਰੇ ਦੀ ਪ੍ਰਵਾਹ ਹੀ ਨਹੀਂ ਕੀਤੀ; ਧਰਮ ਸ਼ਾਸਤ੍ਰਾਂ ਨੂੰ ਦਿਮਾਗੀ ਰੰਗ ਹੀ ਕੋਈ ਨਹੀਂ ਦਿਤਾ; ਅਤੇ ਪੜ੍ਹੇ ਲਿਖੇ ਵਿਚਾਰਵਾਨ ਦਿਮਾਗਾਂ ਦੀ ਵਿਚਾਰ ਲਈ ਕੋਈ ਖੁਰਾਕ ਹੀ ਪੈਦਾ ਨਹੀਂ ਕੀਤੀ। ਅਜੇਹੀ ਹਾਲਤ ਵਿਚ ਇਹ ਕੋਈ ਅਨਹੋਣੀ ਗਲ ਨਹੀਂ ਕਿ ਦਿਨੋਂ ਦਿਨ ਪੜ੍ਹੇ ਲਿਖੇ ਤੇ ਵਿਚਾਰਵਾਨ ਆਦਮੀ ਕਟੜ ਧਾਰਮਿਕ ਜ਼ਿੰਦਗੀ ਤੋਂ ਦੂਰ ਹੁੰਦੇ ਜਾਣ।

ਕਿਸੇ ਮੁਲਕ ਦੀ ਕਿਸੇ ਸੰਸਥਾ ( Institution ) ਵਲ ਨਜ਼ਰ ਮਾਰੋ ਤੁਹਾਨੂੰ ਪਤਾ ਲਗੇਗਾ ਕਿ ਜਿਸ ਨੇ ਸਮੇਂ ਦੇ ਗੇੜ ਨਾਲ ਸਮੇਂ ਦੀਆਂ ਲੋੜਾਂ ਅਨੁਸਾਰ ਆਪਣੇ ਰੂਪ ਨੂੰ ਨਹੀਂ ਢਾਲਿਆ ਅਤੇ ਜੋ ਛੱਪੜ ਦੇ ਖੜੇ ਪਾਣੀ ਵਾਂਗ ਇਕੋ ਥਾਂ ਤੇ ਖੜੀ ਰਹੀ ਹੈ ਉਸ ਨੇ ਅੰਤ ਨੂੰ ਕਾਲ ਦਾ ਮੂੰਹ ਦੇਖਿਆ ਹੈ ਅਤੇ ਇਸਦੇ ਉਲਟ ਜੋ ਦਰਿਆ ਦੇ ਵਹਿਣ ਵਾਂਗ ਸਮੇਂ ਦੇ ਵਹਿਣ ਨਾਲ ਆਪ ਵਹਿੰਦੀ ਗਈ ਹੈ ਅਤੇ ਆਪਣੇ ਆਪ ਨੂੰ ਲੋਕਾਂ ਲਈ ਹਰ ਸਮੇਂ ਲਾਭ-ਦਾਇਕ ਬਣਾਈ ਰਖਿਆ ਹੈ ਉਸ ਨੇ ਸਦਾ ਹੀ ਉਨਤੀ ਕੀਤੀ

ਹੈ । ਤਾਂ ਤੇ ਵੇਲਾ ਹੈ ਕਿ ਅਸੀਂ ਅਜੇ ਭੀ ਇਸ ਅਨਗਹਿਲੀ ਦੀ ਨੀਂਦਰ ਤੋਂ ਉਠੀਏ ਤੇ ਪਿਛਲੀ ਕਮੀ ਨੂੰ ਪੂਰਾ ਕਰੀਏ। ਆਪੋ ਆਪਣੇ ਮਜ਼ਹਬਾਂ ਦੀ ਉਨਤੀ ਲੋੜਦੇ ਹੋਏ ਹਰ ਇਕ ਯੋਗ ਉਪਾ ਕਰੀਏ ਕਿ ਕਿਸੇ ਪ੍ਰਕਾਰ ਦਾ ਪਾਖੰਡ ਜਾਂ ਡਿੰਭ ਸਾਡੇ ਧਰਮ ਵਿਚ ਬਾਕੀ ਨ ਰਹਿ ਜਾਵੇ। ਇਸ ਦੇ ਫਲਸਫੇ ਦੀ ਮੁੜ ਨਵੇਂ ਸਿਰੇ ਪੜਚੋਲ ਕਰੀਏ ਤੇ ਇਸ ਨੂੰ ਨਵਾਂ ਰੰਗ ਦੇ ਕੇ ਅਸੀਂ ਆਪਣੇ ਧਰਮਾਂ ਦੇ ਆਗੂਆਂ ਦੀ ਸਿਖਿਆ ਦੀ ਅਸਲੀਅਤ ਢੂੰਡਣ ਦੀ ਕੋਸ਼ਿਸ਼ ਕਰੀਏ। ਆਪਣੇ ਮਜਹਬਾਂ ਵਿਚ ਆਈਆਂ ਹੋਈਆਂ ਊਣ-ਤਾਈਆਂ ਨੂੰ ਕਢਕੇ ਇਨ੍ਹਾਂ ਦੀਆਂ ਰਵਾਇਤਾਂ ਮੁਢਲੇ ਅਸੂਲਾਂ ਤੇ ਅਮਲੀ ਸਿਖਿਆ ਨੂੰ ਅਸਲੀ ਅਰਥਾਂ ਵਿਚ ਸਮਝਕੇ ਦੂਸਰਿਆਂ ਨੂੰ ਸਮਝਾਈਏ।

ਇਸ ਧਾਰਮਕ ਸੁਧਾਈ ਦੇ ਰਸਤੇ ਵਿਚ ਬੜੀਆਂ ਔਕੜਾਂ ਦਾ ਸ੍ਹਾਮਣਾ ਕਰਨਾ ਪਵੇਗਾ ਕਿਉਂਕਿ ਆਮ ਜਨਤਾ ਦੇ ਅਨਪੜ੍ਹ ਅਤੇ ਸਾਡੇ ਕਹਾਉਤੀ ਧਾਰਮਿਕ ਲੀਡਰਾਂ ਦੇ ਖੁਦਗਰਜ਼ ਹੋਣ ਦੇ ਕਾਰਨ ਕਿਸੇ ਮਾਮੂਲੀ ਤੋਂ ਮਾਮੂਲੀ ਗਲ ਦੇ ਸੁਧਾਰ ਵਿਚ ਰਾਈ ਦਾ ਪਹਾੜ ਬਣਾਇਆ ਜਾਵੇਗਾ ਤੇ ਸੁਧਾਰ ਕਰਨ ਵਾਲਿਆਂ ਨੂੰ ਧਾਰਮਿਕ ਗ਼ਦਾਰੀ ਦੇ ਤਮਗ਼ੇ ਦਿਤੇ ਜਾਣਗੇ। ਉਦਾਹਰਣ ਲਈ ਦੂਰ ਜਾਣ ਦੀ ਲੋੜ ਨਹੀਂ, ਅਸੀਂ ਸਿਖ ਧਰਮ ਸੰਬੰਧੀ ਹੀ ਇਕ ਸਰਸਰੀ ਗਲ ਤੇ ਵਿਚਾਰ ਕਰਦੇ ਹਾਂ। ਗੁਰਮੁਖੀ ਭਾਸ਼ਾ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਲਿਖਤ ਵਿਚ ਲਿਆਂਦਾ ਅਤੇ ਆਮ ਜਨਤਾ ਦੀ ਸਹੂਲੀਅਤ ਲਈ ਸਿਖ ਧਰਮ ਦੀ

ਧਾਰਮਿਕ ਬਾਣੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭੀ ਇਸੇ ਲਿਖਤ ਵਿਚ ਲਿਖਿਆ ਗਿਆ। ਚੂੰਕਿ ਉਨ੍ਹਾਂ ਦਿਨਾਂ ਵਿਚ ਇਸ ਲਿਖਤ ਦਾ ਕੇਵਲ ਮੁਢ ਹੀ ਬੱਝਾ ਸੀ ਇਸ ਲਈ ਹੈਰਾਨੀ ਦੀ ਗਲ ਨਹੀਂ ਕਿ ਇਸ ਪ੍ਰਾਚੀਨ ਲਿਖਤ ਵਿਚ ਕੋਈ ਊਣਤਾਈ ਰਹਿ ਗਈ ਹੋਵੇ। ਗੁਰੂ ਸਾਹਿਬਾਨ ਦੇ ਸਮੇਂ ਤੋਂ ਬਾਅਦ ਗੁਰਮੁਖੀ ਲਿਖਤ ਵਿਚ ਪਦ-ਵੰਡ ਦਾ ਵਾਧਾ ਹੋਇਆ, ਜਿਸ ਅਨੁਸਾਰ ਹਰ ਇਕ ਵਾਕ ਨੂੰ ਵਖੋ ਵਖ ਪਦਾਂ ਵਿਚ ਵੰਡਿਆ ਗਿਆ ਅਤੇ ਜਿਸ ਤੋਂ ਲਿਖਤ ਦਾ ਭਾਵ ਪੂਰੀ ਤਰਾਂ ਪ੍ਰਗਟ ਹੋਣ ਲਗਾ। ਹੁਣ ਇਹ ਗਲ ਹਰ ਇਕ ਸਾਧਾਰਣ ਬੁਧੀ ਵਾਲਾ ਆਦਮੀ ਭੀ ਸਮਝ ਸਕੇਗਾ ਕਿ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਤ ਵਿਚ ਪਦ-ਵੰਡ ਕੀਤੀ ਜਾਵੇ ਤਾਂ ਬਾਣੀ ਦਾ ਸੁਧ ਪਾਠ ਕਰਨ ਵਿਚ ਬਹੁਤ ਸੌਖ ਹੋ ਜਾਵੇਗਾ, ਪ੍ਰੰਤੂ ਇਹੀ ਗਲ ਕਿਸੇ ਕਟੜ ਧਾਰਮਿਕ ਆਗੂ ਜਾਂ ਧਾਰਮਕਿ ਜੱਥੇ ਦੇ ਪੇਸ਼ ਕਰੋ ਉਹ ਨ ਕੇਵਲ ਇਸ ਨੂੰ ਮੰਨਣ ਲਈ ਨਹੀਂ ਤਿਆਰ ਹੋਵੇਗਾ ਬਲਕਿ ਤੁਹਾਡੇ ਤੇ ਸਖਤ ਘਿਰਣਾ ਪਰਗਟ ਕਰੇਗਾ ਅਤੇ ਸੰਭਵ ਹੈ ਕਿ ਤੁਹਾਨੂੰ ਕਾਫਰੀ ਦਾ ਫਤਵਾ ਭੀ ਲਾ ਦੇਵੇ ਕਿਉਂਕਿ (ਉਸ ਦੇ ਖਿਆਲ ਅਨੁਸਾਰ) ਤੁਸੀਂ ਸਿਖ ਗੁਰੂਆਂ ਦੀ ਹੱਤਕ ਕੀਤੀ ਹੈ ! ਦਸੋ ਇਹ ਵਹਿਮ ਦੀ ਇੰਤਹਾ ਨਹੀਂ ਤਾਂ ਹੋਰ ਕੀ ਹੈ ?

ਕਈਆਂ ਵਲੋਂ ਢੁਚਰ ਡਾਹੀ ਜਾਂਦੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦ-ਵੰਡ ਕਰਨੀ ਇਸ ਲਈ ਉਚਿਤ ਨਹੀਂ ਕਿ ਬਾਣੀ ਦੇ ਅਰਥਾਂ ਵਿਚ ਫਰਕ ਨ ਪੈ

ਜਾਵੇ। ਗੁਰਬਾਣੀ ਦੇ ਅਸਲੀ ਅਰਥ, ਕਿਹਾ ਜਾਂਦਾ ਹੈ ਕਿ, ਸਤਿਗੁਰੂ ਸਾਹਿਬ ਹੀ ਜਾਣ ਸਕਦੇ ਸਨ । ਇਸ ਲਈ ਪਦ-ਵੰਡ ਕਰਨ ਨਾਲੋਂ ਇਹੋ ਸਿਧੀ ਲਿਖਾਈ ਠੀਕ ਹੈ ਜੇਕਰ ਇਸ ਦਲੀਲ ਨੂੰ ਇਕ ਮਿੰਟ ਲਈ ਮੰਨ ਭੀ ਲਿਆ ਜਾਵੇ ਕਿ ਬਾਣੀ ਦੇ ਅਸਲੀ ਅਰਥਾਂ ਦਾ ਸਤਿਗੁਰੂ ਸਾਹਿਬ ਨੂੰ ਹੀ ਪਤਾ ਸੀ, ਤਾਂ ਦੂਸਰੇ ਪਾਸਿਓਂ ਇਹ ਪ੍ਰਸ਼ਨ ਨਹੀ ਹੋ ਸਕਦਾ ਕਿ ਜੇਕਰ ਇਹ ਗਲ ਸਚ ਹੈ ਤਾਂ ਬਾਣੀ ਰਚਨ ਦਾ ਲਾਭ ਹੀ ਕੀ ਸੀ ? ਬਾਣੀ ਤੇ ਰਚੀ ਆਮ ਜਗਿਆਸੂਆਂ ਦੇ ਲਾਭ ਲਈ, ਤੇ ਅਰਥਾਂ ਦਾ ਪਤਾ ਹੋਇਆ ਕੇਵਲ ਸਤਿਗੁਰੂ ਸਾਹਿਬ ਨੂੰ ਤਾਂ ਆਮ ਜਨਤਾ ਇਸ ਤੋਂ ਕੀ ਲਾਭ ਪ੍ਰਾਪਤ ਕਰ ਸਕਦੀ ਹੈ ?

ਅਸਲ ਗਲ ਇਹ ਹੈ ਕਿ ਬਾਣੀ ਬਿਲਕੁਲ ਸਪਸ਼ਟ ਹੈ, ਇਸ ਦੇ ਅਰਥ ਸਾਫ ਨਿਕਲ ਸਕਦੇ ਹਨ ਤੇ ਪੜ੍ਹਨ ਵਿਚ ਸੌਖ ਹੋ ਸਕਦਾ ਹੈ ਜੇਕਰ ਪਦ-ਵੰਡ ਕੀਤੀ ਜਾਵੇ । ਬਹੁਤੀ ਵਿਚਾਰ ਤੇ ਦੂਰ ਅੰਦੇਸ਼ੀ ਤੋਂ ਕੰਮ ਲੈਣਾਂ ਹੋਵੇ ਤਾਂ ਪੰਥ ਵਿਚੋਂ ਗੁਰਬਾਣੀ ਦੇ ਚੋਣਵੇਂ ਸੂਝੇ ਇਕਠੇ ਕਰਕੇ ਉਨ੍ਹਾਂ ਤੋਂ ਪਦ-ਵੰਡੀ ਦੀ ਸੇਵਾ ਕਰਵਾਈ ਜਾ ਸਕਦੀ ਹੈ, ਪ੍ਰੰਤੂ ਇਸ ਗਲ ਦਾ ਮਤਲਬ ਸਮਝ ਵਿਚ ਨਹੀਂ ਆਉਂਦਾ ਕਿ ਇਕ ਪਾਸੇ ਤਾਂ ਇਹ ਜ਼ੋਰ ਦਿਤਾ ਜਾਵੇ ਕਿ ਬਾਣੀ ਦਾ ਪਾਠ ਬਿਲਕੁਲ ਠੀਕ ਹੋਣਾ ਚਾਹੀਦਾ ਹੈ ਅਤੇ ਦੂਜੇ ਪਾਸੇ ਪਾਠ ਬਿਲਕੁਲ ਠੀਕ ਕਰਨ ਦੇ ਇਕੋ ਇਕ ਰਾਹ, ਪਦ-ਵੰਡ, ਵਿਚ ਰੋੜਾ ਅਟਕਾਇਆ ਜਾਵੇ।

ਸਮਾਂ ਹੈ ਕਿ ਅਸੀਂ ਆਪੋ ਆਪਣੇ ਧਰਮਾਂ ਤੇ ਧਰਮ

ਸ਼ਾਸਤ੍ਰਾਂ ਦੀ ਗਹੁ ਨਾਲ ਵਿਚਾਰ ਕਰੀਏ, ਇਨ੍ਹਾਂ ਵਿਚ ਵਾਪਰੀਆਂ ਊਣਤਾਈਆਂ ਨੂੰ ਦੂਰ ਕਰਕੇ ਇਨ੍ਹਾਂ ਨੂੰ ਸਮੇਂ ਅਨੁਸਾਰ ਆਮ ਜਨਤਾ ਦੇ ਪੇਸ਼ ਕਰੀਏ। ਅਜੇਹਾ ਕਰਨ ਨਾਲ ਧਰਮ ਸੰਬੰਧੀ ਪਏ ਹੋਏ ਵਿਤਕਟੇ ਮਿਟ ਸਕਦੇ ਹਨ।

ਦੂਸਰੀ ਲੋੜ ਹੈ ਧਾਰਮਿਕ ਅਸਥਾਨਾਂ ਵਿਚ ਪੜ੍ਹੇ ਲਿਖੇ ਆਦਮੀ ਬਿਠਾਉਣ ਦੀ ਜੋ ਆਪ ਧਾਰਮਿਕ ਪੁਸਤਕਾਂ ਨੂੰ ਚੰਗੀ ਤਰ੍ਹਾਂ ਵਿਚਾਰ ਸਕਣ ਤੇ ਵਿਚਾਰਕੇ ਆਮ ਜਨਤਾ ਨੂੰ ਸਰਲ ਬੋਲੀ ਵਿਚ ਸਮਝਾ ਸਕਣ।

ਸਭ ਤੋਂ ਬਹੁਤੀ ਲੋੜ ਹੈ ਤਾਂ ਸਚੀ, ਸੁਚੀ ਤੇ ਪਵਿਤ੍ਰ ਜ਼ਿੰਦਗੀ ਦੀ ਲੋੜ ਹੈ। ਅਸੀਂ ਰਸਮੀ ਧਾਰਮਿਕ ਜ਼ਿੰਦਗੀ ਦੇ ਬਹੁਤੇ ਪੈਰੋਕਾਰ ਹਾਂ ਬਨਿਸਬਤ ਅਮਲੀ ਧਾਰਮਿਕ ਜ਼ਿੰਦਗੀ ਦੇ। ਇਹ ਇਕ ਬੱਜਰ ਊਣਤਾਈ ਹੈ ਜੋ ਹਰ ਇਕ ਧਰਮ ਦੀਆਂ ਜੜ੍ਹਾਂ ਪੋਲੀਆਂ ਕਰ ਦੇਂਦੀ ਹੈ। ਜੇਕਰ ਕੇਵਲ ਮਥੇ ਤੇ ਤਿੰਨ ਤਿਲਕ ਲਾ ਕੇ ਬ੍ਰਾਹਮਣ ਹੋ ਸਕੀਦਾ ਹੈ ਤਾਂ ਇਸ ਵਿਚ ਔਖ ਹੀ ਕੀ ਹੋਈ ? ਸਭ ਕੋਈ ਹੀ ਬ੍ਰਾਹਮਣ ਹੋ ਸਕਦਾ ਹੈ। ਪ੍ਰੰਤੂ ਬ੍ਰਾਹਮਣ ਬਣੀਦਾ ਹੈ ਅਸਲ ਕਿਸ ਤਰ੍ਹਾਂ ? ਸ੍ਰੀ ਕਬੀਰ ਸਾਹਿਬ ਜੀ ਫਰਮਾਉਂਦੇ ਹਨ, "ਕਹੁ ਕਬੀਰ ਜੋ ਬਰਹਮ ਵੀਚਾਰੈ ਸੋ ਬਰਾਹਮਣ ਕਹੀਅਤ ਹੈ ਹਮਾਰੈ"। ਇਸ ਲਈ ਸਭ ਤੋਂ ਵਡੀ ਤੇ ਸਭ ਤੋਂ ਜ਼ਰੂਰੀ ਲੋੜ ਹੈ ਵਿਚਾਰ ਦੀ ਤੇ ਵਿਚਾਰ ਕਰਕੇ ਇਸ ਵਿਚਾਰ ਦੇ ਸਿੱਟੇ ਨੂੰ ਅਮਲੀ ਜ਼ਿੰਦਗੀ ਵਿਚ ਢਾਲਣ ਦੀ। ਨਾਮ ਧਰੀਕ ਨਾਮ ਲੇਵਾ ਭਾਵੇਂ ਕਿਸੇ ਦੇ ਬਣੇ ਫਿਰੀਏ ਕੋਈ ਖਾਸ ਲਾਭ ਨਹੀਂ ਹੋ ਸਕਦਾ ਜਿਤਨੀ ਦੇਰ ਤਾਈਂ

ਉਸ ਧਾਰਮਿਕ ਆਗੂ, ਜਿਸਦੇ ਅਸੀਂ ਪੈਰੋਕਾਰ ਹਾਂ, ਦੇ ਗੁਣਾਂ ਨੂੰ ਆਪਣੀ ਨਿਤਾ ਪ੍ਰਤੀ ਜ਼ਿੰਦਗੀ ਦਾ ਹਿੱਸਾ ਨਹੀਂ ਬਣਾ ਲੈਂਦੇ । ਵਿਖਾਵੇ ਦੀ ਜ਼ਿੰਦਗੀ ਦੀ ਲੋੜ ਨਹੀਂ; ਅਸਲੀਅਤ ਦੀ ਲੋੜ ਹੈ; ਅਸਲੀਅਤ ਭੀ ਉਹ ਜਿਸਦੀ ਨੀਂਹ ਕੇਵਲ ਅੰਧ ਵਿਸ਼ਵਾਸ ਤੇ ਨਹੀਂ ਬਲਕਿ ਵਿਚਾਰ ਦੁਆਰਾ ਪ੍ਰਾਪਤ ਹੋਏ ਵਿਸ਼ਵਾਸ ਤੇ ਹੈ ।

ਸਾਡੀ ਧਾਰਮਿਕ ਜ਼ਿੰਦਗੀ ਵਿਚ ਇਹ ਪਲਟਾ ਆਉਣ ਨਾਲ ਸਾਰੀ ਕੌਮੀ ਜ਼ਿੰਦਗੀ ਵਿਚ ਪਲਟਾ ਆ ਸਕੇਗਾ; ਅਸੀਂ ਇਕ ਦੂਜੇ ਦੇ ਨੇੜੇ ਹੋ ਜਾਵਾਂਗੇ; ਮਜ਼ਹਬ ਸਾਡੀ ਸਮੁਚੀ ਉਨਤੀ ਦੇ ਰਾਹ ਵਿਚ ਰੋੜਾ ਹੋਣ ਦੀ ਥਾਂ ਇਸਨੂੰ ਪ੍ਰਫੁਲਤ ਕਰਨ ਦਾ ਸਾਧਨ ਬਣੇਗਾ।

---

# ਕਾਂਡ ਗਿਆਰ੍ਹਵਾਂ

## ਜ਼ਿੰਦਗੀ ਦਾ ਮੰਤਵ

ਇਹ ਲਿਖਣ ਦੀ ਕੋਈ ਖਾਸ ਲੋੜ ਨਹੀਂ ਜਾਪਦੀ ਕਿ ਮਾਨਸ ਜਨਮ ਇਕ ਦੁਰਲਭ ਚੀਜ਼ ਹੈ। ਸਿਰਜਨਹਾਰ ਦੀ ਸਾਜੀ ਹੋਈ ਖਲ਼ਕਤ ਵਿਚੋਂ ਆਦਮੀ ਨੂੰ ਹੀ ਸਭ ਦਾ ਸਿਰਤਾਜ ਮੰਨਿਆ ਗਿਆ ਹੈ ਅਤੇ ਇਹ ਗਲ ਮਜ਼ਹਬ ਤੇ ਸਾਇੰਸ ਦੋਹਾਂ ਵਲੋਂ ਮੰਨੀ ਗਈ ਹੈ ਕਿ ਮਾਨਸ ਜ਼ਿੰਦਗੀ ਵਾਹਿਗੁਰੂ ਦੇ ਸਾਜੇ ਹੋਏ ਬ੍ਰਹਮੰਡ ਵਿਚ ਸਭ ਤੋਂ ਸਰੇਸ਼ਟ, ਉਤਮ ਅਤੇ ਉੱਚੀ ਪਦਵੀ ਰਖਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ: "ਲੱਖ ਚਉਰਾਸੀ ਜੋਨਿ ਸਵਾਈ ਮਾਨਸ ਕਉ ਪ੍ਰਭ ਦੀਈ ਵਡਿਆਈ"। ਸ੍ਰੀ ਕਬੀਰ ਜੀ ਨੇ ਭੀ ਫਰਮਾਇਆ ਹੈ ਕਿ "ਮਾਨਸ ਜਨਮ ਦੁਲੰਭ ਹੈ ਹੋਤ ਨ ਬਾਰੰਬਾਰ, ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰ ਨ ਲਾਗੈ ਡਾਰ", ਇਹ ਮਾਨਸ ਜਨਮ ਅਜੇਹੀ ਅਵਸਥਾ ਨਹੀਂ ਜੋ ਮੁੜ ਮੁੜ ਆਉਂਦੀ ਰਹੇ। ਇਸ ਲਈ ਇਸ ਨੂੰ ਚੰਗੇ ਪਾਸੇ ਲਾਕੇ ਹੀ ਸਫਲਾ ਕਰਨਾ ਚਾਹੀਦਾ ਹੈ, ਨਹੀਂ ਤਾਂ ਬਣ ਦੇ ਪਕੇ ਹੋਏ ਫੁਲਾਂ ਦੇ ਗਿਰ ਜਾਣ ਵਾਂਗ ਇਸ ਜਨਮ ਨੂੰ ਬੇਅਰਥ ਗੰਵਾਕੇ ਮੁੜ ਅਸੀਂ ਵਾਪਸ ਨਹੀਂ ਲੈ ਸਕਦੇ। ਮਾਨਸ ਜਨਮ ਚੰਗੇ ਕਰਮਾਂ ਕਰਕੇ ਹੀ ਪ੍ਰਾਪਤ ਹੁੰਦਾ ਹੈ, "ਗੁਰ ਸੇਵਾ ਤੇ ਭਗਤ ਕਮਾਈ, ਤਬ ਇਹ ਮਾਨਸ ਦੇਹੀ ਪਾਈ", ਅਤੇ ਇਸਦੀ ਮਹੱਤਤਾ ਇਤਨੀ ਹੈ

ਕਿ ਇਸਨੂੰ ਪ੍ਰਾਪਤ ਕਰਨ ਲਈ ਦੇਵਤੇ ਭੀ ਦਿਨ ਰਾਤ ਬੇਨਤੀਆਂ ਪਏ ਕਰਦੇ ਹਨ, "ਇਸ ਦੇਹੀ ਕਉ ਸਿਮਰਹਿ ਦੇਵ", ਤਾਕਿ ਉਹ ਇਸ ਜਾਮੇ ਵਿਚ ਆਕੇ ਆਪਣੀ ਕਲਿਆਨ ਪ੍ਰਾਪਤ ਕਰਨ ਦੇ ਯੋਗ ਹੋ ਸਕਣ।

ਉਨ੍ਹਾਂ ਸਾਇੰਸਦਾਨਾਂ ਦਾ ਜਿਨ੍ਹਾਂ ਬ੍ਰਹਮੰਡ ਦੇ ਵਿਕਾਸ਼ (Evolution of the Universe) ਦੀਆਂ ਥਿਊਰੀਆਂ ਦੀ ਖੋਜ ਕੀਤੀ ਹੈ, ਭੀ ਇਹੀ ਖਿਆਲ ਹੈ ਕਿ ਮਾਨਸ ਜਨਮ ਦੀ ਅਵਸਥਾ ਹੋਰ ਸਭ ਪ੍ਰਕਾਰ ਦੇ ਜੀਵਾਂ ਤੋਂ ਉੱਚੀ ਹੈ ਅਤੇ ਕਾਦਰ ਦੀ ਕੁਦਰਤ ਦਾ ਪ੍ਰਾਚੀਨ ਸਮੇਂ ਤੋਂ ਲੈ ਕੇ ਹੁਣ ਤਕ ਬਣਾਇਆ ਹੋਇਆ ਇਹ (ਮਾਨੁਖਾ ਦੇਹ) ਸਭ ਤੋਂ ਚੰਗਾ ਨਮੂਨਾ ਹੈ। ਇਨ੍ਹਾਂ ਸਾਇੰਸਦਾਨਾਂ ਦੇ ਖ਼ਿਆਲ ਅਨੁਸਾਰ, ਆਦਮੀ ਨੂੰ ਵਰਤਮਾਨ ਸ਼ਕਲ ਧਾਰਨ ਕਰਨ ਲਈ ਅਨੇਕਾਂ ਔਖੀਆਂ ਘਾਟੀਆਂ ਵਿਚਦੀ ਲੰਘਣਾ ਪਿਆ ਹੈ। ਇਹ ਕਹਿੰਦੇ ਹਨ ਕਿ ਸਭ ਤੋਂ ਪਹਿਲਾਂ ਅਗਨੀ, ਪਾਣੀ ਤੇ ਵਾਯੂ ਇਕ ਮਿਕ ਮਿਲੇ ਹੋਏ ਘੁਮਾਰ ਦੇ ਚਕਰ ਵਾਂਗ ਘੁੰਮਦੇ ਸਨ; ਕਈ ਯੁਗ ਬਤੀਤ ਹੋਣ ਤੇ ਇਸ ਅਗਨੀ ਦੇ ਵਾਵਰੋਲੇ ਨੇ ਅਨੇਕਾਂ ਖੰਡਾਂ ਤੇ ਬ੍ਰਹਿਮੰਡਾਂ ਦੀ ਸ਼ਕਲ ਧਾਰਨ ਕੀਤੀ, ਜ਼ਮੀਨ, ਪਾਣੀ ਤੇ ਹਵਾ ਆਪੋ ਆਪਣੇ ਵਖੋ ਵਖਰੇ ਰੂਪਾਂ ਵਿਚ ਪ੍ਰਗਟ ਹੋਏ। ਇਸ ਤੋਂ ਬਾਅਦ ਇਕ ਸੂਖਮ ਜੜ੍ਹ ਪ੍ਰਮਾਣੂ ਕਾਦਰ ਦੀ ਕੁਦਰਤ ਅਨੁਸਾਰ ਚੇਤਨ ਪ੍ਰਮਾਣੂ ਦੀ ਸ਼ਕਲ ਵਿਚ ਆਇਆ ਤੇ ਇਥੋਂ ਇਸ ਸਰਿਸ਼ਟੀ ਤੇ ਜੀਵ ਅਥਵਾ ਜ਼ਿੰਦਗੀ ਦਾ ਅਰੰਭ ਹੋਇਆ। ਸਨੇ ਸਨੇ ਇਸ ਪ੍ਰਮਾਣੂ ਨੇ ਵਧਦੇ ਵਧ-

ਦਿਆਂ ਪੌਦੇ, ਦਰਖਤਾਂ ਤੇ ਜਾਨਵਰਾਂ ਦੇ ਰੂਪ ਧਾਰਨ ਕੀਤੇ, ਅਤੇ ਇਨ੍ਹਾਂ ਜਾਨਵਰਾਂ ਨੇ ਛੋਟੀ ਸ਼੍ਰੇਣੀ ਤੋਂ ਵੱਡੀ ਤੇ ਵੱਡੀ ਤੋਂ ਉਸ ਤੋਂ ਭੀ ਵੱਡੀ ਵਿਚਦੀ ਲੰਘ ਕੇ—ਪਹਿਲੋਂ ਪਾਣੀ ਵਿਚ ਰਹਿਣ ਵਾਲੇ ਜਾਨਵਰ ਮੱਛੀਆਂ, ਆਦਿ; ਫੇਰ ਹੱਡ ਪੱਸਲੀ ਤੋਂ ਰਹਿਤ ਜ਼ਮੀਨ ਤੇ ਪੇਟ ਧਰ ਕੇ ਟੁਰਨ ਵਾਲੇ ਜੀਵ, ਫੇਰ ਉਡਾਰੀ ਲਾਉਣ ਵਾਲੇ ਜਾਨਵਰ, ਚਾਮ-ਚੜਿੱਕ ਤੋਂ ਲੈ ਕੇ ਕਈ ਪ੍ਰਕਾਰ ਦੇ ਕਾਂ, ਚਿੜੀਆਂ, ਆਦਿ; ਇਕ ਖੁਰ ਵਾਲੇ ਜਾਨਵਰ, ਫਟੇ ਹੋਏ ਖੁਰਾਂ ਵਾਲੇ ਜਾਨਵਰ, ਬਾਂਦਰ, ਲੰਗੂਰ, ਆਦਿ—ਕਈ ਜੀਵ ਸ਼੍ਰੇਣੀਆਂ ਦੀ ਅਨਗਿਣਤ ਯੁਗਾਂ, ਯੁਗਾਂਤ੍ਰਾਂ ਵਿਚ ਇਕ ਲੰਮੀ ਯਾਤਰਾ ਕਰਕੇ ਆਦਮੀ ਦਾ ਰੂਪ ਧਾਰਿਆ। ਇਹ ਸਾਇੰਸਦਾਨ ਦਸਦੇ ਹਨ ਕਿ ਜੀਵ ਨੂੰ ਮਾਨਸ ਦੇਹ ਧਾਰਿਆਂ ਕੋਈ ੫੦,੦੦੦ ਬਰਸ ਹੋ ਚੁਕੇ ਹਨ ਅਤੇ ਪਹਿਲਾਂ ਆਦਮੀ ਆਪਣੇ ਸਾਥੀਆਂ ਸ਼ੇਰਾਂ, ਬਘਿਆੜਾਂ ਤੇ ਰਿੱਛਾਂ ਨਾਲ ਜੰਗਲਾਂ ਦੀਆਂ ਕੰਦਰਾਂ ਵਿਚ ਹੀ ਰਹਿੰਦਾ ਸੀ। ਉਸ ਸਮੇਂ ਇਹ ਇਨ੍ਹਾਂ ਜਾਨਵਰਾਂ ਦੀ ਬੋਲੀ ਭੀ ਸਮਝ ਸਕਦਾ ਸੀ, ਪ੍ਰੰਤੂ ਸਮਾਂ ਪੈਣ ਤੇ ਇਹ ਆਪ ਤਾਂ ਉਨਤੀ ਦੀ ਸੜਕ ਤੇ ਵਾਹੋ ਦਾਹ ਦੌੜਦਾ ਸੂਟ ਬੂਟ ਤੇ ਹੈਟ ਪਹਿਨਕੇ ਸ਼ਾਨਦਾਰ ਬੰਗਲਿਆਂ ਵਿਚ ਰਹਿਣ ਲਗ ਪਿਆ ਅਤੇ ਆਪਣੇ ਸਾਥੀਆਂ ਨੂੰ ਉਥੇ ਹੀ ਛਡ ਆਇਆ ਜੋ ਹੁਣ ਤਕ ਵਿਚਾਰੇ ਜੰਗਲਾਂ ਵਿਚ ਹੀ ਵਾਸਾ ਕਰਦੇ ਹਨ !*

---

* ਜੀਵ ਦੇ ਵਿਕਾਸ਼ ਦੀ ਸੰਖੇਪ ਅਤੇ ਦਿਲਚਸਪ ਕਹਾਣੀ

ਮੁਕਦੀ ਗਲ ਇਹ ਹੈ ਕਿ ਭਾਵੇਂ ਮਜ਼ਹਬੀ ਪਹਿਲੂ ਤੋਂ ਦੇਖੋ ਜਾਂ ਸਾਇੰਸ ਦੀ ਤਾਕੀ ਵਿਚਦੀ ਝਾਤੀ ਮਾਰੋ, ਸਿਧ ਇਹੋ ਹੋਵੇਗਾ ਕਿ ਮਾਨਸ ਅਵਸਥਾ ਜੀਵ ਦੀ ਉਨਤੀ ਦਾ ਅਖੀਰੀ ਤੇ ਸਭ ਤੋਂ ਉਚਾ ਦਰਜਾ ਹੈ । ਤਾਂ ਤੇ ਸਾਡੇ ਲਈ ਇਹ ਉਚਿਤ ਹੈ ਕਿ ਅਸੀਂ ਇਸ ਗਲ ਵਲ ਕੁਝ ਧਿਆਨ ਦੇਈਏ ਕਿ ਵਰਤਮਾਨ ਦੁਨੀਆਂ ਵਿਚ ਇਸ ਮਾਨਸ ਜਨਮ ਦਾ ਅਸਲੀ ਮੰਤਵ ਕੀ ਸਮਝਿਆ ਜਾਂਦਾ ਹੈ ।

## ੨—ਪੱਛਮੀ ਨੁਕਤਾ ਨਿਗਾਹ

ਇਹ ਗਲ ਮੰਨਣੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਰਤਮਾਨ ਸਮੇਂ ਵਿਚ ਪੱਛਮੀ ਲੋਕਾਂ ਦੇ ਮਾਨਸ ਜ਼ਿੰਦਗੀ ਜਾਂ ਇਸਦੇ ਅਸਲੀ ਮੰਤਵ ਸਬੰਧੀ ਕੋਈ ਡੂੰਘੇ ਵਿਚਾਰ ਨਹੀਂ । ਸਚ ਇਹ ਹੈ ਕਿ ਪੱਛਮੀ ਦੇਸਾਂ ਦੀ ਵਸੋਂ ਦਾ ੯੦ ਫ਼ੀ ਸਦੀ ਹਿਸਾ ਤਾਂ ਇਸ ਗਲ ਦੀ ਬਾਬਤ ਕੁਝ ਖਿਆਲ ਹੀ ਨਹੀਂ ਕਰਦਾ । ਉਹ ਆਪਣੇ ਦੁਨਿ-ਆਵੀ ਧੰਦਿਆਂ ਵਿਚ ਇਤਨੇ ਖਚਤ ਹਨ ਕਿ ਇਨ੍ਹਾਂ ਨੂੰ ਅਜੇਹੇ ਸੂਖਮ ਮਸਲਿਆਂ ਸਬੰਧੀ ਕੋਈ ਖੋਜ ਜਾਂ ਵਿਚਾਰ ਕਰਨ ਦਾ ਅਵਸਰ ਹੀ ਨਹੀਂ ਮਿਲਦਾ । ਇਹੀ ਕਾਰਨ ਹੈ ਕਿ ਪੱਛਮੀ ਦੁਨੀਆਂ ਨੂੰ ਆਮ ਤੌਰ ਤੇ ਮਾਦਾ ਪ੍ਰਸਤ (Materialist) ਕਿਹਾ ਜਾਂਦਾ ਹੈ ਅਤੇ ਇਹ ਗਲ ਪੱਛਮੀ

---

ਪੜ੍ਹਨ ਲਈ ਦੇਖੋ ਐਚ. ਜੀ. ਵੈਲਜ਼ ਦੀ ਰਚਿਤ "ਦੀ ਆਉਟ ਲਾਇਨ ਔਫ ਹਿਸਟਰੀ" ਦੇ ਪਹਿਲੇ ਨੌਂ ਕਾਂਡ ।

ਦੇਸਾਂ ਦੇ ਵਿਚਾਰਵਾਨ ਵਿੱਦਵਾਨ ਭੀ ਮੰਨਦੇ ਹਨ ਕਿ ਉਹ ਮਾਦਾ ਪ੍ਰਸਤੀ ਵਿਚ ਸਭ ਤੋਂ ਅਗੇ ਲੰਘ ਗਏ ਹਨ।

ਸਾਡਾ ਖਿਆਲ ਹੈ ਕਿ ਅਸੀਂ ਇਹ ਕਹਿਣ ਵਿਚ ਸਚਾਈ ਤੋਂ ਦੂਰ ਨਹੀਂ ਕਿ ਵਰਤਮਾਨ ਸਮੇਂ ਵਿਚ ਆਮ ਤੌਰ ਤੇ ਪੱਛਮੀ ਲੋਕ ਮਨੁਖਾ ਜੀਵਨ ਨੂੰ "ਇਹ ਜਗ ਮਿਠਾ ਤੇ ਅਗਲਾ ਕਿਨ ਡਿਠਾ" ਦੀ ਕਹਾਵਤ ਅਨੁਸਾਰ ਹੀ ਵਤੀਤ ਕਰਦੇ ਹਨ। ਇਸ ਲਈ ਹਰ ਇਕ ਪੁਰਸ਼ ਇਹੀ ਯਤਨ ਕਰਦਾ ਹੈ ਕਿ ਉਹ ਆਪਣੇ ਆਪ ਨੂੰ ਇਸ ਲਾਇਕ ਬਣਾਵੇ ਕਿ ਦੁਨੀਆਂ ਦੇ ਸੁਖ ਤੇ ਆਰਾਮ ਉਸਨੂੰ ਪ੍ਰਾਪਤ ਹੋ ਸਕਣ,—ਖਾਣ ਪੀਣ ਨੂੰ ਚੰਗੇ ਤੋਂ ਚੰਗਾ ਮਿਲ ਸਕੇ; ਰਿਹਾਇਸ਼ ਲਈ ਸੁੰਦਰ ਮਕਾਨ ਹੋਵੇ, ਜਿਸ ਵਿਚ ਬਿਜਲੀ, ਟੈਲੀ ਫੋਨ ਤੇ ਰੇਡੀਓ ਆਦਿ ਸਜੇ ਹੋਏ ਹੋਣ; ਪਹਿਨਣ ਲਈ ਵੰਨ ਸੁਵੰਨੀ ਦੇ ਕਪੜੇ ਹੋਣ; ਸਫਰ ਕਰਨ ਲਈ ਕਾਰ ਜਾਂ ਹਵਾਈ ਜਹਾਜ਼ ਉਸ ਦਾ ਆਪਣਾ ਹੋਵੇ, ਸਵੇਰੇ ਉਠਦਿਆਂ ਉਸ ਨੂੰ ਦੁਨੀਆਂ ਦੀਆਂ ਖਬਰਾਂ ਲਿਆਉਣ ਵਾਲਾ ਅਖਬਾਰ ਮਿਲੇ; ਸ਼ਾਮ ਨੂੰ ਦਿਲ ਪ੍ਰਚਾਵੇ ਲਈ ਥੀਏਟਰ, ਸਿਨੇਮਾ, ਨਾਚ ਆਦਿ ਉਸ ਨੂੰ ਪ੍ਰਾਪਤ ਹੋ ਸਕਣ; ਇਤਿ ਆਦਿ। ਮੁਕਦੀ ਗਲ ਇਹ ਕਿ ਆਪਣੀ ਜ਼ਿੰਦਗੀ ਨੂੰ ਐਸ਼ ਤੇ ਆਰਾਮ ਨਾਲ ਗੁਜ਼ਾਰਨਾ ਪੱਛਮੀ ਲੋਕਾਂ ਨੇ ਮਾਨਸ ਜਨਮ ਦਾ ਮੁਖ-ਮੰਤਵ ਸਮਝ ਛਡਿਆ ਹੈ।

ਇਸ ਸਬੰਧ ਵਿਚ ਕਮਲਾ ਅਕਾਲੀ ਜੀ ਆਪਣੀ ਰਾਏ ਪ੍ਰਗਟ ਕਰਦੇ ਹੋਏ ਪੱਛਮੀ ਲੋਕਾਂ ਸਬੰਧੀ ਇਉਂ ਲਿਖਦੇ ਹਨ:—"ਇਨ੍ਹਾਂ ਦਾ ਸੂਰਜ ਦੇਵਤਾ ਬਿਜਲੀ।

ਚੰਦਰਮਾਂ ਚਾਹ ਖਾਨੇ ਦੀ ਫੁਰਤੀਲੀ ਫਰੰਗਣ। ਇਨ੍ਹਾਂ ਦਾ ਧਰਮ—ਖਾਣਾ ਪੀਣਾ ਤੇ ਖੁਸ਼ ਰਹਿਣਾ, ਇਨ੍ਹਾਂ ਦੇ ਯਮ ਨਿਯਮ—ਸ਼ਕਲ ਸਵਾਰਕੇ ਰਖਣੀ, ਬਿਨਾਂ ਲੋੜ ਬੋਲਣਾ ਨਹੀਂ, ਰਾਹ ਜਾਂਦਿਆਂ ਪੱਲਾ ਛੋਹ ਜਾਵੇ ਤਾਂ ਖਿਮਾਂ ਮੰਗਣੀ (I am sorry) ਇਨ੍ਹਾਂ ਦੇ ਮੰਦਰ—ਸਿਨੇਮਾ, ਥੀਏਟਰ, ਚਿਤ੍ਰਸ਼ਾਲਾ ਤੇ ਇਨ੍ਹਾਂ ਦਾ ਨਿਤਨੇਮ—ਅਖਬਾਰ।"

'ਕਮਲਾ ਅਕਾਲ.' ਜੀ ਦੇ ਕਥਨ ਤੋਂ ਭੀ ਇਹੀ ਸਿਧ ਹੁੰਦਾ ਹੈ ਕਿ ਪੱਛਮੀ ਲੋਕਾਂ ਨੇ ਮਨੁਖਾ ਜੀਵਨ ਦਾ ਮੰਤਵ ਦੁਨਿਆਵੀ ਸੁਖ ਤੇ ਆਰਾਮ ਹੀ ਸਮਝਿਆ ਹੋਇਆ ਹੈ। ਦੁਨਿਆਵੀ ਸੁਖ ਪ੍ਰਾਪਤ ਕਰਨ ਲਈ ਥਾਂ ਥਾਂ ਤੇ ਮਾਇਆ ਦੀ ਲੋੜ ਪੈਂਦੀ ਹੈ। ਇਸ ਲਈ ਹਰ ਇਕ ਆਦਮੀ ਦੀ ਇਹ ਦਿਲੀ ਤਾਂਘ ਹੁੰਦੀ ਹੈ ਕਿ ਉਹ ਆਪਣੇ ਗੁਜ਼ਾਰੇ ਲਈ ਬਹੁਤੀ ਤੋਂ ਬਹੁਤੀ ਮਾਇਆ ਇਕੱਠੀ ਕਰੇ। ਮਾਇਆ ਦਾ ਖਿਆਲ ਪੱਛਮੀ ਲੋਕਾਂ ਦੇ ਜੀਵਨ ਵਿਚ ਇਤਨਾ ਗਹਿਰਾ ਅਸਰ ਕਰ ਗਿਆ ਹੈ ਕਿ ਦੁਨੀਆਂ ਦੀ ਹਰ ਇਕ ਚੀਜ਼ ਨੂੰ ਉਹ ਮਾਇਕ ਨੁਕਤਾ ਨਿਗਾਹ ਤੋਂ ਹੀ ਦੇਖਦੇ ਹਨ। ਇਥੋਂ ਤਕ ਕਿ ਧਾਰਮਿਕ ਅਸਥਾਨਾਂ ਜਾਂ ਧਾਰਮਿਕ ਸੰਸਥਾਵਾਂ ਦੀ ਹੈਸੀਅਤ ਭੀ ਮਾਇਕ ਮੇਚੇ ਨਾਲ ਹੀ ਮਿਣੀ ਜਾਂਦੀ ਹੈ ਅਤੇ ਵਿਦਿਯਕ ਆਸ਼ਰਮਾਂ, ਵਿਦਿਆ ਦੇ ਦਾਨੀਆਂ ਅਤੇ ਸਮਾਜਕ ਸੰਸਥਾਵਾਂ ਦੀ ਕੀਮਤ ਭੀ ਰੁਪੈ ਪੈਸਿਆਂ ਵਿਚ ਹੀ ਪਾਈ ਜਾਂਦੀ ਹੈ। ਮਨੁਖਾ ਜੀਵਨ ਦੀ ਹਰ ਇਕ ਹਰਕਤ ਨੂੰ ਮਾਇਕ ਰੰਗ ਦਿਤਾ ਜਾਂਦਾ ਹੈ ਅਤੇ ਇਉਂ ਜਾਪਦਾ ਹੈ ਕਿ ਪੱਛਮੀ ਜ਼ਿੰਦਗੀ

ਵਿਚ ਮਾਇਆ ਦੀਆਂ ਪ੍ਰਕਰਮਾ ਕਰਨਾ ਹੀ ਇਸਦਾ ਮੁਖ ਮੰਤਵ ਸਮਝਿਆ ਜਾਂਦਾ ਹੈ।

ਇਥੇ ਇਹ ਦਸ ਦੇਣਾ ਜ਼ਰੂਰੀ ਭਾਸਦਾ ਹੈ ਕਿ ਉਪ੍ਰੋਕਤ ਲਿਖਤ ਤੋਂ ਇਹ ਨ ਸਮਝਿਆ ਜਾਵੇ ਕਿ ਪੱਛਮੀ ਮੁਲਕਾਂ ਵਿਚ ਮਨੁਖਾ ਜੀਵਨ ਦੀ ਸੂਖਮ ਦਸ਼ਾ ਵਲ ਕਿਸੇ ਨੇ ਖਿਆਲ ਹੀ ਨਹੀਂ ਦਿਤਾ ਜਾਂ ਮਨੁਖਾ ਜੀਵਨ ਦੇ ਅਸਲੀ ਮੰਤਵ ਸੰਬੰਧੀ ਕਿਸੇ ਨੇ ਕੋਈ ਵਿਚਾਰ ਹੀ ਨਹੀਂ ਕੀਤਾ। ਉਨ੍ਹਾਂ ਮੁਲਕਾਂ ਵਿਚ ਭੀ ਸਮੇਂ ਸਮੇਂ ਅਨੁਸਾਰ ਵਿੱਦਵਾਨ ਤੇ ਵਿਚਾਰਵਾਨ ਲੋਕ ਇਸ ਮਸਲੇ ਤੇ ਆਪੋ ਆਪਣੇ ਵਿਚਾਰ ਆਮ ਜਨਤਾ ਅਗੇ ਪੇਸ਼ ਕਰਦੇ ਗਏ ਹਨ।

ਇਸ ਸਬੰਧ ਵਿਚ ਸੁਕਰਾਤ (Socrates) ਲਿਖਦਾ ਹੈ "ਜ਼ਿੰਦਗੀ ਦਾ ਅਸਲੀ ਮੰਤਵ ਵਾਹਿਗੁਰੂ ਨਾਲ ਅਭੇਦਤਾ ਪ੍ਰਾਪਤ ਕਰਨਾ ਹੈ; ਉਹ ਰੂਹ ਜੋ ਵਾਹਿਗੁਰੂ ਦੀ ਪੈਰਵੀ ਕਰਦੀ ਹੈ (ਪਵਿਤ੍ਰ ਹੋਕੇ) ਵਾਹਿਗੁਰੂ ਵਰਗੀ ਹੀ ਹੋ ਜਾਂਦੀ ਹੈ।" ਅਫਲਾਤੂਨ, (Plato) ਆਦਰਸ਼ਕ ਜ਼ਿੰਦਗੀ ਵਲ ਇਸ਼ਾਰਾ ਕਰਦਾ ਹੋਇਆ ਲਿਖਦਾ ਹੈ: "ਗਿਆਨ ਦੇ ਸਚੇ ਚਾਹਵਾਨ ਦੀ ਇਹ ਕੁਦਰਤੀ ਖਾਹਸ਼ ਹੁੰਦੀ ਹੈ ਕਿ ਉਹ ਅਸਲੀਅਤ ( ਸੱਚ ) ਦੀ ਪੜਤਾਲ ਕਰੇ ਅਤੇ ਜਦ ਤਕ ਸਚਾਈ ਨੂੰ ਨ ਪੁਜ ਜਾਵੇ ਆਪਣੇ ਯਤਨ ਜਾਰੀ ਰਖੇ। ਸਚਾਈ ਨੂੰ ਪੁਜਕੇ ਹੀ ਉਸ ਨੂੰ ਗਿਆਨ ਹੋ ਸਕਦਾ ਹੈ ਅਤੇ ਗਿਆਨ ਪ੍ਰਾਪਤ ਕਰਕੇ ਹੀ ਉਹ ਆਪਣੀ ਜ਼ਿੰਦਗੀ ਨੂੰ ਸਫਲਾ ਕਰ ਸਕਦਾ ਹੈ।" ਤਾਂਤੇ ਅਫਲਾਤੂਨ ਅਨੁਸਾਰ "ਸੱਚ ਦੀ ਢੂੰਡ" ਮਾਨਸਕ ਜ਼ਿੰਦਗੀ ਦਾ ਅਸਲੀ ਮੰਤਵ

ਹੈ। ਹਜ਼ਰਤ ਈਸਾ ਦੀ ਤਾਂ ਜ਼ਿੰਦਗੀ ਹੀ ਕੁਰਬਾਨੀਆਂ ਦੀ ਸਿਖਸ਼ਾ ਦਿੰਦੀ ਹੈ। ਉਨ੍ਹਾਂ ਦੀ ਸਿੱਖਿਆ ਅਨੁਸਾਰ ਆਦਮੀ ਦੀ ਜ਼ਿੰਦਗੀ ਦਾ ਮੰਤਵ ਖ਼ਲਕਤ ਨਾਲ ਪਿਆਰ ਕਰਨਾ ਤੇ ਇਸ ਦੀ ਸੇਵਾ ਕਰਕੇ ਵਾਹਿਗੁਰੂ ਨੂੰ ਖੁਸ਼ ਕਰਨਾ ਹੈ। ਹਜ਼ਰਤ ਈਸਾ ਤੋਂ ਮਗਰੋਂ ਆਉਣ ਵਾਲੇ ਪੱਛਮੀ ਵਿਦ-ਵਾਨਾਂ ਨੇ ਭੀ ਜ਼ਿੰਦਗੀ ਦਾ ਮੰਤਵ, ਸੱਚ ਦੀ ਖੋਜ, ਪਵਿੱਤ੍ਰਤਾ ਤੇ ਕੁਰਬਾਨੀ ਹੀ ਦਸਿਆ ਹੈ। ਥਾਮਸ ਫੁਲਰ ਲਿਖਦਾ ਹੈ ਕਿ "ਉਹ ਆਦਮੀ ਜੋ ਪਵਿਤ੍ਰ ਜ਼ਿੰਦਗੀ ਬਸਰ ਕਰਦਾ ਹੈ ਸਦੀਵ ਕਾਲ ਜਿਉਂਦਾ ਹੈ"। ਵਿਲੀਅਮ ਪੈਨ ਇਸੇ ਵਿਸ਼ੇ ਤੇ ਲਿਖਦਾ ਹੈ ਕਿ "ਜ਼ਿੰਦਗੀ ਦਾ ਸਭ ਤੋਂ ਸੱਚਾ ਮੰਤਵ ਉਸ ਜ਼ਿੰਦਗੀ ਦੀ ਖੋਜ ਕਰਨਾ ਹੈ ਜੋ ਸਦਾ ਰਹਿਣ ਵਾਲੀ ਹੈ", ਅਥਵਾ ਜ਼ਿੰਦਗੀ ਦਾ ਮੰਤਵ ਇਸ ਪ੍ਰਕਾਰ ਦਾ ਜੀਵਨ ਜਿਉਣਾ ਹੈ ਕਿ ਆਦਮੀ ਜਿਉਂਦੇ ਜੀ ਅਮਰ ਹੋ ਜਾਵੇ।

ਇਸ ਪ੍ਰਕਾਰ ਪੱਛਮੀ ਵਿੱਦਵਾਨਾਂ ਨੇ ਮਾਨਸਿਕ ਜ਼ਿੰਦਗੀ ਦੇ ਅਸਲੀ ਮੰਤਵ ਸੰਬੰਧੀ ਬੜੇ ਮਨੋਹਰ ਖਿਆਲ ਪ੍ਰਗਟ ਕੀਤੇ ਹਨ, ਪ੍ਰੰਤੂ ਵਰਤਮਾਨ ਸਮੇਂ ਪੱਛਮੀ ਜ਼ਿੰਦਗੀ ਵਿਚ ਮਾਦਾ ਪ੍ਰਸਤੀ ਦਾ ਹੀ ਬਹੁਤਾ ਪ੍ਰਭਾਵ ਹੈ। ਕੇਵਲ ਉਂਗਲਾਂ ਤੇ ਗਿਣਨ ਜੋਗੇ ਹੀ ਅਜੇਹੇ ਪੁਰਸ਼ ਨਿਕਲਣਗੇ ਜੋ ਮਨੁਖਾ ਜੀਵਨ ਦੇ ਅਸਲੀ ਮੰਤਵ ਸੰਬੰਧੀ ਕੋਈ ਖਿਆਲ ਜਾਂ ਵਿਚਾਰ ਕਰਨ ਦੀ ਖੇਚਲ ਕਰਦੇ ਹੋਣ।

## ੨–ਪੂਰਬੀ ਖਿਆਲ

ਪੂਰਬੀ ਦੁਨੀਆਂ ਵਿਚ ਮਾਦਾ ਪ੍ਰਸਤੀ ਦਾ ਹਾਲਾਂ

ਉਤਨਾ ਪ੍ਰਭਾਵ ਨਹੀਂ ਜਿਤਨਾ ਪੱਛਮੀ ਦੁਨੀਆਂ ਵਿਚ ਹੈ, ਇਕੋ ਪੁਰਾਣੀ ਧਾਰਮਿਕ ਸਿੱਖਿਆ ਨੇ ਇਤਨਾ ਗਹਿਰਾ ਅਸਰ ਕੀਤਾ ਹੋਇਆ ਹੈ ਕਿ ਸਦੀਆਂ ਦੇ ਪਾੜੇ ਇਸ ਨੂੰ ਸਾਡੇ ਦਿਲਾਂ ਤੋਂ ਧੋ ਨਹੀਂ ਸਕੇ। ਇਹ ਸਾਡੀ ਖੁਸ਼ ਕਿਸਮਤੀ ਹੈ, ਸਾਡੇ ਧੰਨਜ-ਭਾਗ ਹਨ ਕਿ ਸਾਡੇ ਮੁਲਕ ਵਿਚ ਆਮ ਜਨਤਾ ਦੀ ਬਹੁ-ਗਿਣਤੀ ਇਸ ਗਲ ਤੇ ਵਿਸ਼ਵਾਸ ਨਹੀਂ ਰਖਦੀ ਕਿ ਮਾਨਸ ਜਨਮ ਦਾ ਮੁਖ-ਮੰਤਵ ਹੀ ਮਾਇਆ ਇਕੱਠੀ ਕਰਕੇ ਦੁਨਿਆਵੀ ਸੁਖ ਭੋਗਣੇ ਹਨ। ਟੱਬਰਦਾਰੀ ਦੀ ਜ਼ਿੰਦਗੀ ਬਸਰ ਕਰਨ ਲਈ ਮਾਇਆ ਦੀ ਲੋੜ ਜ਼ਰੂਰ ਪੈਂਦੀ ਹੈ, ਪ੍ਰੰਤੂ ਮਾਇਆ ਇਕੱਤ੍ਰ ਕਰਨੀ ਮਨੁੱਖਾ ਜੀਵਨ ਦਾ ਇੱਕੋ ਇੱਕ ਮੰਤਵ ਨਹੀਂ ਸਮਝਿਆ ਜਾਂਦਾ। ਸਾਨੂੰ ਇਸ ਗਲ਼ ਦਾ ਮਾਣ ਹੈ ਕਿ ਸਾਡੇ ਮੁਲਕ ਦੇ ਵਸਨੀਕ ਆਰਥਕ ਗ੍ਰੀਬੀ ਵਿਚ ਰਹਿੰਦੇ ਹੋਏ ਭੀ ਖੁਸ਼ੀਆਂ ਮਨਾ ਸਕਦੇ ਹਨ। ਇਹ ਸਭ ਕ੍ਰਿਪਾਲਤਾ ਸਾਡੀ ਧਾਰਮਕ ਸਿਖਸ਼ਾ ਦੀ ਹੀ ਹੈ ਜੋ ਸਾਨੂੰ ਸਾਡੇ ਧਾਰਮਿਕ ਆਗੂਆਂ ਵਲੋਂ ਮਿਲੀ ਹੈ।

ਇਤਹਾਸ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਸਾਡੇ ਮੁਲਕ ਵਿਚ ਪ੍ਰਾਚੀਨ ਸਮੇਂ ਤੋਂ ਲੈ ਕੇ ਵਰਤਮਾਨ ਸਮੇਂ ਤਕ ਸਾਡੇ ਧਾਰਮਿਕ ਆਗੂਆਂ ਨੇ ਮਨੁੱਖਾ ਜੀਵਨ ਦੇ ਪ੍ਰਮਾਰਥਕ ਪਹਿਲੂ ਨੂੰ ਹੀ ਤ੍ਰਜੀਹ ਦਿਤੀ ਹੈ। ਮਹਾਤਮਾਂ ਬੁੱਧ ਤੋਂ ਲੈ ਕੇ ਮਹਾਤਮਾਂ ਗਾਂਧੀ ਤਕ ਸਾਰੇ ਧਾਰਮਿਕ ਆਗੂਆਂ ਦੀਆਂ ਲੇਖਣੀਆਂ ਇਸ ਗਲ ਤੇ ਜ਼ੋਰ ਦਿੰਦੀਆਂ ਹਨ ਕਿ ਮਾਨਸ ਜਨਮ ਦਾ ਪ੍ਰਮਾਰਥਕ ਪਹਿਲੂ ਹੋਰਨਾਂ ਪਹਿਲੂਆਂ

ਨਾਲੋਂ ਅਤਿ ਜ਼ਰੂਰੀ ਹੈ ਅਤੇ ਦੁਨਿਆਵੀ ਸੁਖਾਂ ਦੇ ਝੂਠੇ ਲਾਲਚ ਵਿਚ ਲਗਕੇ ਸਾਨੂੰ ਇਹ ਹੀਰਾ ਜਨਮ ਬੇਅਰਥ ਨਹੀਂ ਗੰਵਾਉਣਾ ਚਾਹੀਦਾ।

ਸ੍ਰੀ ਗੁਰੂ ਅਰਜਨ ਦੇਵ ਜੀ ਮਨੁਖਾ ਜੀਵਨ ਦੀ ਸਫਲਤਾ ਸਬੰਧੀ ਫਰਮਾਉਂਦੇ ਹਨ ਕਿ "ਆਇਆ ਸਫਲ਼ ਤਾਹੂ ਕਾ ਗਣੀਐ, ਜਾਸ ਰਸਨ ਹਰਿ ਹਰਿ ਜਸ ਭਣੀਐ"। ਮਾਨਸ ਜਨਮ ਤਦ ਹੀ ਸਫਲਾ ਹੋ ਸਕਦਾ ਹੈ ਜੇਕਰ ਇਸ ਨੂੰ ਵਾਹਿਗੁਰੂ ਦੀ ਸਿਫਤ ਸਲਾਹ ਵਿਚ ਵਤੀਤ ਕੀਤਾ ਜਾਵੇ। ਇਸੇ ਪ੍ਰਕਾਰ ਇਕ ਹੋਰ ਥਾਂ ਸ੍ਰੀ ਗੁਰੂ ਜੀ ਫਰਮਾ-ਉਂਦੇ ਹਨ ਕਿ "ਸਾਧ ਸੰਗ ਮਿਲ ਹਰਿ ਰਸ ਪਾਇਆ, ਕਹੁ ਨਾਨਕ ਸਫਲ ਉਹ ਕਾਂਇਆ"। ਸ੍ਰੀ ਗੁਰੂ ਅਮਰ ਦਾਸ ਜੀ ਭੀ ਇਸ ਸਬੰਧ ਵਿਚ ਫਰਮਾਉਂਦੇ ਹਨ ਕਿ "ਕਹੈ ਨਾਨਕ ਇਹੁ ਸ੍ਰੀਰ ਪ੍ਰਵਾਣ ਹੋਇਆ, ਜਿਸ ਸਤਿਗੁਰ ਸਿਉਂ ਚਿਤ ਲਾਇਆ"। ਤਾਂ ਤੇ ਮਨੁਖਾ ਜਨਮ ਸਫਲਾ ਕਰਨ ਲਈ ਅਤੀ ਜ਼ਰੂਰੀ ਹੈ ਕਿ ਵਾਹਿਗੁਰੂ ਨਾਲ ਪ੍ਰੀਤ ਕੀਤੀ ਜਾਵੇ ਅਤੇ ਵਾਹਿਗੁਰੂ ਨਾਲ ਪ੍ਰੀਤ ਕਰਨ ਦਾ ਸਭ ਤੋਂ ਸੁਖੱਲਾ ਤ੍ਰੀਕਾ ਉਸ ਦੀ ਸਾਜੀ ਹੋਈ ਖਲਕਤ ਨਾਲ ਪਿਆਰ ਕਰਕੇ ਉਸ ਨੂੰ ਖੁਸ਼ ਕਰਨਾ ਹੈ। ਜੋ ਪ੍ਰਾਣੀ ਮਾਨਸ ਜਨਮ ਧਾਰਨ ਕਰਕੇ ਉਸ ਦੀ ਅਸਲੀ ਮਹੱਤਤਾ ਨੂੰ ਅਨ-ਭਵ ਨਹੀਂ ਕਰਦਾ ਉਹ ਇਸ ਅਮੋਲਕ ਜਨਮ ਨੂੰ ਕੌਡੀਆਂ ਦੇ ਭਾ ਜੂਏ ਹਾਰ ਦਿੰਦਾ ਹੈ:—"ਵਿਚ ਸੰਗਤ ਹਰਿ ਪ੍ਰਭ ਵਰਤਦਾ ਦੇਖੋ ਸ਼ਬਦ ਵੀਚਾਰ; ਜਿਨ ਹਰਿ ਹਰਿ ਨਾਮ ਨ ਚੇਤਿਓ, ਤਿਨ ਜੂਐ ਜਨਮ ਸਭ ਹਾਰ"; ਅਤੇ ਜੋ ਆਦਮੀ ਸਿਧੇ ਰਸਤੇ

ਪੈਕੇ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕਰਦਾ ਹੈ ਉਹ ਆਪ ਹੀ ਨਹੀਂ ਬਲਕਿ ਆਪਣੀ ਸਾਰੀ ਕੁਲ ਨੂੰ ਇਸ ਅਸਾਰ ਸੰਸਾਰ ਤੋਂ ਤਾਰਨ ਦਾ ਕਾਰਨ ਬਣਦਾ ਹੈ: "ਸਚੀ ਭਗਤੀ ਸਚ ਰਤੇ, ਦਰ ਸਚੇ ਸਚਿਆਰ, ਆਏ ਸੇ ਪ੍ਰਵਾਣ ਹੈਂ ਸਭ ਕੁਲ ਕਾ ਕਰਹਿ ਉਧਾਰ।" ਸ੍ਰੀ ਕਬੀਰ ਜੀ ਫਰਮਾਉਂਦੇ ਹਨ ਕਿ ਮਾਨਸ ਜਨਮ ਦਾ ਇਕੋ ਇਕ ਲਾਭ ਵਾਹਿਗੁਰੂ ਨਾਲ ਪ੍ਰੇਮ ਕਰਨਾ ਹੀ ਹੈ: "ਭਜਹੁ ਗੋਬਿੰਦ ਭੂਲ ਮਤ ਜਾਓ, ਮਾਨਸ ਜਨਮ ਕਾ ਇਹੀ ਲਾਹੁ।" ਕੇਵਲ ਮਾਨਸ ਜਨਮ ਹੀ ਇਕ ਅਜੇਹੀ ਅਵਸਥਾ ਹੈ ਜਿਸ ਵਿਚ ਆਕੇ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ:– "ਭਈ ਪ੍ਰਾਪਤ ਮਾਨੁਖ ਦੇਹੁਰੀਆ, ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ" ਅਤੇ ਜੇਕਰ ਇਹ ਅਵਸਥਾ ਭੀ ਸੱਖਣੀ ਗੰਵਾ ਲਈ ਤਾਂ ਜੀਵ ਨੂੰ ਮੁੜ ਫੇਰ ਚੁਰਾਸੀ ਦਾ ਚੱਕਰ ਲਾਉਣਾ ਪੈਂਦਾ ਹੈ ਤਾਕਿ ਦੁਬਾਰਾ ਮਾਨਸ ਜਨਮ ਧਾਰਨ ਕਰਕੇ ਆਪਣੀ ਕਲਿਆਣ ਕਰ ਸਕੇ।

ਸਾਡੇ ਪੂਜਨੀਯ ਬਜ਼ੁਰਗਾਂ ਦੀਆਂ ਅਜੇਹੀਆਂ ਸਿਖਸ਼ਾਵਾਂ ਨੇ ਆਮ ਜਨਤਾ ਦੇ ਦਿਲਾਂ ਵਿਚ ਘਰ ਕੀਤਾ ਹੋਇਆ ਹੈ, ਜਿਸ ਦੇ ਕਾਰਨ ਸਾਡੀ ਸਮੁਚੀ ਜ਼ਿੰਦਗੀ ਮਾਦਾ ਪ੍ਰਸਤੀ ਦੇ ਅਸਰ ਤੋਂ ਬਚੀ ਹੋਈ ਹੈ। ਅਜੇਹੀਆਂ ਪਵਿਤ੍ਰ ਸਿਖਸ਼ਾਵਾਂ ਦੇ ਸਦਕੇ ਹੀ ਸਾਡੇ ਦੇਸ ਵਾਸੀ ਦੁਖ ਵਿਚ ਸੁਖ ਮਨਾਉਂਦੇ ਹੋਏ ਆਪਣੀ ਆਰਥਕ ਕਮਜ਼ੋਰੀ ਵਿਚ ਹੀ ਆਪਣੇ ਜੀਵਨ ਨੂੰ ਖੁਸ਼ੀ ਨਾਲ ਵਤੀਤ ਕਰਦੇ ਹਨ।

ਉਪ੍ਰੋਕਤ ਕਥਨ ਤੋਂ ਇਹੀ ਸਿਧ ਹੁੰਦਾ ਹੈ ਕਿ ਪੂਰਬ

ਵਿਚ ਮਾਨਸ ਜਨਮ ਦੇ ਪ੍ਰਮਾਰਥਕ ਪਹਿਲੂ ਨੂੰ ਉਸ ਦੇ ਆਰਥਕ ਪਹਿਲੂ ਤੋਂ ਚੰਗਾ ਸਮਝਿਆ ਜਾਂਦਾ ਹੈ ਅਤੇ ਇਸ ਜਨਮ ਦੀ ਸਫਲਤਾ ਅਥਵਾ ਇਸ ਦਾ ਮੁਖ-ਮੰਤਵ ਸਾਧ ਸੰਗਤ(ਵਾਹਿਗੁਰੂ ਦੀ ਸਾਜੀ ਹੋਈ ਖਲਕਤ) ਨਾਲ ਪ੍ਰੇਮ ਤੇ ਉਸ ਦੀ ਸੇਵਾ ਕਰਕੇ ਵਾਹਿਗੁਰੂ ਨਾਲ ਅਭੇਦਤਾ ਪ੍ਰਾਪਤ ਕਰਨਾ ਹੈ।

## ੩—ਸਿੱਟਾ

ਪੱਛਮੀ ਦੁਨੀਆਂ ਵਿਚ ਜ਼ਿੰਦਗੀ ਦੇ ਆਰਥਕ ਅਤੇ ਪੂਰਬੀ ਦੁਨੀਆਂ ਵਿਚ ਜ਼ਿੰਦਗੀ ਦੇ ਪ੍ਰਮਾਰਥਕ ਪਹਿਲੂ ਤੇ ਬਹੁਤਾ ਜ਼ੋਰ ਦੇਣ ਦਾ ਸਿੱਟਾ ਇਹ ਨਿਕਲਿਆ ਹੈ ਕਿ ਦੁਨੀਆਂ ਦੇ ਇਨ੍ਹਾਂ ਦੋਹਾਂ ਹਿੱਸਿਆਂ ਦੀ ਸਮੁਚੀ ਜ਼ਿੰਦਗੀ ਨੂੰ ਵਖੋ ਵਖ ਰਸਤਿਆਂ ਤੇ ਪਾ ਦਿਤਾ ਹੈ। ਪੱਛਮੀ ਲੋਕਾਂ ਦੀ ਜ਼ਾਤੀ ਜ਼ਿੰਦਗੀ ਵਿਚ ਆਰਥਕ ਪ੍ਰਫੁੱਲਤਾ ਦਾ ਬਹੁਤਾ ਪ੍ਰਭਾਵ ਹੋਣ ਦੇ ਕਾਰਨ ਉਨ੍ਹਾਂ ਦੀ ਕੌਮੀ ਜ਼ਿੰਦਗੀ ਵਿਚ ਭੀ ਇਹੀ ਅਸੂਲ ਪ੍ਰਧਾਨ ਹੋ ਗਿਆ ਹੈ। ਜਿਸ ਤਰਾਂ ਹਰ ਇਕ ਪਰਸ਼ ਆਪਣੀ ਜ਼ਾਤੀ ਆਰਥਕ ਪ੍ਰਫੁੱਲਤਾ ਲਈ ਹਰ ਯੋਗ ਉੱਦਮ ਕਰਦਾ ਹੈ, ਇਸੇ ਪ੍ਰਕਾਰ ਹਰ ਇਕ ਮੁਲਕ ਦੀ ਗੁਰਨਮੈਂਟ ਆਪਣੇ ਮੁਲਕ ਦੀ ਆਰਥਕ ਪ੍ਰਫੁੱਲਤਾ ਲਈ ਹਰ ਯੋਗ ਉਪਾ ਕਰਦੀ ਹੈ ਅਤੇ ਇਸ ਮੰਤਵ ਨੂੰ ਪੂਰਾ ਕਰਨ ਲਈ ਮੁਲਕ ਦੇ ਵਸਨੀਕਾਂ ਨੂੰ ਹਰ ਸੰਭਵ ਕੁਰ-ਬਾਨੀ ਕਰਨ ਲਈ ਪ੍ਰੇਰਦੀ ਹੈ।

ਪੱਛਮੀ ਦੇਸਾਂ ਦੇ ਆਰਥਕ ਨੀਤੀਵੇਤਾਵਾਂ ਦੀਆਂ ਲੇਖਣੀਆਂ ਪੜਚੋਲਣ ਤੋਂ ਇਹੀ ਪਤਾ ਚਲਦਾ ਹੈ ਕਿ

ਹਰ ਇਕ ਨੇ ਆਪਣੇ ਮੁਲਕ ਦੀ ਆਰਥਕ ਪ੍ਰਫੁੱਲਤਾ ਲਈ ਲਾਭਦਾਇਕ ਖਿਆਲ ਪ੍ਰਗਟ ਕੀਤੇ ਹਨ ਭਾਵੇਂ ਉਹ ਗਵਾਂਢੀ ਦੇਸਾਂ ਲਈ ਕਿਤਨੇ ਹੀ ਹਾਨੀਕਾਰਕ ਕਿਉਂ ਨ ਹੋਣ। ਗ੍ਰੇਟ ਬ੍ਰਿਟਨ ਵਿਚ ਸਤਾਰ੍ਹਵੀਂ ਸਦੀ ਦੇ ਵਿਪਾਰਕ ਖਿਆ-ਲੀਆਂ (Mercantilists) ਦੀਆਂ ਲੇਖਣੀਆਂ ਨੇ ਇਸ ਗਲ ਤੇ ਜ਼ੋਰ ਦਿਤਾ ਕਿ ਮੁਲਕ ਦੀ ਆਰਥਕ ਪ੍ਰਫੁੱਲਤਾ ਲਈ ਹਰ ਪ੍ਰਕਾਰ ਦੀਆਂ ਘਰੋਗੀ ਤੇ ਕੌਮੀ ਦਸਤਕਾਰੀਆਂ ਨੂੰ ਪ੍ਰਫੁੱਲਤ ਕਰਨਾ ਚਾਹੀਦਾ ਹੈ ਅਤੇ ਬਾਹਰਲੇ ਮੁਲਕਾਂ ਤੋਂ ਆਉਣ ਵਾਲੀਆਂ ਚੀਜ਼ਾਂ ਤੇ ਮਸੂਲ ਲਾਉਣੇ ਚਾਹੀਦੇ ਹਨ ਤਾਂਤੇ ਸਾਡੀਆਂ ਦਸਤਕਾਰੀਆਂ ਦੀ ਪ੍ਰਫੁੱਲਤਾ ਦੇ ਰਸਤੇ ਵਿਚ ਉਹ ਕਿਸੇ ਪ੍ਰਕਾਰ ਦਾ ਰੋੜਾ ਨ ਅਟਕਾਉਣ। ਜਿਉਂ ਜਿਉਂ ਮੁਲਕ ਦੀਆਂ ਕੌਮੀ ਦਸਤਕਾਰੀਆਂ ਪ੍ਰਫੁੱਲਤ ਹੁੰਦੀਆਂ ਗਈਆਂ ਤਿਉਂ ਤਿਉਂ ਇਨ੍ਹਾਂ ਅਰਥ ਸ਼ਾਸਤ੍ਰ ਦੇ ਲਿਖਾਰੀਆਂ ਦੇ ਖਿਆਲ ਤੇ ਗ੍ਵਰਨਮੈਂਟ ਦੀ ਪਾਲਸੀ ਨੂੰ ਚਲਾਉਣ ਲਈ ਦਿਤੀਆਂ ਸਲਾਹਾਂ ਭੀ ਬਦਲਦੀਆਂ ਗਈਆਂ। ਐਡਮ ਸਮਿਥ ਦੀ ਲੇਖਣੀ ਵਿਚ ਪੁਰਾਣੀ ਦਸਤਕਾਰੀ–ਰਖਿਯਕ (Protectionist) ਪਾਲਸੀ ਦੇ ਥਾਂ ਖੁਲੀ ਤਜਾਰਤ (Free trade) ਦੀ ਪਾਲਸੀ ਵਲ ਝੁਕਾ ਹੈ, ਡੇਵਿਡ ਰਿਕਾਰਡੋ ਸਮਿਥ ਤੋਂ ਇਕ ਕਦਮ ਹੋਰ ਅਗੇ ਚੁਕਦਾ ਹੈ ਅਤੇ ਜੋਹਨ ਸਟੂਆਰਟ ਮਿਲ ਸਾਫ ਤੌਰ ਤੇ ਦਸਤਕਾਰੀ–ਰਖਿਯਕ ਪਾਲਸੀ ਦੀ ਨਖੇਧੀ ਕਰਦਾ ਹੋਇਆ ਮੁਲਕ ਦੀ ਗ੍ਵਰਨਮੈਂਟ ਨੂੰ ਖੁਲੀ ਤਜਾਰਤ ਦੀ ਪਾਲਸੀ ਧਾਰਨ ਕਰਨ ਦੇ ਲਾਭ ਦਸਕੇ ਇਸਤੇ ਚਲਣ ਦੀ ਪ੍ਰੇਰਨਾ ਕਰਦਾ ਹੈ, ਕਿਉਂਕਿ ਉਸ ਸਮੇਂ, ਜਦ ਕਿ

ਬਰਤਾਨਵੀ ਦਸਤਕਾਰੀ ਕਾਫੀ ਪ੍ਰਫੁਲਤ ਹੋ ਚੁਕੀ ਸੀ, ਉਨ੍ਹਾਂ ਨੂੰ ਪ੍ਰਦੇਸੀ ਦਸਤਕਾਰੀਆਂ ਵਲੋਂ ਕਿਸੇ ਪ੍ਰਕਾਰ ਦਾ ਮੁਕਾਬਲਾ ਕਰਨ ਦੀ ਸੰਭਾਵਨਾ ਬਿਲਕੁਲ ਨਹੀਂ ਰਹੀ ਸੀ ਅਤੇ ਬਾਹਰਲੇ ਦੇਸਾਂ ਤੋਂ ਕੱਚੀਆਂ ਧਾਤਾਂ ਲੈਣ ਦੀ ਲੋੜ ਸੀ ਜੋ ਕਿ ਖੁਲੀ ਤਜਾਰਤੀ ਪਾਲਸੀ ਅਨੁਸਾਰ ਸਸਤੀਆਂ ਪੈ ਸਕਦੀਆਂ ਸਨ ਅਤੇ ਮੁਲਕ ਦੀ ਦਸਤਕਾਰਕ ਪ੍ਰਫੁੱਲਤਾ ਨੂੰ ਹੋਰ ਚਾਰ ਚੰਨ ਲਾਉਣ ਦਾ ਕਾਰਨ ਬਣ ਸਕਦੀਆਂ ਸਨ ।

ਇਸੇ ਪ੍ਰਕਾਰ ਫਰਾਂਸ ਦੇ ਆਰਥਕ ਲਿਖਾਰੀਆਂ ਦੀਆਂ ਲੇਖਣੀਆਂ ਤੇ ਨਜ਼ਰ ਮਾਰਨ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਭੀ ਗੁਰਨਮੈਂਟ ਨੂੰ ਮੁਲਕ ਦੀ ਆਰਥਕ ਪ੍ਰਫੁਲਤਾ ਲਈ ਯੋਗ ਸਲਾਹਾਂ ਦਿਤੀਆਂ ਹਨ। ਅਠਾਰ੍ਹਵੀਂ ਸਦੀ ਦੇ ਕਿਸਾਨੀ ਖਿਆਲਾਂ ਦੇ ਨੀਤੀਵੇਤਾਵਾਂ ( Physioc-rates ) ਨੇ ਖੁਲੀ ਤਜਾਰਤੀ ਪਾਲਸੀ ਤੇ ਜ਼ੋਰ ਦਿਤਾ ਕਿਉਂਕਿ ਉਨ੍ਹਾਂ ਦੇ ਖਿਆਲ ਅਨੁਸਾਰ ਮੁਲਕ ਦੀ ਖੇਤੀ ਵਾੜੀ ਦੀ ਪ੍ਰਫੁਲਤਾ ਇਸੇ ਪਾਲਸੀ ਅਨੁਸਾਰ ਹੋ ਸਕਦੀ ਸੀ । ਪ੍ਰੰਤੂ ਉੱਨ੍ਹੀਵੀਂ ਸਦੀ ਦੇ ਲਿਖਾਰੀਆਂ ਨੇ ਦਸਤ-ਕਾਰੀ ਰੱਖਯਕ ਪਾਲਸੀ ਨੂੰ ਵਰਤੋਂ ਵਿਚ ਲਿਆਉਣ ਲਈ ਪ੍ਰੇਰਨਾ ਕੀਤੀ ਤਾਕਿ ਦੇਸ ਦੀਆਂ ਦਸਤਕਾਰੀਆਂ ਬਾਹਰਲੇ ਮੁਲਕਾਂ ਦੇ ਮੁਕਾਬਲੇ ਤੋਂ ਬਿਨਾਂ ਪ੍ਰਫੁੱਲਤ ਹੋ ਸਕਣ ।

ਜਰਮਨੀ ਅਤੇ ਅਮਰੀਕਾ ਨੇ ਗ੍ਰੇਟ ਬ੍ਰਿਟਿਨ ਦੇ ਬਿਲਕੁਲ ਵਿਰੁਧ ਪਾਲਸੀ ਤੇ ਚਲਨਾ ਯੋਗ ਸਮਝਿਆ । ਜਦ ਇੰਗਲੈਂਡ ਵਿਚ ਉਨ੍ਹੀਵੀਂ ਸਦੀ ਦੇ ਵਿਚਕਾਰ ਜੇ. ਐਸ. ਮਿਲ ਖੁਲੀ ਤਜਾਰਤੀ ਪਾਲਸੀ ਦੀ ਪ੍ਰੇਰਨਾ ਕਰਦਾ

ਸੀ ਤਾਂ ਜਰਮਨੀ ਵਿਚ ਫਰੈਡਰਿਕ ਲਿਸਟ ਦਸਤਕਾਰੀ ਰਖਿਯਕ ਪਾਲਸੀ ਦਾ ਢੰਡੋਰਾ ਦਿੰਦਾ ਸੀ ਅਤੇ ਦਸਦਾ ਸੀ ਕਿ ਖੁਲ੍ਹੀ ਤਜਾਰਤੀ ਪਾਲਸੀ ਜਰਮਨੀ ਦੀ ਆਰਥਕ ਪ੍ਰਫੁੱਲਤਾ ਦੀ ਜੜ੍ਹ ਤੇ ਕੁਹਾੜਾ ਹੈ । ਇਸ ਤੋਂ ਕੁਝ ਦੇਰ ਮਗਰੋਂ ਅਮਰੀਕਾ ਦੇ ਆਰਥਕ ਵਿਦਵਾਨਾਂ ਨੇ ਭੀ ਆਪਣੇ ਮੁਲਕ ਦੀ ਆਰ-ਥਕ ਪ੍ਰਫੁਲਤਾ ਦਾ ਸਿਧਾ ਰਸਤਾ ਦਸਤਕਾਰੀ ਰਖਿਯਕ ਪਾਲਸੀ ਦੇ ਦਰਵਾਜ਼ੇ ਵਿਚਦੀ ਹੀ ਜਾਂਦਾ ਦੇਖਿਆ ਅਤੇ ਇਹ ਪਾਲਸੀ ਅਖਤਿਆਰ ਕਰਨ ਦੀ ਅਮਰੀਕਨ ਗ੍ਰਰਨ-ਮੈਂਟ ਨੂੰ ਪ੍ਰੇਰਨਾ ਕੀਤੀ। ਇਨ੍ਹਾਂ ਦੋਹਾਂ ਮੁਲਕਾਂ ਦੀਆਂ ਦਸਤ ਕਾਰੀਆਂ ਦਸਤਕਾਰੀ ਰਖਿਯਕ ਪਾਲਸੀ ਅਨੁਸਾਰ ਹੀ ਪ੍ਰਚਲਤ ਹੋਈਆਂ ।

ਪੱਛਮੀ ਦੇਸਾਂ ਵਿਚ ਦਸਤਕਾਰੀ ਪ੍ਰਫੁੱਲਤਾ ਦਾ ਨਤੀਜਾ ਇਹ ਹੋਇਆ ਕਿ ਇਨ੍ਹਾਂ ਨੂੰ ਆਪਣੀਆਂ ਦਸਤ-ਕਾਰੀਆਂ ਚਲਾਉਣ ਲਈ ਕੱਚੀਅ ਧਾਤਾਂ ਅਤੇ ਦਸਤ-ਕਾਰੀਆਂ ਵਿਚ ਬਣੀਆਂ ਹੋਈਆਂ ਚੀਜ਼ਾਂ ਵੇਚਣ ਲਈ ਪ੍ਰਦੇਸੀ ਮੰਡੀਆਂ ਦੀ ਲੋੜ ਪਈ । ਇਸ ਕਰਕੇ ਇਨ੍ਹਾਂ ਮੁਲਕਾਂ ਨੇ ਜੋ ਦੁਨੀਆਂ ਦੇ ਵਖੋ ਵਖ ਹਿਸਿਆਂ ਵਿਚ ਆਪਣੀਆਂ ਬਸਤੀਆਂ ਪਹਿਲਾਂ ਵਿਪਾਰਕ ਅੰਦੋਲਨ (Commercial Revolution) ਦੇ ਸਮੇਂ ਬਣਾ ਲਈਆਂ ਸਨ, ਉਨ੍ਹਾਂ ਨੂੰ ਲੰਮੇ ਭਵਿਖਤ ਲਈ ਆਪਣੇ ਅਧੀਨ ਰਖਣ ਦੀਆਂ ਪੱਕੀਆਂ ਸਲਾਹਾਂ ਕਰ ਲਈਆਂ । ਇਸ ਕਰਕੇ ਅਫਰੀਕਾ ਏਸ਼ੀਆ ਤੇ ਆਸਟ੍ਰੇਲੀਆ ਵਿਚ ਅੰਗ੍ਰੇਜ਼ੀ, ਫਰਾਂਸੀਸੀ ਤੇ ਜਰਮਨੀ ਬਸਤੀਆਂ ਦੀਆਂ ਗ੍ਰਰਨਮੈਂਟਾਂ

ਦੇ ਸ਼ਕੰਜੇ ਅਗੇ ਨਾਲੋਂ ਬਹੁਤੇ ਕੱਸੇ ਗਏ ਅਤੇ ਅੰਦਰ ਗਤੀ ਇਨ੍ਹਾਂ ਦੇ ਮਾਲਕਾਂ ਨੇ ਇਨ੍ਹਾਂ ਨੂੰ ਚੰਗੀ ਤਰਾਂ ਇਸ ਗਲ ਤੋਂ ਜਾਣੂ ਕਰਵਾ ਦਿਤਾ ਕਿ ਕਿਸੇ ਭੀ ਬਸਤੀ ਵਿਚ ਕੋਈ ਰਾਜਸੀ ਜਾਂ ਆਰਥਕ ਅਦਲਾ ਬਦਲੀ, ਭਾਵੇਂ ਉਹ ਕਿਤਨੀ ਭੀ ਸਰਸਰੀ ਕਿਉਂ ਨ ਹੋਵੇ, ਉਨ੍ਹਾਂ (ਮਾਲਕਾਂ) ਦੀ ਆਗਿਆ ਤੋਂ ਬਿਨਾਂ ਨ ਹੋਵੇ। ਇਹ ਹੈ ਅਸਲ ਕਾਰਨ ਇਨ੍ਹਾਂ ਬਸਤੀਆਂ ਦੀ ਰਾਜਸੀ ਤੇ ਆਰਥਕ ਸੁਤੰਤ੍ਰਤਾ ਨੂੰ ਇਤਨੇ ਕਰੜੇ ਜੰਦਰੇ ਲਗਣ ਦਾ ਜੋ ਖੁਲਣੇ ਬਹੁਤ ਕਠਣ ਹਨ।

ਜਿਉਂ ਜਿਉਂ ਪੱਛਮੀ ਦੇਸਾਂ ਦੀ ਦਸਤਕਾਰੀ ਅਤੇ ਇਸ ਲਈ ਆਰਥਕ ਪ੍ਰਫੁਲਤਾ ਵਧਦੀ ਗਈ ਤਿਉਂ ਤਿਉਂ ਇਨ੍ਹਾਂ ਦੀ ਬਾਹਰਲੇ ਦੇਸਾਂ ਵਿਚ ਆਪਣੀਆਂ ਬਸਤੀਆਂ ਵਧਾਉਣ ਦੀ ਲਾਲਸਾ ਭੀ ਵਧਦੀ ਗਈ। ਇਸ ਰੱਸਾ ਕਸ਼ੀ ਵਿਚ ਇਨ੍ਹਾਂ ਪੱਛਮੀ ਦੇਸਾਂ ਨੂੰ ਇਕ ਦੂਸਰੇ ਅਤੇ ਹੋਰ ਪ੍ਰਦੇਸੀ ਦੇਸਾਂ ਵਿਰੁਧ ਸੈਂਕੜੇ ਲੜਾਈਆਂ ਲੜਨੀਆਂ ਪਈਆਂ; ਜਿਨ੍ਹਾਂ ਵਿਚ ਕਈ ਤਾਂ ਨਵੀਆਂ ਬਸਤੀਆਂ ਕਾਬੂ ਕਰਨ ਲਈ ਲੜੀਆਂ ਅਤੇ ਕਈ ਪੁਰਾਣੀਆਂ ਬਸਤੀਆਂ ਨੂੰ ਹੋਰ ਲੁਟੇਰਿਆਂ ਤੋਂ ਬਚਾਉਣ ਲਈ, ਤਾਕਿ ਉਥੇ ਇਨ੍ਹਾਂ ਦਾ ਹੀ ਵਕਾਰ ਬਣਿਆ ਰਹੇ, ਲੜਨੀਆਂ ਪਈਆਂ। ਡਾਕਟਰ ਤਾਰਕ ਨਾਥ ਦਾਸ ਆਪਣੀ ਪੁਸਤਕ "ਇੰਡੀਆ ਇਨ ਵਰਲਡ ਪਾਲੇਟਿਕਸ" ਵਿਚ ਲਿਖਦੇ ਹਨ ਕਿ ਹਿੰਦੁਸਤਾਨ ਨੂੰ ਆਪਣੇ ਕਾਬੂ ਰਖਣ ਲਈ ਅੰਗ੍ਰੇਜ਼ਾਂ ਨੂੰ ਇਕੋਤਰ ਸੌ ਤੋਂ ਬਹੁਤੀਆਂ ਲੜਾਈਆਂ ਲੜਨੀਆਂ ਪਈਆਂ ਹਨ।

੧੯੧੪ ਤੋਂ ੧੯੧੮ ਵਾਲੇ ਦੁਨੀਆਂ ਦੇ ਮਹਾਂ ਜੰਗ ਦਾ ਅਸਲ ਕਾਰਨ ਜਰਮਨੀ ਦੀ ਆਰਥਕ ਭੁਖ ਹੀ ਸੀ ਅਤੇ ਵਰਤਮਾਨ ਲੜਾਈ ਦਾ ਕਾਰਨ ਭੀ ਜਰਮਨੀ ਦੀ ਆਰਥਕ ਭੁਖ ਹੀ ਹੈ। ਹੁਣ ਤੇ ਹਿਟਲਰ ਨੇ ਲੜਾਈ ਅਰੰਭ ਹੋਣ ਤੋਂ ਪਹਿਲਾਂ ਡੰਕੇ ਦੀ ਚੋਟ ਨਾਲ ਦੁਨੀਆਂ ਨੂੰ ਇਹ ਸੁਣਾ ਦਿਤਾ ਸੀ ਕਿ ਜਰਮਨ ਕੌਮ ਆਪਣੀਆਂ ਖੁਸੀਆਂ ਹੋਈਆਂ ਬਸਤੀਆਂ ਨੂੰ ਵਾਪਸ ਲਏ ਬਿਨਾਂ ਇਸ ਦੁਨੀਆਂ ਤੇ ਜਿਉਂਦੀ ਹੀ ਨਹੀਂ ਰਹਿ ਸਕਦੀ। ਜੋ ਸਿੱਟਾ ਮਹਾਂ ਜੰਗ ਦਾ ਨਿਕਲਿਆ ਉਹ ਸਾਨੂੰ ਸਭ ਨੂੰ ਭਲੀ ਪ੍ਰਕਾਰ ਪਤਾ ਹੀ ਹੈ:—ਇਸ ਨੇ ਦੁਨੀਆਂ ਭਰ ਦੇ ਕਈ ਲੱਖ ਚੋਣਵੇਂ ਨੌਜਵਾਨਾਂ ਦੀਆਂ ਜਾਨਾਂ ਲੈਕੇ ਕਈ ਲੱਖ ਮਸੂਮ ਬੱਚਿਆਂ ਨੂੰ ਯਤੀਮ ਕੀਤਾ, ਕਈ ਲੱਖ ਜਵਾਨ ਇਸਤ੍ਰੀਆਂ ਨੂੰ ਰੰਡੇਪੇ ਦਿਖਾਏ ਤੇ ਕਈ ਲੱਖ ਮਾਵਾਂ, ਭੈਣਾਂ, ਭਰਾਵਾਂ ਤੇ ਬਾਪਾਂ ਦੇ ਦਿਲਾਂ ਨੂੰ ਛੇਕਿਆ; ਕਈਆਂ ਕੰਗਾਲਾਂ ਨੂੰ ਧਨੀ ਤੇ ਬਹੁਤੇ ਧਨੀਆਂ ਨੂੰ ਕੰਗਾਲ ਕਰ ਦਿਤਾ; ਮਾਨੋਂ ਇਉਂ ਜਾਪਦਾ ਸੀ ਕਿ ਸੁਸਾਇਟੀ ਦਾ ਸ਼ੀਰਾਜ਼ਾ ਹੀ ਬਦਲ ਗਿਆ ਹੈ। ਵਰਤਮਾਨ ਜੰਗ ਜੋ ਭਿਆਨਕ ਨਤੀਜੇ ਦਿਖਾਵੇਗਾ ਉਹ ਸਾਡੀਆਂ ਅਖਾਂ ਅਗੇ ਹੀ ਆ ਜਾਣੇ ਹਨ; ਇਹ ਕਿਸੇ ਗਲੋਂ ਪਿਛਲੇ ਜੰਗ ਦੇ ਨਤੀਜਿਆਂ ਨਾਲੋਂ ਘਟ ਖਤਰਨਾਕ ਤੇ ਬਰਬਾਦ ਕਰਨ ਵਾਲਾ ਨਹੀਂ ਹੋਵੇਗਾ।

ਇਸ ਵਿਚ ਸ਼ੱਕ ਨਹੀਂ ਕਿ ਪੱਛਮ ਦੀ ਮਾਦਾ ਪ੍ਰਸਤੀ ਨੇ ਦੁਨੀਆਂ ਨੂੰ ਕਈ ਪ੍ਰਕਾਰ ਦੀਆਂ ਨਿਆਮਤਾਂ ਭੀ ਬਖਸ਼ੀਆਂ ਹਨ। ਸਾਇੰਸ ਦੀਆਂ ਅਨਗਿਣਤ ਨਵੀਆਂ ਕਾਢਾਂ ਨੇ ਕੁਦਰਤ

ਦੀਆਂ ਤਾਕਤਾਂ ਦੇ ਨਕੇਲਾਂ ਪਾ ਇਸ ਨੂੰ ਆਦਮੀ ਦੀ ਦਾਸੀ ਬਣਾ ਕੇ ਉਸਦੀ ਸੇਵਾ ਲਈ ਤਿਆਰ ਬਰ ਤਿਆਰ ਕਰ ਦਿਤਾ ਹੈ। ਵਰਤਮਾਨ ਸਮੇਂ ਦੀਆਂ ਸਹੂਲਤਾਂ—ਰੇਲਾਂ, ਮੋਟਰਾਂ, ਬਸਾਂ, ਕਾਰਾਂ, ਹਵਾਈ ਜਹਾਜ਼ਾਂ ਜਾਂ ਸਮੁੰਦਰੀ ਜਹਾਜ਼ਾਂ ਰਾਹੀਂ ਸਫਰ ਕਰਨਾ, ਬਿਜਲੀ ਦੀ ਰੋਸ਼ਨੀ, ਟੈਲੀਫੂਨ ਨਾਲ ਗਲ ਕਰਨੀ, ਤਾਰ ਜਾਂ ਬੇਤਾਰ ਰਾਹੀਂ ਦੂਰ ਬੈਠੇ ਸਜਣਾਂ ਨੂੰ ਅਤਿ ਛੇਤੀ ਸੁਨੇਹਾ ਪੁਚਾਉਣਾ, ਰੇਡੀਓ ਦੀ ਮਦਦ ਨਾਲ ਦੁਨੀਆਂ ਦੇ ਦੂਜੇ ਸਿਰੇ ਤੇ ਬੋਲਦੇ ਆਦਮੀ ਨੂੰ ਸੁਣਨਾ ਤੇ ਦੁਨੀਆਂ ਭਰ ਦੇ ਰੰਗ ਰਾਗ ਗਾਉਣੇ, ਹਾਸੇ ਤੇ ਤਮਾਸ਼ਿਆਂ ਨੂੰ ਭੋਗਣਾ, ਆਦਿ-ਇਹ ਸਭ ਸਾਇੰਸ ਦੀ ਪ੍ਰਫੁੱਲਤਾ ਦਾ ਹੀ ਫਲ ਹੈ। ਦਸਤਕਾਰੀ ਦੇ ਮੈਦਾਨ ਵਿਚ ਅਜੇਹੀ ਬੇ ਨਜ਼ੀਰ ਉੱਨਤੀ ਕਰਕੇ ਦਿਖਾਈ ਹੈ ਕਿ ਦੁਨੀਆਂ ਦੀ ਤਵਾਰੀਖ ਵਿਚ ਹੁਣ ਤਕ ਕਦੀ ਨਹੀਂ ਦੇਖੀ ਸੀ। ਖਾਣ, ਪੀਣ, ਪਹਿਨਣ ਅਤੇ ਵਰਤਣ ਦੀਆਂ ਸਭ ਚੀਜ਼ਾਂ ਵਡੇ ਪੈਮਾਨੇ ਤੇ ਮਸ਼ੀਨਾਂ ਦੀ ਮਦਦ ਨਾਲ ਪੈਦਾ ਕੀਤੀਆਂ ਜਾਂ ਬਣਾਈਆਂ ਜਾਂਦੀਆਂ ਹਨ, ਇਨ੍ਹਾਂ ਵਿਚ ਸਫਾਈ ਪਰਲੇ ਦਰਜੇ ਦੀ, ਬਣਤਰ ਵਿਚ ਇਕ ਦੂਸਰੀ ਨਾਲ ਪੂਰਾ ਮੇਲ, ਅਤੇ ਕੀਮਤ ਵਿਚ ਬਹੁਤ ਸਸਤੀ ਹੈ। ਇਸੇ ਪ੍ਰਕਾਰ ਤਜਾਰਤੀ ਉਨਤੀ ਨੇ ਸਾਰੀ ਦੁਨੀਆਂ ਨੂੰ ਇਕ ਛੋਟੀ ਜਹੀ ਮੰਡੀ ਬਣਾ ਛਡਿਆ ਹੈ, ਜੋ ਚੀਜ਼ ਚਾਹੋ ਹਾਜ਼ਰ ਹੋ ਸਕਦੀ ਹੈ ਜੇਕਰ ਉਹ ਦੁਨੀਆਂ ਦੇ ਤਖਤੇ ਤੇ ਕਿਸੇ ਮੁਲਕ ਵਿਚ ਪੈਦਾ ਹੁੰਦੀ ਹੈ ਅਤੇ ਤੁਹਾਡੀ ਜੇਬ ਵਿਚ ਉਸ ਦੀ ਕੀਮਤ ਅਦਾ ਕਰਨ ਲਈ ਕਾਫੀ ਪੈਸੇ ਹਨ।

ਇਸ ਕੌਮਾਂਤ੍ਰੀ ਤਜਰਤ ਰਾਹੀਂ ਅਨੇਕ ਪ੍ਰਕਾਰ ਦੀਆਂ ਚੀਜ਼ਾਂ ਜੋ ਇਕ ਦੇਸ ਵਿਚ ਪੈਦਾ ਨਹੀਂ ਹੁੰਦੀਆਂ ਦੂਸਰਿਆਂ ਦੇਸਾਂ ਤੋਂ ਆ ਕੇ ਦੇਸ ਵਾਸੀਆਂ ਦੀਆਂ ਲੋੜਾਂ ਨੂੰ ਪੂਰੀਆਂ ਕਰਦੀਆਂ ਹਨ ।

ਇਹ ਸਭ ਚਮਤਕਾਰੇ ਪੱਛਮੀ ਲੋਕਾਂ ਦੀ ਮਾਦਾ ਪ੍ਰਸਤੀ ਦੇ ਹੀ ਹਨ, ਕਿਉਂਕਿ ਉਨ੍ਹਾਂ ਆਪਣੀਆਂ ਦਿਮਾਗੀ ਅਤੇ ਜਿਸਮਾਨੀ ਤਾਕਤਾਂ ਨੂੰ ਕੇਵਲ ਇਸ ਪਾਸੇ ਵਲ ਹੀ ਲਾ ਛਡਿਆ ਹੈ। ਪ੍ਰੰਤੂ ਇਸ ਦਾ ਸਿੱਟਾ ਕੀ ਹੈ ? ਭਾਵੇਂ ਉਨ੍ਹਾਂ ਪੂਰਬੀ ਦੁਨੀਆਂ ਨੂੰ ਆਪਣੇ ਅਧੀਨ ਕਰਨ ਤੋਂ ਬਿਨਾਂ ਕੁਦਰਤ ਤੇ ਭੀ ਕਾਬੂ ਪਾ ਲਿਆ ਹੈ, ਪ੍ਰੰਤੂ ਉਨ੍ਹਾਂ ਦੀ ਆਰਥਕ ਭੁਖ ਹਾਲਾਂ ਤਕ ਦੂਰ ਨਹੀਂ ਹੋਈ । ਮੁਲਕ ਦੇ ਅੰਦਰ ਆਮ ਜਨਤਾ ਦੋ ਸ਼੍ਰੇਣੀਆਂ ( ਸਰਮਾਏਦਾਰ ਅਤੇ ਕਿਰਤੀ ) ਵਿਚ ਵੰਡੀ ਹੋਈ ਹੈ ਜਿਨ੍ਹਾਂ ਦਾ ਪ੍ਰਸਪਰ ਵਿਤਕਰਾ ਉਨ੍ਹਾਂ ਨੂੰ ਦਿਨ ਰਾਤ ਚੈਨ ਨਹੀਂ ਲੈਣ ਦਿੰਦਾ। ਇਸੇ ਕਰਕੇ ਹਰ ਇਕ ਪ੍ਰਾਣੀ ਭਾਵੇਂ ਉਪਰੋਂ ਉਪਰੋਂ ਹਸਦਾ, ਖੇਡਦਾ ਤੇ ਖੁਸ਼ ਵਿਚਰਦਾ ਜਾਪਦਾ ਹੈ ਪ੍ਰੰਤੂ ਉਸ ਦੇ ਦਿਲ ਵਿਚ ਸ਼ਾਂਤੀ ਨਹੀਂ; ਹਰ ਇਕ ਨੂੰ ਇਕ ਅਜੀਬ ਕਿਸਮ ਦੀ ਭਟਕਣਾ ਜਹੀ ਲਗੀ ਹੋਈ ਹੈ; ਸ਼ਾਂਤੀ ਦਾ ਮੁਤਲਾਸ਼ੀ ਹਰ ਇਕ ਹੈ, ਪ੍ਰੰਤੂ ਮਿਲਦੀ ਕਿਸੇ ਨੂੰ ਭੀ ਨਹੀਂ । ਕੌਮਾਂਤ੍ਰੀ ਨੁਕਤਾ ਨਿਗਾਹ ਤੋਂ ਭੀ ਇਨ੍ਹਾਂ ਦੀ ਹਾਲਤ ਬਹੁਤ ਭੈੜੀ ਹੈ । ਹਰ ਇਕ ਮੁਲਕ ਨੂੰ ਆਪਣੇ ਪੜੋਸੀ ਦੁਸ਼ਮਨ ਜਾਪਦੇ ਹਨ, ਜਾਪਦੇ ਹੀ ਨਹੀਂ ਬਲਕਿ ਸਚ ਮੁਚ ਇਕ ਦੂਸਰੇ ਦੇ ਦੁਸ਼ਮਨ ਹਨ। ਹਰ ਇਕ ਮੁਲਕ

ਇਸੇ ਤਾੜ ਵਿਚ ਹੈ ਕਿ ਜਦ ਮੌਕਾ ਮਿਲੇ ਉਹ ਦੂਸਰੇ ਤੇ ਕਾਬੂ ਪਾਕੇ ਉਸ ਦੀ ਸੁਤੰਤ੍ਰਤਾ ਨੂੰ ਆਪਣੇ ਪੈਰਾਂ ਤਲੇ ਰੌਂਦੇ। ਸਤੰਬਰ, ੧੯੩੯ ਤੋਂ ਲੈ ਕੇ ਹੁਣ ਤਕ ਹਿਟਲਰ ਨੇ ਯੂਰਪੀਨ ਮੁਲਕਾਂ ਵਿਚ ਜੋ ਹਿਟਲਰਸ਼ਾਹੀ ਮਚਾਈ ਹੈ ਇਸ ਦਾ ਹਿਰਦੇ ਵੇਧਕ ਨਜ਼ਾਰਾ ਪੁਤਲੀਆਂ ਦੇ ਤਮਾਸ਼ੇ ਵਾਂਗ ਸਾਡੀਆਂ ਅੱਖਾਂ ਸਾਹਮਣੇ ਹੀ ਹੋ ਰਿਹਾ ਹੈ। ਦਿਨਾਂ ਵਿਚ ਹੀ ਦਰਜਨ ਦੇ ਕਰੀਬ ਛੋਟੇ ਵਡੇ ਮੁਲਕਾਂ ਦੀ ਰਾਜਸੀ ਆਰਥਕ ਤੇ ਸਮਾਜਕ ਸੁਤੰਤ੍ਰਤਾ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ ਹੈ ਅਤੇ ਹੁਣ ਮੱਥਾ ਲਗਾ ਹੈ ਦੁਨੀਆਂ ਦੀ ਸਭ ਤੋਂ ਜ਼ਬਰਦਸਤ ਤਾਕਤ ਨਾਲ। ਦੇਖੋ ਭਵਿਖਤ ਕੀ ਦਿਖਾਉਂਦਾ ਹੈ, ਪ੍ਰੰਤੂ ਇਕ ਗਲ ਸ਼ਰਤੀਆ ਹੈ ਕਿ ਇਹ ਮਾਦਾ ਪ੍ਰਸਤੀ ਦੇ ਅਸੂਲਾਂ ਤੇ ਨਿਰਭਰ ਅਤੇ ਆਰਥਕ ਭੁਖ ਨੂੰ ਦੂਰ ਕਰਨ ਲਈ ਅਰੰਭ ਕੀਤੀ ਲੜਾਈ ਪੱਛਮੀ ਸਭਯਤਾ ਨੂੰ ਖਾਸ ਧੱਕਾ ਮਾਰੇਗੀ ਅਤੇ ਵਖੋ ਵਖ ਕੌਮਾਂ ਦੇ ਪ੍ਰਸਪਰ ਮਿਲਾਪ ਨੂੰ ਹੋਰ ਭੀ ਦੁਰੇਡਾ ਜਾ ਸੁਟੇਗੀ। ਵਰਤਮਾਨ ਪੱਛਮੀ ਦੇਸਾਂ ਦੀ ਕੌਮੀ ਦਸ਼ਾ ਵਲ ਤਕੋ ਜਾਂ ਕੌਮਾਂਤ੍ਰੀ ਦਸ਼ਾ ਵਲ ਨਜ਼ਰ ਮਾਰੋ ਮਾਨੋ ਇਉਂ ਜਾਪਦਾ ਹੈ ਕਿ ਪੱਛਮੀ ਦੁਨੀਆਂ ਮਾਦਾ ਪ੍ਰਸਤੀ ਦੀ ਅਤਿ ਨੂੰ ਪੁਜਕੇ ਭੰਬਲ ਭੂਸੇ ਖਾ ਰਹੀ ਹੈ ਅਤੇ ਸਦੀਵੀ ਸ਼ਾਂਤੀ ਪ੍ਰਾਪਤ ਕਰਨ ਲਈ ਮੁੜ ਹਜ਼ਰਤ ਈਸਾ ਜਹੇ ਰਹਿਬਰ ਦੀ ਲੋੜ ਪ੍ਰਤੀਤ ਕਰਦੀ ਹੈ, ਜੋ ਇਨ੍ਹਾਂ ਨੂੰ ਇਸ ਕੜਿੱਕੀ ਵਿਚੋਂ ਕਢਕੇ ਸੁਖ, ਚੈਨ, ਅਤੇ ਪ੍ਰਸਪਰ ਪਿਆਰ ਭਰੀ ਜ਼ਿੰਦਗੀ ਦਾ ਅਦੁਤੀ ਦਾਨ ਬਖਸ਼ੇ ਅਤੇ ਇਨ੍ਹਾਂ ਦੇ ਭਟਕਦੇ ਹਿਰਦਿਆਂ ਨੂੰ ਅੰਮ੍ਰਤ

ਬੂੰਦਾਂ ਨਾਲ ਸ਼ਾਂਤ ਕਰੇ।

ਪੂਰਬੀ ਜ਼ਿੰਦਗੀ ਵਿਚ ਬਹੁਤਾ ਪ੍ਰਮਾਰਥਕ ਪ੍ਰਭਾਵ ਹੋਣ ਦਾ ਨਤੀਜਾ ਇਹ ਨਿਕਲਿਆ ਕਿ ਅਸੀਂ ਇਸ ਪਾਸੇ ਇਤਨੇ ਪਏ ਕਿ ਜ਼ਿੰਦਗੀ ਦੇ ਦੂਸਰੇ ਪਹਿਲੂਆਂ ਵਲ ਖਿਆਲ ਹੀ ਨਹੀਂ ਦਿਤਾ। ਦੇਸ਼ ਬੜਾ ਵਿਸ਼ਾਲ ਤੇ ਇਸ ਦੀ ਜ਼ਮੀਨ ਬੜੀ ਉਪਜਾਊ ਹੋਣ ਦੇ ਕਾਰਨ ਖਾਣ ਪੀਣ ਦੀਆਂ ਚੀਜ਼ਾਂ ਪੈਦਾ ਕਰਨ ਲਈ ਸਾਨੂੰ ਖਾਸ ਤਕਲੀਫ ਨ ਕਰਨੀ ਪਈ। ਇਸ ਵਿਚ ਕੁਦਰਤ ਨੇ ਭੀ ਸਾਡੀ ਮੱਦਦ ਕੀਤੀ, ਸਾਨੂੰ ਹਵਾ, ਪਾਣੀ ਇਸ ਪ੍ਰਕਾਰ ਦਾ ਬਖਸ਼ਿਆ ਜਿਸ ਵਿਚ ਥੋੜੀ ਤੋਂ ਥੋੜੀ ਕਿਰਤ ਕਰਕੇ ਬਹੁਤੇ ਤੋਂ ਬਹੁਤਾ ਲਾਭ ਪ੍ਰਾਪਤ ਕੀਤਾ ਜਾ ਸਕਦਾ ਸੀ। ਇਸ ਲਈ ਸਾਡੇ ਵਡ ਵਡੇਰਿਆਂ ਨੂੰ ਉਦਰ ਪੂਰਨਾ ਅਤੇ ਜ਼ਿੰਦਗੀ ਦੀਆਂ ਹੋਰ ਮੁਢਲੀਆਂ ਲੋੜਾਂ ਨੂੰ ਪੂਰਾ ਕਰਨ ਲਈ ਕੋਈ ਔਕੜ ਪੇਸ਼ ਨਹੀਂ ਆਉਂਦੀ ਸੀ। ਇਨ੍ਹਾਂ ਹਾਲਤਾਂ ਵਿਚ, ਜਦ ਕਿ ਮੁਲਕ ਦੀ ਆਬਾਦੀ ਬੜੀ ਥੋੜੀ ਸੀ, ਜ਼ਮੀਨ ਉਪਜਾਊ ਸੀ ਅਤੇ ਹਵਾ ਪਾਣੀ ਕਈ ਪ੍ਰਕਾਰ ਦੀਆਂ ਖੇਤੀਆਂ ਪੈਦਾ ਕਰਨ ਦੇ ਅਨਕੂਲ ਸੀ, ਮੁਲਕ ਦੀ ਆਮ ਜਨਤਾ ਬੜੇ ਆਰਾਮ ਤੇ ਪ੍ਰਸਪਰ ਪਿਆਰ ਨਾਲ ਰਹਿੰਦੀ ਸੀ। ਕਿਸੇ ਨੂੰ ਚੋਰੀ ਕਰਨ ਦੀ ਲੋੜ ਨਹੀਂ ਜਾਪਦੀ ਸੀ ਤੇ ਨਾਂਹੀ ਡਾਕਾ ਮਾਰਨ ਦੀ, ਹਰ ਇਕ ਧਰਮ ਦੀ ਕਮਾਈ ਕਰਕੇ ਆਪਣੀ ਗੁਜ਼ਰਾਨ ਕਰਦਾ ਤੇ ਵਿਤ ਅਨੁਸਾਰ ਪੁੰਨ ਦਾਨ ਕਰਦਾ ਸੀ।

ਮੁਲਕ ਦਾ ਬਹੁਤਾ ਵਿਕਾਸ਼ ਹੋਣ ਕਰਕੇ ਕਈ ਰਾਜੇ ਰਾਜ ਕਰਦੇ ਸਨ। ਇਨ੍ਹਾਂ ਰਾਜਿਆਂ ਦਾ ਆਪਸ ਵਿਚੀ

ਕਦੀ ਕਦੀ ਖੜਕਾ ਦੜਕਾ ਹੁੰਦਾ ਰਹਿੰਦਾ ਸੀ ਪ੍ਰੰਤੂ ਆਮ ਜਨਤਾ ਦੀ ਨਿਤਾਪ੍ਰਤੀ ਜ਼ਿੰਦਗੀ ਤੇ ਅਜੇਹੀਆਂ ਹਰਕਤਾਂ ਦਾ ਬਹੁਤ ਘਟ ਅਸਰ ਪੈਂਦਾ ਸੀ। ਸਮੁਚੇ ਤੌਰ ਤੇ ਮੁਲਕ ਦੀ ਆਮ ਜ਼ਿੰਦਗੀ ਸੁਖ, ਆਰਾਮ ਤੇ ਚੈਨ ਨਾਲ ਵਤੀਤ ਹੋ ਰਹੀ ਸੀ। ਪ੍ਰੰਤੂ ਇਸ ਵਿਚ ਇਕ ਵੱਜਰ ਊਣਤਾਈ ਸੀ, ਉਹ ਇਹ ਕਿ ਦੇਸ਼ ਨੂੰ ਬਾਹਰਲੇ ਸ਼ਤ੍ਰੂਆਂ ਤੋਂ ਬਚਾ-ਉਣ ਲਈ ਕੋਈ ਪ੍ਰਬੰਧ ਨਹੀਂ ਸੀ। ਜਦ ਤਕ ਕੋਈ ਪ੍ਰਦੇਸੀ ਨ ਆਇਆ ਤਦ ਤਕ ਤਾਂ ਚੰਗੀ ਗੁਜ਼ਰੀ, ਪ੍ਰੰਤੂ ਗਿਆਰ੍ਹਵੀਂ ਸਦੀ ਤੋਂ ਜਦ ਪੱਛਮ ਵਲੋਂ ਮੁਲਸਮਾਨਾਂ ਦੇ ਹਮਲੇ ਹੋਣੇ ਅਰੰਭ ਹੋਏ ਤਾਂ ਵਸਨੀਕ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਅਸਮ੍ਰਥ ਸਨ। ਬਸ, ਫੇਰ ਕੀ ਸੀ; ਕਈ ਸਦੀਆਂ ਲਈ ਪੱਛਮ ਵਲੋਂ ਮੁਸਲਮਾਨਾਂ ਦੇ ਗ੍ਰੋਹਾਂ ਦੇ ਗ੍ਰੋਹ ਆਉਂਦੇ ਅਤੇ ਇਥੇ ਆਕੇ ਆਪਣੇ ਰਾਜ ਕਾਇਮ ਕਰਦੇ ਰਹੇ। ਮੁਲਕ ਦੇ ਵਸਨੀਕਾਂ ਨਾਲ, ਅਕਬਰ ਵਰਗੀਆਂ ਖਾਸ ਖਾਸ ਹਸਤੀਆਂ ਤੋਂ ਬਿਨਾਂ, ਇਨ੍ਹਾਂ ਪ੍ਰਦੇਸੀ ਰਾਜਿਆਂ ਵਲੋਂ ਗੁਲਾਮਾਂ ਵਾਲਾ ਸਲੂਕ ਹੁੰਦਾ ਰਿਹਾ ਅਤੇ ਇਹ ਵਤੀਰਾ ਕਈ ਸਦੀਆਂ ਤਕ ਜਾਰੀ ਰਹਿਣ ਦੇ ਕਾਰਨ ਦੇਸ਼ ਵਾਸੀਆਂ ਦੀ ਸੁਤੰਤ੍ਰਤਾ ਦੀ ਸਪ੍ਰਿਟ ਕੁਚਲਨ ਦਾ ਕਾਰਨ ਬਣਿਆ। ਇਨ੍ਹਾਂ ਬਾਹਰੋਂ ਆਏ ਗ੍ਰੋਹਾਂ ਵਿਚ ਇਕ ਵਾਧਾ ਜ਼ਰੂਰ ਸੀ ਕਿ ਇਨ੍ਹਾਂ ਨੇ ਇਥੇ ਆ ਕੇ ਭਾਰਤ ਵਰਸ਼ ਨੂੰ ਆਪਣੀ ਜਨਮ ਭੂਮੀ ਬਣਾ ਲਿਆ ਸੀ। ਇਸ ਕਰਕੇ ਦੇਸ ਦੀ ਰਾਜਸੀ ਸੁਤੰਤ੍ਰਤਾ ਨੂੰ ਤਾਂ ਭਾਂਵੇਂ ਕਾਫ਼ੀ ਧੱਕਾ ਵੱਜਾ ਪ੍ਰੰਤੂ ਇਸ ਦੀ ਆਰਥਕ ਹਾਲਤ ਬਹੁਤੀ ਕਮਜ਼ੋਰ ਨਹੀਂ ਹੋਈ ਸੀ। ਮੁਲਕ ਦੀ ਆਰਥਕ ਪ੍ਰਫੁਲਤਾ

ਲਈ ਸਾਰੇ ਰਾਜਿਆਂ ਵਲੋਂ ਹਰ ਯੋਗ ਅਤੇ ਸੰਭਵ ਉਪਾ ਕੀਤੇ ਜਾਂਦੇ ਰਹੇ, ਕਿਉਂਕਿ ਆਮ ਜਨਤਾ ਦੀ ਆਰਥਕ ਹਾਲਤ ਚੰਗੀ ਹੋਣ ਨਾਲ ਹੀ ਉਨ੍ਹਾਂ ਦੀ ਆਪਣੀ ਭਲਾਈ ਸੀ । ਕਈ ਪ੍ਰਕਾਰ ਦੀਆਂ ਦਸਤਕਾਰੀਆਂ ਪ੍ਰਚਲਤ ਹੋਈਆਂ ਅਕਬਰ ਦੇ ਸਮੇਂ ਰੇਸ਼ਮ ਦੀ ਦਸਤਕਾਰੀ ਦੀ ਪ੍ਰਫੁਲਤ ਸਾਡੀ ਆਰਥਕ ਤਵਾਰੀਖ ਵਿਚ ਖਾਸ ਵਿਸ਼ੇਸਤਾ ਰਖਦੀ ਹੈ। ਇਨ੍ਹਾਂ ਸਮਿਆਂ ਦੀਆਂ ਸੜਕਾਂ ਅਤੇ ਨਹਿਰਾਂ ਬਣੀਆਂ ਹੋਈਆਂ ਹੁਣ ਤਕ ਮੌਜੂਦ ਹਨ । ਸਮੁਚੇ ਤੌਰ ਤੇ ਜੇਕਰ ਮੁਸਲਮਾਨਾਂ ਦੇ ਸਮੇਂ ਭਾਰਤ ਵਰਸ਼ ਦਾ ਇਸਦੇ ਗਵਾਂਢੀ ਜਾਂ ਪੱਛਮੀ ਦੇਸਾਂ ਨਾਲ ਮੁਕਾਬਲਾ ਕੀਤਾ ਜਾਵੇ ਤਾਂ ਆਰਥਕ ਤੌਰ ਤੇ ਇਹ ਕਿਸੇ ਨਾਲੋਂ ਘੱਟ ਨਹੀਂ ਸੀ।

ਪ੍ਰੰਤੂ ਈਸਟ ਇੰਡੀਆ ਕੰਪਨੀ ਦਾ ਵਕਾਰ ਹਿੰਦੁਸਤਾਨ ਵਿਚ ਵਧਣ ਨਾਲ ਇਸ ਦੀ ਆਰਥਕ ਪ੍ਰਫੁਲਤਾ ਨੂੰ ਖਾਸ ਧੱਕਾ ਵੱਜਾ । ਕੰਪਨੀ ਦੀ ਤਜਾਰਤੀ ਪਾਲਸੀ ਅਨੁਸਾਰ ਮੁਲਕ ਦੀਆਂ ਘਰੋਗੀ ਤੇ ਕੌਮੀ ਦਸਤਕਾਰੀਆਂ ਦਿਨੋ ਦਿਨ ਬਰਬਾਦ ਹੁੰਦੀਆਂ ਗਈਆਂ ਅਤੇ ਪ੍ਰਦੇਸੀ ਦਸਤਕਾਰੀਆਂ ਵਿਚ ਬਣੀਆਂ ਹੋਈਆਂ ਚੀਜ਼ਾਂ ਸਾਡੀ ਮੰਡੀ ਵਿਚ ਆਕੇ ਵਿਕਣ ਲਗੀਆਂ। ਮੁਲਕ ਦੀਆਂ ਆਪਣੀਆਂ ਦਸਤਕਾਰੀਆਂ ਨੂੰ ਵਰਤਮਾਨ ਤ੍ਰੀਕੇ ਅਨੁਸਾਰ ਚਲਾਉਣ ਅਤੇ ਚਲਾਕੇ ਪ੍ਰਫੁੱਲਤ ਕਰਨ ਦਾ ਅੰਗ੍ਰੇਜ਼ਾਂ ਵਲੋਂ, ਜਿਸ ਤਰ੍ਹਾਂ ਕਿ ਇਹ ਆਪਣੇ ਦੇਸ ਵਿਚ ਕਰ ਰਹੇ ਸਨ, ਕੋਈ ਉਪਾ ਨ ਹੋਇਆ । ਜਦ ਹਿੰਦੁਸਤਾਨ ਦੀ ਹਕੂਮਤ ਦੀ ਵਾਗ ਡੋਰ ਕੰਪਨੀ ਦੇ ਹੱਥਾਂ ਤੋਂ

ਸ਼ਹਿਨਸ਼ਾਹ ਦੇ ਹੱਥਾਂ ਵਿਚ ਬਦਲੀ, ਤਦ ਤੋਂ ਭੀ ਇਸ ਦੀ ਪ੍ਰਫੁੱਲਤਾ ਲਈ ਕੋਈ ਨਵਾਂ ਵਤੀਰਾ ਅਖਤਿਆਰ ਨਹੀਂ ਕੀਤਾ ਗਿਆ। ਮੁਲਕ ਦੇ ਪ੍ਰਬੰਧ ਲਈ ਬਦੇਸ਼ੀ ਹਕੂਮਤ ਹੋਣ ਦੇ ਕਾਰਨ ਖਰਚ ਦਿਨੋਂ ਦਿਨ ਵਧਦਾ ਗਿਆ, ਪ੍ਰੰਤੂ ਇਸ ਦੇ ਮੁਕਾਬਲ਼ੇ ਮੁਲਕ ਦੇ ਵਸਨੀਕਾਂ ਦੀ ਆਰਥਕ ਹਾਲਤ ਵਿਚ ਲੋੜੀਂਦਾ ਵਾਧਾ ਨਹੀਂ ਹੋਇਆ ਅਤੇ ਵਰਤਮਾਨ ਸਮੇਂ ਵਿਚ ਸਾਡਾ ਦੇਸ ਆਰਥਕ ਨੁਕਤਾ ਨਿਗਾਹ ਤੋਂ ਦੁਨੀਆਂ ਦੇ ਲਗ ਭਗ ਸਾਰੇ ਮੁਲਕਾਂ ਤੋਂ ਫਾਡੀ ਹੈ।*

ਸਾਡੇ ਦੇਸ ਦੀ ਕੌਮੀ ਜ਼ਿੰਦਗੀ ਵਿਚ ਪ੍ਰਮਾਰਥਕ ਪਹਿਲੂ ਤੇ ਬਹੁਤਾ ਜ਼ੋਰ ਦੇਣ ਦਾ ਅਖੀਰੀ ਸਿੱਟਾ ਇਹ ਨਿਕਲਿਆ ਹੈ ਕਿ ਅਸੀਂ ਆਪਣੀ ਰਾਜਸੀ, ਆਰਥਕ, ਸਮਾਜਕ ਅਤੇ ਧਾਰਮਿਕ ਸੁਤੰਤ੍ਰਤਾ ਖੋ ਬੈਠੇ ਹਾਂ। ਸਦੀਆਂ ਤੋਂ ਗੁਲਾਮ ਰਹਿਣ ਦੇ ਕਾਰਨ ਸੁਤੰਤ੍ਰਤਾ ਦਾ ਮਾਦਾ ਹੀ ਸਾਡੀਆਂ ਰੂਹਾਂ ਵਿਚ ਨਹੀਂ ਰਿਹਾ। ਪ੍ਰਮਾਰਥਿਕ ਪਹਿਲੂ ਵਿਚ ਭੀ ਪਖੰਡ ਦਾ ਬਹੁਤਾ ਜ਼ੋਰ ਹੋ ਰਿਹਾ ਹੈ। ਪ੍ਰਮਾਰਥਿਕ ਤੌਰ ਤੇ ਭਾਵੇਂ ਅਸੀਂ ਪੱਛਮੀ ਲੋਕਾਂ ਨਾਲੋਂ ਚੰਗੇ ਹੋਈਏ ਤੇ ਇਸ ਸਿਖਿਆ ਦੇ ਅਧਾਰ ਤੇ ਬੇਸ਼ਕ ਅਸੀਂ ਦੁਖ ਵਿਚ ਸੁਖ ਮਨਾਈ ਜਾਈਏ ਪ੍ਰੰਤੂ ਲੋੜੀਦੀ ਆਰਥਕ ਪ੍ਰਫੁਲਤਾ ਤੋਂ ਬਨਾਂ ਉਹ ਦੁਖ ਦੁਖ ਹੀ ਹੈ। ਇਸ ਲਈ ਸਾਡੇ ਮੁਲਕ

---

*ਹਿੰਦੁਸਤਾਨ ਦੀ ਆਰਥਕ ਹਾਲਤ ਸਬੰਧੀ ਕਈ ਪ੍ਰਕਾਰ ਦੀ ਵਾਕਫੀਅਤ ਹਾਸਲ ਕਰਨ ਲਈ ਦੇਖੋ ਇਸੇ ਲੇਖਕ ਦੀ ਰਚਿਤ ਪੁਸਤਕ "ਗਰੀਬ ਹਿੰਦੁਸਤਾਨ"।

ਦੀ ਕਲਿਆਣ ਕਰਨ ਲਈ ਲੋੜ ਭਾਸਦੀ ਹੈ ਕਿਸੇ ਐਸੇ ਨੀਤੀ ਨਿਪੁੰਨ ਰਾਜਸੀ ਲੀਡਰ ਅਥਵਾ ਕਿਸੇ ਐਸੇ ਧਰਮੱਗ ਵਰਿਆਮ ਯੋਧੇ ਦੀ ਜੋ ਸਾਡੇ ਦੇਸ ਦੀ ਰਾਜਸੀ ਤੇ ਆਰ-ਥਿਕ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਕੱਟ ਕੇ ਇਸ ਦੇ ਵਸ-ਨੀਕਾਂ ਨੂੰ ਸੁਤੰਤ੍ਰਤਾ ਦਾ ਸਾਹ ਦਿਵਾਉਣ ਦਾ ਪੁੰਨ ਖੱਟੇ ਤੇ ਦੇਸ ਅਰਥ ਪ੍ਰਮਾਰਥ ਦੋਹਾਂ ਪਹਿਲੂਆਂ ਵਿਚ ਉੱਚਾ ਹੋਵੇ ਤਾਕਿ ਇਸ ਦੇ ਵਸਨੀਕ ਪ੍ਰਮਾਰਥਕ ਮੌਜਾਂ ਮਾਣਦੇ ਹੋਏ ਆਰਥਕ ਮੌਜਾਂ ਭੀ ਮਾਣ ਸਕਣ।

ਸੰਪੂਰਣ

---

# ਬਿਓਰਾ

ਦੀ ਕਲਿਆਣ ਕਰਨ ਲਈ ਲੋੜ ਭਾਸਦੀ ਹੈ ਕਿਸੇ ਐਸੇ ਨੀਤੀ ਨਿਪੁੰਨ ਰਾਜਸੀ ਲੀਡਰ ਅਥਵਾ ਕਿਸੇ ਐਸੇ ਧਰਮੱਗ ਵਰਿਆਮ ਯੋਧੇ ਦੀ ਜੋ ਸਾਡੇ ਦੇਸ ਦੀ ਰਾਜਸੀ ਤੇ ਆਰ-ਥਿਕ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਕੱਟ ਕੇ ਇਸ ਦੇ ਵਸ-ਨੀਕਾਂ ਨੂੰ ਸੁਤੰਤ੍ਰਤਾ ਦਾ ਸਾਹ ਦਿਵਾਉਣ ਦਾ ਪੁੰਨ ਖੱਟੇ ਤੇ ਦੇਸ ਅਰਥ ਪ੍ਰਮਾਰਥ ਦੋਹਾਂ ਪਹਿਲੂਆਂ ਵਿਚ ਉੱਚਾ ਹੋਵੇ ਤਾਕਿ ਇਸ ਦੇ ਵਸਨੀਕ ਪ੍ਰਮਾਰਥਕ ਮੌਜਾਂ ਮਾਣਦੇ ਹੋਏ ਆਰਥਕ ਮੌਜਾਂ ਭੀ ਮਾਣ ਸਕਣ।

ਸੰਪੂਰਣ

---

# ਬਿਓਰਾ

---